ਪ੍ਰਸੰਗ, ਢਾਡੀ ਵਾਰਾਂ ਅਤੇ ਕਵੀਸ਼ਰੀ ਵਿਚ

# ਭਗਤ ਭਗਵਾਨ ਦੇ



ਗਿਆਨੀ ਨਿਰੰਜਨ ਸਿੰਘ 'ਨਰਗਿਸ'

੧ੴ ਸਤਿਗੁਰ ਪ੍ਰਸਾਦਿ ॥





## ਪ੍ਰਸੰਗ

## ਢਾਡੀ ਵਾਰਾਂ ਅਤੇ ਕਵੀਸ਼ਰੀ ਵਿਚ

# ਭਗਤ ਭਗਵਾਨ ਦੇ

ਕ੍ਰਿਤ


ਗਿਆਨੀ ਨਿਰੰਜਨ ਸਿੰਘ 'ਨਰਗਿਸ'

ਪ੍ਰਧਾਨ : ਹਰੀਵ੍ਰਿਜੇਸ਼ ਫਾਊਂਡੇਸ਼ਨ

ਇੰਗਲੈਂਡ





ਪ੍ਰਕਾਸ਼ਕ:-

ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ। (ਇੰਡੀਆ)

# ਤਤਕਰਾ


| | |
|---|---|
| ਚੰਦ ਲਫ਼ਜ਼ | 10 |
| ਮੰਗਲ | 14 |
| ਮੰਗਲਾ ਚਰਨ | 15 |
| ਨਾਨਕ ਨਦਰ | 17 |
| ਧੁਰ ਕੀ ਬਾਣੀ ਆਈ | 19 |
| ਪ੍ਰਸੰਗ ਨਾਮਦੇਵ ਦਾ | 22 |
| ਭਗਤ ਨਾਮਦੇਵ ਜੀ | 23 |
| ਪ੍ਰਸੰਗ ਭਗਤ ਨਾਮਦੇਵ ਜੀ (ਭਾਗ ਦੂਸਰਾ) | 37 |
| ਪ੍ਰਸੰਗ ਭਗਤ ਰਵਿਦਾਸ ਜੀ (ਭਾਗ ਪਹਿਲਾ) | 54 |
| ਪ੍ਰਸੰਗ ਭਗਤ ਰਵਿਦਾਸ ਜੀ (ਭਾਗ ਦੂਸਰਾ) | 73 |
| ਪ੍ਰਸੰਗ ਭਗਤ ਧੰਨਾ ਜੀ (ਭਾਗ ਪਹਿਲਾ) | 90 |
| ਪ੍ਰਸੰਗ ਭਗਤ ਧੰਨਾ ਜੀ (ਭਾਗ ਦੂਸਰਾ) | 99 |
| ਪ੍ਰਸੰਗ ਭਗਤ ਸਧਨਾ ਜੀ | 108 |
| ਪ੍ਰਸੰਗ ਭਗਤ ਸ੍ਰੀ ਸੈਣ ਜੀ | 124 |
| ਪ੍ਰਸੰਗ ਭਗਤ (ਮਦਨ ਮੋਹਨ) ਸੂਰਦਾਸ ਜੀ | 146 |
| ਪ੍ਰਸੰਗ ਚੇਟਕੀ ਰਾਣੀ ਨੂਰਸ਼ਾਹ | 163 |
| ਧੰਨ ਗੁਰੂ ਨਾਨਕ ਦੇਵ ਜੀ | 181 |
| ਪ੍ਰਸੰਗ ਨਾਭਕੰਵਲ ਰਾਜਾ ਸਾਹਿਬ ਜੀ | 183 |
| ਫੁਟਕਲ ਸੰਖੇਪ ਪ੍ਰਕਰਣ | 201 |
| ਮੁਖੀਏ ਟਕਸਾਲ ਦੇ | 202 |
| ਸ੍ਰ. ਝੰਡਾ ਸਿੰਘ ਦੇ ਲਾਲ ਦੁਲਾਰੇ | 204 |
| ਬਾਬਾ ਤੀਰ ਵਾਲਾ | 205 |

| | |
|---|---|
| ਮੇਰੀਆਂ ਨਜ਼ਰਾਂ ਵਿਚ ਸੰਤ ਲੌਂਗੋਵਾਲ ਤੇ ਭਿੰਡਰਾਂ ਵਾਲੇ | 207 |
| ਸੰਤ ਲੌਂਗੋਵਾਲ ਤੇ ਭਿੰਡਰਾਂ ਵਾਲੇ | 210 |
| ਸੰਤ ਬਾਬਾ ਦਲੇਲ ਸਿੰਘ ਜੀ (ਟੂਟੋ ਮਾਜਰਾ) | 212 |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ | 214 |
| ਗੁਰਬਾਣੀ ਦਾ ਸਰੂਪ ਤੇ ਦਰਜਾ | 215 |
| ਕੋਈ ਵਿਰਲੇ 'ਸੰਤ' | 216 |
| ਸੌਦਾ ਸਾਧ | 219 |
| ਗ਼ਰੀਬ ਮਦਾਰੀ | 221 |
| ਅਮੀਰ ਮਦਾਰੀ (ਕੁਟਿਲ ਲੋਕ) | 223 |
| ਕਲਜੁੱਗੀ ਸੰਤ | 225 |
| ਪਾਖੰਡ ਦੀ ਪੂਜਾ | 227 |
| ਕਥਨੀ ਕਰਣੀ ਭਗਤ ਕਬੀਰ ਜੀ | 229 |
| ਸਸਤੀ ਸ਼ੋਹਰਤ | 232 |
| ਤਪੀ ਤੇ ਪਤੀਬਰਤਾ | 237 |
| ਪੰਜਾਬੀ ਸਾਡੀ ਬੋਲੀ | 241 |
| ਸਾਡਾ ਉਦੇਸ਼ | 244 |
| ਮੈਂ ਤੇ ਮੇਰਾ ਉਪਨਾਮ | 245 |
| ਨਰਗਿਸ ਦੀਆਂ ਛਪ ਚੁਕੀਆਂ ਪੁਸਤਕਾਂ 'ਚ ਪ੍ਰਸੰਗ | 247 |




ISBN : 978-81-7601-981-1

ਪਹਿਲੀ ਐਡੀਸ਼ਨ : ਫਰਵਰੀ 2009

ਭੇਟਾ : 150-00

ਇੰਡੀਆ ਦਾ ਪਤਾ
ਗਿਆਨੀ ਨਿਰੰਜਨ ਸਿੰਘ "ਨਰਗਿਸ"
ਕੋਠੀ ਨੰਬਰ 130, ਨਰਗਿਸ ਸਰਵਿਸ ਸਟੇਸ਼ਨ
ਕਾਲਕਾ ਰੋਡ ਪਿੰਜੋਰ, ਜ਼ਿਲ੍ਹਾ ਪੰਚਕੂਲਾ ਹਰਿਆਣਾ (ਇੰਡੀਆ)
ਟੈਲੀਫ਼ੋਨ ਨੰਬਰ 01733-222143

**England :**
N. S. Nargis
34, Anchor Fold, Madeley Street, Derbi. U.K.
D E 238 HW
Tel: 01332-733586 Mobile : 0-79502-26825



ਪ੍ਰਕਾਸ਼ਕ:-

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ/ਫੈਕਸ : 91-183-2542346, 2547974, 2557973

E.Mail : csjssales@hotmail.com, cjgroup77@yahoo.com
csjsexports@vsnl.com

Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*



ਗਿਆਨੀ ਨਿਰੰਜਨ ਸਿੰਘ 'ਨਰਗਿਸ' ਆਪਣੇ ਸਾਥੀਆਂ ਜਿੰਦਰ ਸਿੰਘ, ਇੰਦਰਜੀਤ ਸਿੰਘ ਸਾਰੰਗੀ ਮਾਸਟਰ ਅਤੇ ਬਲਦੇਵ ਸਿੰਘ ਨਾਲ ਇਕ ਪ੍ਰੋਗਰਾਮ ਸਮੇਂ।

# ਦੋ ਸ਼ਬਦ

ਕਵੀ ਨਰਗਿਸ ਸਿੱਖ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੀ ਮਹਾਨ ਬਾਣੀ ਦੇ ਸੱਚੇ ਸ਼ਰਧਾਲੂ ਹਨ। ਉਨ੍ਹਾਂ ਦੀਆਂ ਕਵਿਤਾਵਾਂ ਦੀ ਸਤਰ ਸਤਰ ਵਿਚੋਂ ਇਹ ਸ਼ਰਧਾ ਨਜ਼ਰ ਆ ਰਹੀ ਹੈ। ਗੁਰੂਆਂ ਨੇ ਸੰਸਾਰ ਨੂੰ ਜੋ ਸੁਨੇਹਾ ਆਪਣੀ ਮਹਾਨ ਬਾਣੀ ਰਾਹੀਂ ਦਿੱਤਾ ਹੈ, ਅਜੋਕੀ ਬੋਲੀ ਤੇ ਸ਼ੈਲੀ ਵਿਚ, ਉਹੋ ਹੀ ਸੁਨੇਹਾ ਇਹ ਕਵਿਤਾਵਾਂ ਵੀ ਦੇ ਰਹੀਆਂ ਹਨ। ਇਹ ਸੁਨੇਹਾ ਕਲਿਆਨਕਾਰੀ ਤੇ ਮਾਨਵ ਦਾ ਹਿਤੈਸ਼ੀ ਹੈ।

ਸੰਤੋਖ ਸਿੰਘ ਧੀਰ

# ਮੁੱਖ ਬੰਦ

## ਸ੍ਰੀ ਜਗਮੋਹਨ ਕੌਸ਼ਲ ਜੀ ਸੰਪਾਦਕ "ਸਹੀ ਬੁਨਿਆਦ"

ਕਿਸੇ ਵੀ ਫ਼ਲਸਫ਼ੇ, ਸਿਧਾਂਤ, ਵਿਚਾਰ, ਧਰਮ ਜਾਂ ਕਲਾ ਨੂੰ ਲੋਕ-ਮਾਨਸਿਕਤਾ ਦੇ ਪੱਧਰ ਤੇ ਫੈਲਾਉਣ ਜਾਂ ਸਥਾਪਿਤ ਕਰਨ ਲਈ ਪਹਿਲਾਂ ਉਸਦੇ ਪੈਰੋਕਾਰਾਂ ਨੂੰ ਆਤਮੀਅਤ ਦੇ ਪੱਧਰ 'ਤੇ ਉਸ ਨਾਲ ਓਤਪੋਤ ਹੋਣ ਤੇ ਉਸ ਵਿਚ ਗਵਾਚ ਜਾਣਾ ਪਹਿਲੀ ਸ਼ਰਤ ਹੈ, ਕਿਉਂਕਿ ਮੌਜੂਦਾ ਪ੍ਰਬੰਧ ਵਿਚ ਪੈਸੇ ਦੇ ਪੁੱਤਾਂ, ਖ਼ੁਦਗਰਜ ਤੇ ਲਾਲਚੀ ਢੋਗੀਆਂ, ਮਨੁੱਖਤਾ ਤੋਂ ਕੋਰੇ ਪੱਥਰ ਦਿਲ ਅੱਤਵਾਦੀਆਂ, ਜਨੂੰਨੀਆਂ ਤੇ ਗੁੰਡਿਆਂ ਨੂੰ ਕੋਈ ਸ਼ਰਮ ਨਹੀਂ ਹੁੰਦੀ। ਮਾੜੇ ਪੈਰੋਕਾਰਾਂ ਕਾਰਨ ਹੀ ਅਨੇਕਾਂ ਫ਼ਲਸਫ਼ੇ, ਸਿਧਾਂਤ, ਵਿਚਾਰ, ਧਰਮ ਅਤੇ ਕਲਾਵਾਂ ਵਿਚੋਂ ਹੀ ਦਮ ਤੋੜ ਜਾਂਦੀਆਂ ਹਨ। ਸਾਡੇ ਪੰਜਾਬ ਵਿਚ ਵੀ ਜਿੱਥੇ ਸਿੱਖੀ ਦੇ ਸਿਰੜੀ, ਨਿਸਕਾਮ ਤੇ ਕੁਰਬਾਨੀ ਦੇ ਪੁੰਜ ਜਜ਼ਬੇ ਵਾਲਿਆਂ ਸੂਰਬੀਰਾਂ ਨੇ ਹੀ ਝੰਡੇ ਬੁਲੰਦ ਕੀਤੇ ਤੇ ਅੱਜ ਕੇਵਲ ਬਾਹਰੀ ਚਿੰਨ੍ਹਾਂ ਤੇ ਮਖੌਟੇ ਧਾਰੀਆਂ ਕਾਰਨ ਹੀ ਮਹਾਨ ਸਿੱਖ ਫ਼ਲਸਫ਼ੇ ਤੇ ਸਿਧਾਂਤਾਂ ਨੂੰ ਢਾਹ ਲੱਗ ਰਹੀ ਹੈ, ਫਿਰ ਵੀ ਇਸ ਪਦਾਰਥਵਾਦੀ ਖਾਈ-ਹੰਢਾਈ ਦੇ ਯੁੱਗ ਵਿਚ ਟਾਵੇਂ-ਟਾਵੇਂ ਲੋਕ ਹੀ ਹਨ ਜੋ ਆਪਣੇ ਤਿਆਗ, ਕੁਰਬਾਨੀ, ਵਿਚਾਰਾਂ ਅਤੇ ਅਮਲਾਂ ਨਾਲ ਸਿੱਖੀ ਦੇ ਮੁੱਢਲੇ ਜਜਬੇ ਨੂੰ ਕਾਇਮ ਰੱਖੀ ਜਾ ਰਹੇ ਹਨ। ਕਹਿਣੀ ਅਤੇ ਕਰਨੀ ਨੂੰ ਸਾਰਾ ਸੰਸਾਰ ਮਾਨਤਾ ਦਿੰਦਾ ਹੈ ਪਰ ਕਿੰਨੇ ਕੁ ਲੋਕ ਹਨ ਜੋ ਸਹੀ ਅਰਥਾਂ ਵਿਚ ਉਂਗਲਾਂ ਤੇ ਗਿਣੇ ਜਾ ਸਕਣ ਦੇ ਯੋਗ ਹੋਣ। ਅਜਿਹੇ ਦੌਰ ਵਿਚ ਗਿਆਨੀ ਨਿਰੰਜਨ ਸਿੰਘ ਨਰਗਿਸ ਆਪਣੀ ਵਿਰਾਸਤ ਤੇ ਸਭਿਆਚਾਰ ਦੀ ਰਾਖੀ ਲਈ ਬਚਪਨ ਤੋਂ ਹੀ ਜੀ ਜਾਨ ਨਾਲ ਜੁਟੇ ਹੋਏ ਹਨ। ਗਿਆਨ ਨਰਗਿਸ ਜੀ ਅੰਦਰ ਜਿਵੇਂ ਛੁਪਿਆ ਬੈਠਾ ਹੈ ਇਕ ਮਾਨਵਵਾਦੀ, ਇਕ ਸਮਰਪਿਤ ਕਲਾਕਾਰ, ਇਕ ਵਚਨਬੱਧ ਲੇਖਕ ਅਤੇ ਗੁਰੂਆਂ ਦੀ ਇਸ ਧਰਤੀ ਤੇ ਵੀ ਮਰ ਰਹੀ ਆਤਮਾ (ਜ਼ਮੀਰ) ਨੂੰ ਆਪਣੀ ਕਵਿਤਾ ਤੇ ਸਾਜ (ਢੱਡ) ਨਾਲ ਟੁੰਬ ਕੇ ਜਗਾਉਣ ਲਈ ਦ੍ਰਿੜ ਸੰਕਲਪ ਕਰੀ ਬੈਠਾ ਹੋਵੇ। ਹੈ ਕੋਈ ਮਾਂ ਦਾ ਲਾਲ ਜੋ ਥਾਂ ਥਾਂ ਬੈਠੇ ਮਨੁੱਖੀ ਦਰਦ ਨੂੰ ਦੂਰ ਕਰਨ ਦੀ ਤਾਂਘ ਨਾਲ ਇਕ ਖ਼ੂਬਸੂਰਤ, ਬਰਾਬਰੀ ਤੇ ਭਾਈਚਾਰਕ ਏਕਤਾ ਵਾਲੇ, ਮਨੁੱਖ ਹਿਤੈਸ਼ੀ ਤੇ ਸਵੈਮਾਨ ਨਾਲ ਜੀਊਣ ਯੋਗੇ ਸਮਾਜ ਦੀ ਸਿਰਜਣਾ ਕਰਨ ਲਈ ਕੁਰਬਾਨੀ ਦੇ ਸਕੇ। ਕਿੰਨੇ ਕੁ ਹਨ ਗਿਆਨੀ ਜੀ ਜਿਹੇ ਲੋਕ ਵੀ ਜੋ ਬਠਿੰਡਾ ਜ਼ਿਲ੍ਹੇ ਦੇ (ਹੁਣ ਜ਼ਿਲ੍ਹਾ ਮਾਨਸਾ) ਇਕ ਗੁਰਨੇ ਕਲਾਂ ਜਿਹੇ ਪਿੰਡ ਵਿਚੋਂ ਇਕ ਸਾਧਾਰਨ ਕਿਸਾਨ ਪਰਿਵਾਰ ਵਿਚੋਂ ਉੱਠ ਕੇ ਆਪਣੀ ਕਲਾ ਦੇ ਉਚ ਸਥਾਨ ਤੇ ਪਹੁੰਚ ਕੇ ਸਭ ਧਾਰਮਿਕ, ਸਿਆਸੀ ਤੇ ਸਮਾਜੀ ਵਿਤਕਰਿਆਂ ਤੋਂ ਉੱਪਰ ਉੱਠ ਕੇ, ਲੋਕਾਂ ਵਿਚ ਸਿੱਖੀ ਦੇ ਸਹੀ ਫ਼ਲਸਫ਼ੇ ਨੂੰ ਰੂਪਮਾਨ ਕਰਨ ਲਈ ਤੁਰੇ ਹੋਣ।

ਗਿਆਨੀ ਨਰਗਿਸ ਜੀ ਦੀਆਂ ਸਭ ਕਵਿਤਾਵਾਂ, ਗੀਤਾਂ, ਛੰਦਾਂ ਅਤੇ ਪ੍ਰਸੰਗਾਂ ਵਾਲੀਆਂ ਪੁਸਤਕਾਂ "ਨਰਗਿਸ-ਨਜ਼ਮਾਂ" "ਦੋ ਬੀਰੰਗਣਾਂ ਦੋ ਬੀਰ" ਨਰਗਿਸ ਦੇ ਗੀਤ" ਸੰਤ ਸਿਪਾਹੀ, ਨੂਰੀ ਨਗਮੇ, ਮਾਲਕ ਮੀਰੀ ਪੀਰੀ ਦੇ ਅਤੇ ਜ਼ਫਰਨਾਮਾ ਆਦਿ ਦਰਜਨ ਦੇ ਕਰੀਬ ਪੁਸਤਕਾਂ ਮਾਨਵਵਾਦੀ ਧਾਰਮਿਕ ਤੇ ਸਮਾਜਿਕ ਚੇਤਨਾ ਨੂੰ ਹੀ ਸਮਰਪਿਤ ਹਨ। ਅਤੇ ਇਹ ਸੁੰਦਰ ਲਿਖਤਾਂ ਜਿਨ੍ਹਾਂ ਵਿਚੋਂ ਗਿਆਨੀ ਜੀ ਦੀ ਮਾਂ ਬੋਲੀ ਪੰਜਾਬੀ, ਫ਼ਾਰਸੀ ਦੀ ਸਮਝ ਸਾਡੇ ਵਿਰਸੇ ਦੇ ਗਿਆਨ ਦੀ ਝਲਕ ਮਿਲਦੀ ਹੈ, ਹੀ ਨਹੀਂ ਸੁੰਦਰ ਢਾਡ ਗਾਇਕੀ ਦਾ ਵੀ ਹਰਮਨ ਪਿਆਰਾ ਨਮੂਨਾ ਹਨ।

ਜਿੰਨਾ ਚੰਗਾ ਕੋਈ ਇਨਸਾਨ ਹੋਵੇਗਾ ਓਨਾ ਹੀ ਚੰਗਾ ਕਲਾਕਾਰ ਉਹ ਬਣੇਗਾ ਤੇ ਇਥੇ ਹਰ ਚੰਗੇ ਇਨਸਾਨ ਨੂੰ ਜੀਵਨ ਵਿਚ ਸ਼ਾਇਦ ਕੁਦਰਤ ਨੇ ਹੀ ਹਰ ਪ੍ਰਕਾਰ ਦੀਆਂ ਤੰਗੀਆਂ ਤੁਰਸੀਆਂ, ਪੀੜਾਂ, ਰੁਕਾਵਟਾਂ ਤੇ ਸੰਵੇਦਨਾ ਭਰੇ ਦੁੱਖਾਂ ਦਰਦਾਂ ਨਾਲ "ਨਿਵਾਜਿਆ" ਹੈ। ਦੂਜਿਆਂ ਦੇ ਦੁੱਖਾਂ ਦਰਦਾਂ ਨੂੰ ਨਾ ਸਹਾਰ ਸਕਣ ਦਾ ਹੀ ਸਿੱਟਾ ਹੈ ਕਿ ਇਹਨਾਂ ਨੇ ਆਪਣੇ ਪਿੰਡ ਵਿਚਲੀ ਸਾਰੀ ਸਾਢੇ ਤਿੰਨ ਕਿੱਲੇ ਜ਼ਮੀਨ ਪਿੰਡ ਦੇ ਗਰੀਬ ਲੋੜਵੰਦ ਪਰਿਵਾਰਾਂ ਨੂੰ ਹੀ ਦਾਨ ਕਰ ਦਿੱਤੀ। ਹਸਪਤਾਲਾਂ, ਗੁਰਦੁਆਰਿਆਂ, ਧਰਮਸ਼ਾਲਾਂ ਆਦਿ ਦੇ ਨਿਰਮਾਨ 'ਚ ਯੋਗਦਾਨ ਪਾਉਣਾ, ਗਰੀਬ ਬੇਸਹਾਰਾ ਲੜਕੀਆਂ ਦੀਆਂ ਸ਼ਾਦੀਆਂ ਕਰਵਾਉਣਾ, ਪੜ੍ਹਨ ਵਾਲੇ ਗਰੀਬ ਬੱਚਿਆਂ ਦੀ ਮਦਦ ਕਰਨਾ ਜਿਵੇਂ ਇਹਨਾਂ ਦੀ ਜ਼ਿੰਦਗੀ ਦਾ ਉਦੇਸ਼ ਬਣ ਗਿਆ ਹੋਵੇ। ਅੱਜ ਡਰਬੀ (ਇੰਗਲੈਂਡ) ਦੇ ਗੁਰਦੁਆਰਾ ਸਾਹਿਬ ਨੂੰ 30 ਹਜ਼ਾਰ ਪੌਂਡ ਭੇਟ ਕਰਨ ਵਾਲੇ ਜਿਸ ਇਨਸਾਨ ਨੇ ਖੁਦ ਯਤੀਮਖ਼ਾਨੇ ਜਾਂ ਕਿਸੇ ਧਾਰਮਿਕ ਮੰਦਰ ਗੁਰਦੁਆਰੇ ਤੋਂ ਲੰਗਰ ਛੱਕ ਕੇ ਪੜ੍ਹਾਈ ਕੀਤੀ ਹੋਵੇ ਉਹੀ ਦੂਜਿਆਂ ਦਾ ਦਰਦ ਸਮਝ ਸਕਦਾ ਹੈ ਤੇ ਉਹ ਹੀ ਉਹਨਾਂ ਦੀ ਜ਼ੁਬਾਨ ਬਣ ਸਕਦਾ ਹੈ।

1930 ਵਿਚ ਜਨਮੇ ਗਿਆਨੀ ਜੀ ਆਪਣੇ ਵਿਚਾਰਾਂ ਅਨੁਸਾਰ ਹੀ ਜ਼ਮੀਰ ਦੀ ਆਵਾਜ਼ 'ਤੇ ਜ਼ਿੰਦਗੀ ਦੇ ਇਸ ਪੜਾਅ ਤੇ ਪਹੁੰਚ ਕੇ ਵੀ ਢਾਡੀ-ਵਾਰ-ਕਲਾ ਨੂੰ ਇੰਗਲੈਂਡ 'ਚ ਬੈਠੇ ਵੀ ਜ਼ਿੰਦਾ ਹੀ ਨਹੀਂ ਰੱਖ ਰਹੇ ਅੱਗੇ ਫੈਲਾ ਵੀ ਰਹੇ ਹਨ। ਅਨੈਤਿਕਤਾ, ਲੱਚਰਤਾ, ਨਸ਼ਿਆਂ ਵਿਰੁੱਧ ਅਤੇ ਗੈਰ-ਇਨਸਾਨੀ ਤੇ ਗੈਰ ਇਖਲਾਕੀ, ਵਿਸ਼ਵੀਕਰਨ, ਬਾਜਾਰੀਕਰਨ ਤੇ ਨਿਜੀਕਰਨ ਦੇ ਦੌਰ ਵਿਚ ਵੀ, ਜਿਵੇਂ "ਏਕ ਪਿਤਾ ਏਕਸ ਕੇ ਹਮ ਬਾਰਕ" ਅਤੇ ਮਾਨਵਵਾਦੀ ਸਰਬ ਸਾਂਝੀ ਸੋਚ ਤੇ ਪਹਿਰਾ ਦਿੰਦਿਆਂ ਹੱਥਲੀ ਪੁਸਤਕ ਨੂੰ ਦੇਖਦਿਆਂ ਲੱਗਦਾ ਹੈ ਉਹ ਅਨੇਕ ਲੋਕਾਂ ਲਈ ਉਸੇ ਤਰ੍ਹਾਂ ਪ੍ਰੇਰਨਾ ਅਤੇ ਵਧਾਈ ਦੇ ਪਾਤਰ ਹਨ।

ਜਗਮੋਹਨ ਕੌਸ਼ਲ (ਸੰਪਾਦਕ 'ਸਹੀ ਬੁਨਿਆਦ')
ਚੇਅਰਮੈਨ, ਟੀਚਰਜ਼, ਮੈਨੇਜਮੈਂਟ, ਵੈਲਫੇਅਰ ਐਂਡ ਐਜੂਕੇਸਨਲ
ਟਰਸਟ (ਰਜਿ:) ਪੁਰਾਣਾ ਬੱਸ ਅੱਡਾ, ਬਠਿੰਡਾ
ਫੋਨ ਨੰ: (ਦ) 0164-2240338 (ਘ) 2214201

# ਚੰਦ ਲਫ਼ਜ਼

ਮੰਨੂ ਕਾਲ ਤੋਂ ਬ੍ਰਾਹਮਣਵਾਦ ਆਡੰਬਰ ਨੇ ਭਾਰਤ ਵਰਸ਼ ਦੀ ਜਨਤਾ ਤੇ ਐਸਾ ਗਹਿਰਾ ਪ੍ਰਭਾਵ ਪਾਇਆ ਹੋਇਆ ਸੀ, ਕਿ ਬਿਨਾਂ ਪ੍ਰੋਹਤ ਦੀ ਵਿਚੋਲਗੀ ਤੋਂ ਕੀਤਾ ਕਿਸੇ ਤਰ੍ਹਾਂ ਦਾ ਕਰਮ ਧਰਮ ਪੁੰਨ-ਦਾਨ ਪ੍ਰਵਾਨ ਹੋਣਾ ਨਹੀਂ ਮੰਨਿਆ ਜਾਂਦਾ ਸੀ। ਇਸ ਤਰ੍ਹਾਂ ਦੇ ਅਡੰਬਰੀ ਕਰਮ-ਕਾਂਡੀ ਬ੍ਰਾਹਮਣੀ ਸ਼ਾਸਤ੍ਰੀ ਧਰਮ ਦੇ ਜਾਲ ਦੀਆਂ ਤੰਦਾਂ ਨੇ ਮਾਨਵਤਾ ਦੇ ਜੀਵਨ ਨੂੰ ਗ੍ਰਸ ਲਿਆ ਹੋਇਆ ਸੀ। ਵੈਦਕ-ਧਰਮ ਦੀ ਵਿਧੀ ਮੁਤਾਬਿਕ ਜੀਵਾਂ ਤੋਂ ਲੈ ਕੇ ਮਨੁੱਖਾਂ ਤੱਕ ਦੀਆਂ ਬਲੀਆਂ ਦਿੱਤੀਆਂ ਜਾਂਦੀਆਂ ਸਨ। ਨੀਵੀਂ ਜਾਤੀ ਦੇ ਲੋਕਾਂ ਨਾਲ ਅੱਤ ਦਾ ਦੁਰ-ਵਿਵਹਾਰ ਕੀਤਾ ਜਾਂਦਾ ਸੀ।

ਬ੍ਰਾਹਮਣ ਲੋਕ ਨੀਵੀਂ ਜਾਤੀ ਦੇ ਵਿਰੁੱਧ ਇਸ ਤਰ੍ਹਾਂ ਦੀ ਵਧੀਕੀ ਦੀ ਜਦੋਂ ਹੱਦ ਹੋ ਗਈ, ਇਸ ਅੱਤਿਆਚਾਰ ਦੇ ਵਿਰੁੱਧ, ਚੌਦਵੀਂ ਪੰਦਰਵੀਂ ਸਦੀ ਵਿਚ ਬਗਾਵਤ ਜਿਹੀ ਹੋ ਉਠੀ। ਦੇਸ਼ ਵਿਚ ਚਾਰ ਚੁਫੇਰਿਓਂ ਨਿਰਭੈ ਤੇ ਨਿਡਰ ਮਨਾਂ ਵਾਲੇ "ਭਗਤ ਭਗਵਾਨ ਦੇ" ਇਸ ਵਧੀਕੀ ਦੇ ਵਿਰੁੱਧ ਬੋਲ ਉਠੇ। ਬ੍ਰਾਹਮਣ ਦੇ ਧਰਮ-ਜਾਲ ਦਾ ਉਨ੍ਹਾਂ ਪਾਜ ਖੋਲ੍ਹਣਾ ਸ਼ੁਰੂ ਕਰ ਦਿੱਤਾ। ਇਨ੍ਹਾਂ ਮਾਨਵਤਾ ਦੇ ਹਿਤੈਸ਼ੀਆਂ ਨੇ ਨਵੇਂ ਯੁਗ ਦੀ ਰਚਨਾਂ ਕਰਨ ਵਾਲੇ ਸੋਮੇ ਲੱਭ ਕੇ ਮਜ਼ਬੀ ਤੁਅੱਸਬ ਦੇ ਘੇਰੇ 'ਚੋਂ ਨਿਕਲ ਕੇ ਮਾਨਵਤਾ ਦੀ ਭਲਾਈ ਲਈ ਅਦਰਸ਼ਕ ਸੋਚਾਂ ਸਾਂਝੀਆਂ ਕਰਨ ਲਈ ਸੱਦ ਪਾਈ। ਸਮਾਜਿਕ ਸੰਘਰਸ਼ ਕਰਕੇ ਰਸਮਾਂ-ਰੀਤਾਂ ਦੇ ਅਪਰਾਧਾਂ ਦੇ ਪਹਿਲੂ ਉਘਾੜੇ। ਇਸ ਭਗਤੀ ਅੰਦੋਲਨ ਦੇ ਪ੍ਰਭਾਵਸ਼ਾਲੀ ਭਗਤਾਂ ਨੇ, ਲੋਕ ਸਮੂਹ ਦੀ ਕਲਿਆਣ ਅਤੇ ਉੱਨਤੀ ਨੂੰ ਮੁੱਖ ਰੱਖ ਕੇ, ਧਰਮ-ਪ੍ਰਚਾਰ ਆਰੰਭਿਆ। ਇਸ ਤਰ੍ਹਾਂ ਸਾਧਾਰਨ ਲੋਕ ਸਮੂਹ ਨੂੰ ਲੋਕ ਭਾਸ਼ਾ ਦੁਆਰਾ ਸਬੰਧੋਨ ਕਰਦੇ ਹੋਇਆਂ, ਜਿਹੜੀ ਰਚਨਾ-ਸਮੱਗਰੀ ਉਤਪੰਨ ਕੀਤੀ ਇਸ ਵਿਚ ਤਤਕਾਲੀਨ ਸਮਾਜਿਕ ਸਥਿਤੀ ਰਹੁ-ਰੀਤਾਂ ਇਤਿਹਾਸਕ ਹਵਾਲਿਆਂ ਅਤੇ ਇਤਿਹਾਸਕ ਸੰਕੇਤਾਂ ਦਾ ਪ੍ਰਯੋਗ ਕਰਕੇ, ਲੋਕ-ਮਨਾਂ ਵਿਚ ਵਿਸ਼ਾਲਤਾ ਅਤੇ ਲੋਕ-ਚੇਤਨਾ ਵਿਚ ਸੂਖਮਤਾ ਦੀ ਜੋਤ ਜਗਾਈ।

ਸਮੇਂ ਦੇ ਹਾਲਾਤ ਮੁਤਾਬਿਕ ਜਿਨ੍ਹਾਂ ਗੱਲਾਂ ਦਾ ਭਗਤ ਪ੍ਰਚਾਰ ਕਰਦੇ ਸਨ, ਉਹ ਤਿੰਨ ਚਾਰ ਗੱਲਾਂ ਹੀ ਸਨ। ਉਚੀ-ਨੀਵੀਂ ਜਾਤ ਦੇ ਵਿਤਕਰੇ ਵਿਰੁਧ ਕਰਮ-ਕਾਂਡ ਦਾ ਪਾਜ ਖੋਲ੍ਹਣਾ ਅਤੇ ਮੂਰਤੀ ਪੂਜਾ ਤੋਂ ਹਟਾ ਕੇ ਲੋਕ-ਮਨਾਂ ਨੂੰ ਪ੍ਰਮਾਤਮਾ ਦੀ ਭਗਤੀ ਵੱਲ ਪ੍ਰੇਰਨਾ।

ਉਨ੍ਹਾਂ ਸੁਧਾਰਕ ਧਰਮੀ ਵਰਿਆਮਾਂ ਦੇ ਪਵਿੱਤ੍ਰ ਮਨਾਂ 'ਚੋਂ ਪ੍ਰਗਏ (ਵਿਚਾਰ) ਸ਼ਬਦ ਸ੍ਰੀ

ਗੁਰੂ ਅਰਜਨ ਦੇਵ ਜੀ ਮਹਾਰਾਜ ਨੇ, ਗੁਰਮਤਿ ਦੀ ਕਸੱਵਟੀ ਤੇ ਪਰਖ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ਼ ਕਰ ਲਏ। ਜਿਨ੍ਹਾਂ ਭਗਤਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਆਈ ਹੈ, ਉਨ੍ਹਾਂ ਪੰਦਰਾਂ ਭਗਤਾਂ ਵਿਚੋਂ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ, ਭਗਤ ਧੰਨਾ ਜੀ, ਭਗਤ ਸਧਨਾ ਜੀ, ਭਗਤ ਸੈਣ ਜੀ ਅਤੇ ਭਗਤ (ਮਨਮੋਹਨ) ਸੂਰਦਾਸ ਜੀ, ਇਨ੍ਹਾਂ ਛੇ ਭਗਤਾਂ ਦੇ ਜੀਵਨ ਬੜੀ ਖੋਜ ਕਰਕੇ, ਕਵੀਸ਼ਰੀ ਛੰਦਾ ਬੰਦੀ ਅਤੇ ਢਾਡੀ ਵਾਰਾਂ (ਪਉੜੀਆਂ) ਵਿਚ ਪ੍ਰਸੰਗ ਲਿਖ ਕੇ, ਉਨ੍ਹਾਂ ਭਗਤਾਂ ਪ੍ਰਤੀ ਮਨ ਵਿਚ ਅਰਦਾਸ ਭਿੰਨੀ ਭਾਵਨਾ ਸਹਿਤ, ਇਹ ਆਪ ਦੇ ਹੱਥ ਵਾਲੀ ਪੁਸਤਕ ਸਿਰਜਣ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ।

ਗਿਆਨੀ ਨਿਰੰਜਨ ਸਿੰਘ 'ਨਰਗਿਸ'



ਪ੍ਰਸੰਗ, ਢਾਡੀ ਵਾਰਾਂ ਅਤੇ ਕਵੀਸ਼ਰੀ ਵਿਚ

# ਭਗਤ ਭਗਵਾਨ ਦੇ



ਗਿਆਨੀ ਨਿਰੰਜਨ ਸਿੰਘ 'ਨਰਗਿਸ'

# ਭਗਤ ਭਗਵਾਨ ਦੇ

## ਕਬਿੱਤ

ਸਮੇਂ ਸਮੇਂ ਮੇਦਨੀ ਤੇ ਆਉਂਦੇ ਰਹਿੰਦੇ ਵਲੀ ਲੋਕ
ਹੌਸਲੇ ਸੁਮਰੇ ਹੁੰਦੇ ਪਰਬਤ ਈਮਾਨ ਦੇ
ਦੇ ਕੇ ਦੈਵੀ ਸ਼ਕਤਿ ਜਗਤ ਭੇਜੇ ਖੁੰਦਕਾਰ
ਮੇਟਣੇ ਲਈ ਦੁੱਖ, ਦੀਨ ਮਾਨਵ ਨਾਦਾਨ ਦੇ
ਦੁੱਖ ਭੁੱਖ ਸਹਿੰਦੇ, ਦੁਨੀਦਾਰਾਂ ਦੇ ਸਾਮਾਨ ਰਹਿੰਦੇ
ਦੱਸਦੇ ਲੋਕਾਈ ਨੂੰ ਫਰਜ਼ ਇਨਸਾਨ ਦੇ
ਉਨ੍ਹਾਂ ਰੱਬੀ ਰੂਹਾਂ ਦੀ, ਸਭਾ 'ਚ ਸੋਭਾ ਗਾਉਣ ਹਿਤ
ਸੰਚਿਤ ਹੈ 'ਨਰਗਿਸ' 'ਭਗਤ ਭਗਵਾਨ' ਦੇ

# ਮੰਗਲ

## ਦੋਹਰਾ

ਗੁਰੂ ਨਾਨਕ ਗੋਬਿੰਦ ਕੀ, ਜਾਚਤ ਹੂੰ ਪਗ ਧੂਰ
ਬਖਸ਼ੋ ਬੁੱਧ ਕਬੁੱਧ ਹਰ, ਆਸ ਦਾਸ ਕੀ ਪੂਰ

## ਸਵੈਯਾ

ਸ੍ਰੀ ਕਰਤਾਰ ਬੋਹਿਥ ਸੰਸਾਰ
ਤੂੰ ਪਾਰ ਉਤਾਰ ਦਏਂ ਭਵ ਭਾਰੀ
ਓਟ ਗਹੀ ਤਵ ਚਰਨਨ ਕੀ
ਗਨ ਦੇਵ ਕੀ ਆਸ ਉਰੋਂ ਮਮ ਟਾਰੀ
ਕਰਣਾ ਕਰ ਕਾਜ ਕਰੋ ਪੁਰ ਪੂਰਨ
ਚਾਹਤ ਹੂੰ ਸ਼ੁਭ ਕਾਵਿ ਉਚਾਰੀ
ਸਮਰੱਥ ਗੁਰੂ ਸਿਰ ਹੱਥ ਧਰੋ
ਕਵਿ 'ਨਰਗਿਸ' ਜਾਚਕ ਸਾਮ੍ਹ ਤਿਹਾਰੀ

## ਸਵੈਯਾ

ਹੋਹੁ ਦਇਆਲ ਪਿਤਾ ਕਿਰਪਾਲ
ਕੱਟੋ ਜਮਜਾਲ ਪ੍ਰਿਤਪਾਲ ਕਰੋ
ਦੇਹ ਮਤਿ-ਬੁੱਧ, ਕਰੋ ਕਾਜ ਸ਼ੁੱਧ
ਰਟੂੰ ਇਕ ਤੁੱਧ ਕਬੁੱਧ ਹਰੋ
ਦੀਜੋ ਇਹ ਦਾਨ ਹਰੋ ਅਗਿਆਨ
ਮੇਰੇ ਉਰ ਗਿਆਨ ਕੀ ਜੋਤਿ ਧਰੋ
ਇਹ ਅਰਦਾਸ ਸੱਚੇ ਗੁਰ ਪਾਸ
ਹੀਅ 'ਨੂਰ' ਨਿਵਾਸ ਹੁਲਾਸ ਭਰੋ

# ਮੰਗਲਾ ਚਰਨ

## ਡਿਉਢਾ ਛੰਦ

ਸ੍ਰੀ ਗੁਰੂ ਨਾਨਕ ਜੀ ਮਹਾਰਾਜ ਜੋ, ਸਾਂਈ ਸਰਬੱਗ ਨੇ
ਪੀਰਾਂ ਤੇ ਪੈਗ਼ੰਬਰਾਂ ਦੇ ਸਿਰਤਾਜ ਜੋ, ਮੰਨੇ ਸਾਰੇ ਜੱਗ ਨੇ
ਤਾਰਨੇ ਨਮਿੱਤ ਦੁਖੀ ਸਨਸਾਰ ਨੂੰ, ਜੱਗ ਪਾਈ ਫੇਰੀ ਐ
ਜੱਗ ਦੇ ਵਿਧਾਤਾ ਪ੍ਰਵਰਦਿਗਾਰ ਨੂੰ, ਜੀ ਡੰਡਾਉਤ ਮੇਰੀ ਐ

ਗੁਰੂ ਦਸਮੇਸ਼ ਨਾਨਕ ਸੁਆਮੀ ਦਾ, ਦਸਵਾਂ ਸਰੂਪ ਹੈ
ਕੱਟ ਦਿੱਤਾ ਫੰਧ ਗ਼ੈਰਾਂ ਦੀ ਗ਼ੁਲਾਮੀ ਦਾ, ਉਪਮਾ ਅਨੂਪ ਹੈ
ਦੇ ਕੇ ਗੱਦੀ ਗ੍ਰੰਥ ਗੁਣਾਂ ਦੇ ਭੰਡਾਰ ਨੂੰ, ਖਲਫ[1] ਨਿਬੇਰੀ ਐ
ਜੱਗ ਦੇ ਵਿਧਾਤਾ ਪ੍ਰਵਰਦਿਗਾਰ ਨੂੰ, ਜੀ ਡੰਡਾਉਤ ਮੇਰੀ ਐ

ਗੁਰੂ ਸਾਹਿਬ ਖਟ[2] ਭਗਤ ਅਨੇਕ ਦੀ, ਬੀੜ ਵਿਚ ਬਾਣੀ ਐ
ਸਾਂਝੀ ਜਾਤ-ਪਾਤ ਵਰਣ ਹਰੇਕ ਦੀ, ਕੋਈ ਪੜ੍ਹੇ ਪ੍ਰਾਣੀ ਐ
ਕਰੇ ਕਲਜੁਗੀ ਜੀਵਾਂ ਦੇ ਉਧਾਰ ਨੂੰ ਸ਼ਕਤਿ ਵਧੇਰੀ ਐ
ਜੱਗ ਦੇ ਵਿਧਾਤਾ ਪਰਵਰਦਿਗਾਰ ਨੂੰ, ਜੀ ਡੰਡਾਉਤ ਮੇਰੀਐ

ਸਧਨਾ, ਕਬੀਰ, ਨਾਮਾ, ਰਵਿਦਾਸ ਜੀ, ਧੰਨਾ ਤੇ ਫ਼ਰੀਦ ਨੇ
ਰਾਮਾਨੰਦ, ਬੇਣੀ, ਪੀਪਾ, ਸੂਰਦਾਸ ਜੀ, ਹਰੀ ਦੇ ਮੁਰੀਦ ਨੇ
ਜੈ ਦੇਇ, ਸੈਣ, ਭੀਖਨ ਮਿਲੇ ਮੁਰਾਰ ਨੂੰ, ਸੱਚੀ ਬਾਣੀ ਟੇਰੀ ਐ
ਜੱਗ ਦੇ ਵਿਧਾਤਾ ਪਰਵਰਦਿਗਾਰ ਨੂੰ ਜੀ ਡੰਡਾਉਤ ਮੇਰੀ ਐ

ਬੱਧਿਕ ਤੇ ਅਜਾਮਲ ਗਜ, ਗਨਕਾ, ਤਾਰੇ ਤੇਰੇ ਨਾਮ ਨੇ
ਹੋਏ ਰੂ-ਸੁਰਖ ਲੱਥਾ ਤਾਪ ਤਨ ਕਾ, ਪੁੱਜੇ ਹਰੀ ਧਾਮ ਨੇ
ਪਾ ਲਿਆ ਸਹਿਲ ਸੱਚੇ ਕਰਤਾਰ ਨੂੰ, ਮਾਇਆ ਜਾਂ ਕੀ ਚੇਰੀ ਐ
ਜੱਗ ਦੇ ਵਿਧਾਤਾ ਪਰਵਰਦਿਗਾਰ ਨੂੰ, ਜੀ ਡੰਡਾਉਤ ਮੇਰੀ ਐ

1. ਖਲਫ — ਵਿਰਾਸਤ, ਮਾਲਕੀ। 2. ਖਟ — ਛੇ।

ਸਿਲਾ ਦਾ ਸਰੂਪ ਹੋਈ ਤਾਰੀ ਰਾਮ ਨੇ, ਔਰਤ ਅਹੱਲਿਆ
ਲਾਜ ਰੱਖੀ ਦ੍ਰੋਪਤੀ ਦੀ ਸ੍ਰੀ ਸ਼ਾਮ ਨੇ, ਲੱਖਾਂ ਚੀਰ ਘੱਲਿਆ
ਲੈਂਦਾ ਪ੍ਰਭੂ ਪੁੱਜ ਭਗਤਾਂ ਦੀ ਸਾਰ ਨੂੰ, ਬਣੇ ਜਾਂ ਔਖੇਰੀ ਐ
ਜੱਗ ਦੇ ਵਿਧਾਤਾ ਪ੍ਰਵਰਦਿਗਾਰ ਨੂੰ, ਜੀ ਡੰਡਾਉਤ ਮੇਰੀ ਐ

ਕੱਟਤੀ ਚੁਰਾਸੀ ਰਾਜੇ ਹਰੀ ਸੈਨ ਦੀ, ਜਾ ਸ਼ਰਨ ਆ ਗਿਆ
ਚਾਲੀ-ਸਾਲ ਸਜ਼ਾ, ਗੱਲ ਇਕੋ ਰੈਨ ਦੀ, ਸੰਕਟ ਕਟਾ ਲਿਆ
ਹੋ ਗਿਆ ਮੁਕਤ ਪਾਇ ਕੇ ਦੀਦਾਰ ਨੂੰ, ਐਸੀ ਮਾਇਆ ਫੇਰੀ ਐ
ਜੱਗ ਦੇ ਵਿਧਾਤਾ ਪਰਵਰਦਿਗਾਰ ਨੂੰ ਜੀ ਡੰਡਾਉਤ ਮੇਰੀ ਐ

ਗੁਰੂ-ਦਰ ਆਵੇ ਇਨਸਾਨ ਚੱਲ ਕੇ, ਸੁੱਤੇ ਭਾਗ ਜਾਗ ਦੇ
ਹੋਵੇ ਪ੍ਰਕਾਸ਼ ਰਿਦੇ ਦੀਪ ਜਲ ਕੇ, ਗਿਆਨ ਤੇ ਵੈਰਾਗ ਦੇ
ਦੂਰ ਕਰੇ ਭਰਮਾਂ ਦੇ ਅੰਧਕਾਰ ਨੂੰ, ਜੋਤੀ ਗਿਆਨ ਕੇਰੀ ਐ
ਜੱਗ ਦੇ ਵਿਧਾਤਾ ਪਰਵਰਦਿਗਾਰ ਨੂੰ, ਜੀ ! ਡੰਡਾਉਤ ਮੇਰੀ ਐ

ਬਾਣੀ ਨੂੰ ਵਿਚਾਰੇ ਬੁੱਧੀ ਸਾਫ ਕਰਕੇ, ਕੋਈ ਇਨਸਾਨ ਜੇ
ਨਾਮ-ਦਾਨ ਪਾਵੇ ਭੇਟਾ ਤੁੱਛ ਧਰ ਕੇ, ਹੈ ਸਿਦਕਵਾਨ ਜੇ?
ਆਵੇ ਕਦੇ ਤੋਟ ਨਾ, ਭਰੇ ਭੰਡਾਰ ਨੂੰ, ਦੌਲਤ ਘਨੇਰੀ ਐ
ਜੱਗ ਦੇ ਵਿਧਾਤਾ ਪਰਵਰਦਿਗਾਰ ਨੂੰ, ਜੀ ! ਡੰਡਾਉਤ ਮੇਰੀ ਐ

ਦਾਤਾ ! ਝੋਲੀ ਦੀਨ ਦੀ ਦੀਦਾਰ ਪਾ ਦਿਓ, ਨਾ ਉਮੰਗ ਹੋਰ ਹੈ
ਮੰਝਧਾਰ ਡੋਲੇ ਬੇੜਾ ਬੰਨੇ ਲਾ ਦਿਓ, ਤੇਰੇ ਉਤੇ ਡੋਰ ਹੈ
''ਨਰਗਿਸ'' ਲਗਾਵੇਂ ਸੀਨੇ ਗੁਨਾਹਗਾਰ ਨੂੰ, ਇਹ ਸਿਫ਼ਤ ਤੇਰੀ ਐ
ਜੱਗ ਦੇ ਵਿਧਾਤਾ, ਪਰਵਰਦਿਗਾਰ ਨੂੰ, ਜੀ ! ਡੰਡਾਉਤ ਮੇਰੀ ਐ

★★★

# ਨਾਨਕ ਨਦਰ

## ਬੈਂਤ

ਸੁੱਕਾ ਟੁੱਕ ਸੱਜੇ, ਪੂੜੇ ਹੱਥ ਖੱਬੇ
ਮੁੱਠਾਂ ਘੁੱਟ ਮਨ ਹਰੀ ਸੰਗ ਜੋੜਿਆ ਏ
ਦੁੱਧ ਵਹਿਪਿਆ, ਕੋਧਰੇ ਖੁਸ਼ਕ ਵਿਚੋਂ
ਲਹੂ ਪੂੜਿਆਂ ਵਿਚੋਂ ਨਿਚੋੜਿਆ ਏ
ਕਿਰਤ ਧਰਮ ਦੀ ਗੁਰਾਂ ਨੇ ਦੁੱਧ ਦੱਸੀ
ਕਿਰਤ ਖ਼ੂਨ ਤੋਂ ਖਲਕ ਨੂੰ ਹੋੜਿਆ ਏ
ਕੌਤਕ ਗੁਰਾਂ ਦਾ ਦੇਖ ਸਭ ਦੰਗ ਰਹਿਗਏ
ਮਾਨੀ ਮਲਕ ਦਾ ਗਰਬ-ਗੜ੍ਹ ਤੋੜਿਆ ਏ
ਚਰਨੀਂ ਢਹਿ ਪਿਆ ਗਰਬ ਅਭਿਮਾਨ ਤਜ ਕੇ
ਮਨ, ਬਚ, ਕਰਮ ਤੋਂ ਮਲਕ ਮਸ਼ਕੂਰ ਹੋਇਆ
'ਨਰਗਿਸ' ਨਜ਼ਰ-ਗੁਰ, ਪੱਥਰਾਂ ਕਰੇ ਪਾਰਸ
ਪਾਰਸ-ਪਰਸਕੇ ਸੋਨਾ, ਮਨੂਰ ਹੋਇਆ

# ਕਰਤੇ ਦੀ ਕ੍ਰਿਤ

## (ਦਵਯਾ ਛੰਦ)

ਜਗਤ ਉਧਾਰਨ ਕਾਰਨ ਸਿਰਜੀ ਸਤਿਗੁਰੂਆਂ ਨੇ ਬਾਣੀ
ਜੀਵਨ ਅਮਰ ਅਮੀਰ ਬਣਾਵੇ, ਇਹ ਰਤਨਾ ਦੀ ਖਾਣੀ
ਉਦੇ ਗਿਆਨ, ਅਗਿਆਨ ਮਿਟਾਵੇ, ਦੀਪਕ ਬੁੱਧ ਬਲੰਦੇ
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਣ ਭਲੇ ਕੋ ਮੰਦੇ
ਅਰਬਦ ਨਰਬਦ ਧੁੰਦੂਕਾਰਾ ਨੇਰ ਪਸਰਿਆ ਸਾਰੇ
ਧਰਤੀ ਨਾ ਆਕਾਸ਼ ਕਿਤੇ ਸੀ, ਨਾ ਚੰਦ, ਸੂਰਜ, ਤਾਰੇ

ਫੁਰਨਾ ਫੁਰਿਆ ਸਜੀ ਸ੍ਰਿਸ਼ਟੀ, ਬਣੇ ਪਸ਼ੂ, ਬਨ ਬੰਦੇ
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ
ਮਾਟੀ ਏਕ ਅਨੇਕ ਭਾਂਤਿ ਕਰ, ਸਾਜੀ ਸਾਜਨ ਹਾਰੈ
ਨਾ ਕਛੁ ਪੋਚ ਮਾਟੀ ਕੇ ਭਾਂਡੇ, ਨਾ ਕਛੁ ਪੋਚ ਕੁੰਭਾਰੈ
ਤੇਹਾ ਪੂਰਣ ਪੂਰੇ ਭਾਂਡੇ, ਜੇਹੇ ਕਰਮ ਕਰੰਦੇ
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ
ਅੱਕ ਧਧੂਰਾ ਓਸੇ ਸਾਜੇ, ਓਸੇ ਗੁੜ ਦੀ ਭੇਲੀ
ਉਹ ਹੀ ਰਾਜਾ ਭੋਜ ਸਾਜਦਾ, ਉਹ ਹੀ ਗੰਗੂ ਤੇਲੀ
ਉਹੀ ਪੰਡਿਤ ਚਤਰ ਬਣਾਵੇ, ਉਹ ਹੀ ਅਕਲੋਂ ਅੰਧੇ
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ
ਬਧਕ ਅਜਾਮਲ ਉਹ ਹੀ ਸਿਰਜੇ, ਜਨਕ ਰੁ ਹਾਤਮਤਾਈ
ਓਸੇ ਗਨਕਾ ਪਿੰਗਲਾ ਸਾਜੀ, ਓਸੇ ਮੀਰਾਬਾਈ
ਬੁਰੇ-ਭਲੇ, ਬਦ-ਨੇਕ ਬਣਾ ਕੇ, ਸਭ ਜੱਗ ਲਾਇਆ ਧੰਦੇ
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ
ਹਿੰਦੂ, ਮੁਸਲਿਮ, ਸਿੱਖ, ਈਸਾਈ ਸਾਰੀ ਹੋਰ ਲੋਕਾਈ
ਏਕ ਪਿਤਾ ਏਕਸ ਕੇ ਬਾਰਿਕ ਹਾਂ ਸਭ ਭਾਈ ਭਾਈ
ਸਾਂਝਾ ਸਾਹਿਬ ਬਾਪ ਹਮਾਰਾ, ਹਮ ਉਸ ਦੇ ਫਰਜ਼ੰਦੇ
ਏਰ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ
ਦੁਰਲੱਭ ਗੋਝ ਪਦਾਰਥ ਸਾਂਭੇ, ਗ੍ਰੰਥ ਸਾਹਿਬ ਦੀ ਬਾਣੀ
ਰਤਨ ਉਪਾਇ ਧਰੇ, ਖੀਰ ਮਥਿਆ, ਪਾ ਕੇ ਮੇਰ ਮਧਾਣੀ
ਸੰਤ, ਸਵੇਤ-ਹੰਸ, ਮੁਕਤਾਹਲ ਮੋਤੀ ਚੋਗ ਚੁਗੰਦੇ
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ
ਗ੍ਰੰਥ ਸਾਹਿਬ ਦੀ ਅੰਮ੍ਰਿਤ ਬਾਣੀ, ਜੋ ਕੋਈ ਰਿਦੇ ਵਸਾਵੇ
ਜਨਮ-ਮਰਨ ਦਾ ਗਵਨ ਨਿਵਾਰੇ, ਚਾਰ ਪਦਾਰਥ ਪਾਵੇ
'ਨਰਗਿਸ' ਜੀਵਨ ਮੁਕਤ ਕਹਾਵੇ, ਅਨ-ਦਿਨ ਅਨਦ ਸੁਛੰਦੇ
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ

★★★

# ਧੁਰ ਕੀ ਬਾਣੀ ਆਈ

## (ਛੰਦ)

ਹੋਈ ਨਾਜ਼ਲ ਹੁਕਮ ਥੀਂ ਬਾਣੀ
ਜਿਨ੍ਹਾਂ ਜਨਾ ਇਹਦੀ ਰਮਜ ਪਛਾਣੀ
ਹੋਏ ਜੱਗ ਤੇ ਸੌਭਾਗ ਪ੍ਰਾਣੀ
ਇਹਦੀ ਉਪਮਾ ਅਪਾਰ, ਦੇਵੇ ਤਪਦਿਆਂ ਨੂੰ ਠਾਰ
ਤਾਰਨੇ ਲਈ ਸੰਸਾਰ, ਬਾਣੀ ਗੁਪਤ ਗੁਰਾਂ ਪ੍ਰਗਟਾਈ
ਚਿੰਤਾ ਨੂੰ ਦੂਰ ਕਰਦੀ ਬਾਣੀ ਧੁਰ ਦਰਗਾਹੋਂ ਆਈ

ਨਾਮਾ ਬਾਹਮਣਾ ਨੇ ਬਹੁਤ ਵਿਗੋਇਆ
ਨਾਮ ਜੱਪ ਕੇ ਲੱਖਾਂ ਦਾ ਹੋਇਆ
ਜਦੋਂ ਦੇਹੁਰੇ ਦੇ ਬਾਰ ਖਲੋਇਆ
ਠੁੱਡੇ ਪੰਡਿਤਾਂ ਨੇ ਮਾਰੇ, ਦਿੱਤਾ ਜਾਣ ਨਾ ਦੁਆਰੇ
ਸੱਚੇ ਸਾਈਂ ਨੂੰ ਪੁਕਾਰੇ, ਦਿੱਤਾ ਦੇਹੁਰੇ ਨੂੰ ਬਿਠਲ ਭਵਾਈ
ਚਿੰਤਾ ਨੂੰ ਦੂਰ ਕਰਦੀ ਬਾਣੀ ਧੁਰ ਦਰਗਾਹੋਂ ਆਈ

ਰਵਿਦਾਸ ਨੇ ਹਰੀ ਦੇ ਗੁਣ ਗਾਏ
ਚਾਰ ਵਰਣ ਪਏ ਪਗ ਆਏ
ਬਿੱਪ ਕਰਕੇ ਨਿੰਦਾ ਪਛਤਾਏ
ਦਾਤਾ ਬੜਾ ਬਖ਼ਸ਼ਿੰਦ ਨਾ ਲਗਾਵੇ ਇਕ ਬਿੰਦ
ਕਰੇ ਥਲਾਂ ਵਿਚ ਸਿੰਧ, ਗੰਗਾ ਪਥਰੀ ਦੇ ਹੇਠ ਵਗਾਈ
ਚਿੰਤਾ ਨੂੰ ਦੂਰ ਕਰਦੀ ਬਾਣੀ ਧੁਰ ਦਰਗਾਹੋਂ ਆਈ

ਧੰਨਾ ਜੱਟ ਤੇ ਕਬੀਰ ਜੁਲਾਹਾ
ਲੈ ਗਏ ਰਾਮ ਦੇ ਨਾਮ ਦਾ ਲਾਹਾ
ਕੱਟ ਸੁੱਟਿਆ ਜਮਾਂ ਦਾ ਫਾਹਾ
ਜਿਹੜੇ ਜੀਵ ਅਲਪਗ, ਬਣੇ ਪੀਰ ਸਰਬੱਗ
ਨੇਕੀ ਜਾਣੇ ਸਾਰਾ ਜੱਗ, ਜਿਹੜੀ ਭਗਤਾਂ ਨੇ ਕਰੀ ਕਮਾਈ
ਚਿੰਤਾ ਨੂੰ ਦੂਰ ਕਰਦੀ, ਬਾਣੀ ਧੁਰ ਦਰਗਾਹੋਂ ਆਈ

ਹਰੀ ਬਿਪਦਾ ਧ੍ਰੂ ਦੀ ਹਰਤੀ
ਸਿੱਧੀ ਕੰਡ ਕੁਬਿਜਾ ਦੀ ਕਰਤੀ
ਭਾਤ ਨਰਸੀ ਭਗਤ ਦੀ ਭਰਤੀ
ਗਜ ਡੁੱਬਦਾ ਬਚਾਇਆ, ਪਾਪੀ ਬੱਧਕ ਤਰਾਇਆ
ਬਾਲਮੀਕ ਰਾਹੇ ਪਾਇਆ, ਦਿੱਤੀ ਨੀਚ ਨੂੰ ਬਖ਼ਸ਼ ਵਡਿਆਈ
ਚਿੰਤਾ ਨੂੰ ਦੂਰ ਕਰਦੀ, ਬਾਣੀ ਧੁਰ ਦਰਗਾਹੋਂ ਆਈ

ਰਾਮ ਨਾਮ ਨੇ ਅਜਾਮਲ ਤਾਰਿਆ
ਜਦੋਂ ਮੁੱਖ ਤੋਂ ਨਾਰਾਇਣ ਪੁਕਾਰਿਆ
ਰਾਮ ਗਣਾ ਨੇ, ਜਮ-ਗਣਾ ਮਾਰਿਆ
ਸੀ ਬਬਾਨ ਲੈਣ ਆਏ, ਸੱਚਖੰਡ ਨੂੰ ਸਿਧਾਏ
ਮਾਣ ਦਰਗਾਹ 'ਚ ਪਾਏ, ਨਾਮ ਹਰਿ ਕੋ ਸਦਾ ਸੁਖਦਾਈ
ਚਿੰਤਾ ਨੂੰ ਦੂਰ ਕਰਦੀ ਬਾਣੀ ਧੁਰ ਦਰਗਾਹੋਂ ਆਈ

ਸਾਧੂ ਗਨਕਾ ਦੁਆਰੇ ਆਇਆ
ਨਾਲ ਜੁਗਤੀ ਦੇ ਮੁਕਤ ਕਰਾਇਆ
ਤੋਤਾ ਸੌਂਪ ਕੇ, ਸ਼ਬਦ ਸਮਝਾਇਆ
ਇਸ ਤੋਤੇ ਨੂੰ ਬੁਲਾਈ, ਮੁੱਖੋਂ ਮੰਤਰ ਰਟਾਈ
ਰਾਮ ਰਾਮ ਕਹਿਲਾਈ, ਜਾਂਦੀ ਨਰਕਾਂ ਨੂੰ ਅਧਮ ਬਚਾਈ
ਚਿੰਤਾ ਨੂੰ ਦੂਰ ਕਰਦੀ ਬਾਣੀ ਧੁਰ ਦਰਗਾਹੋਂ ਆਈ

ਬਾਣੀ ਸ਼ਰਧਾ ਸਹਿਤ ਜੋ ਗਾਵੇ
ਮੂੰਹੋਂ ਮੰਗੀਆਂ ਮੁਰਾਦਾਂ ਪਾਵੇ
ਮੁਖ ਉਜਲੇ ਸੁਰਖਰੂ ਜਾਵੇ
ਹੀਰਾ ਜਨਮ ਸਵਾਰ, ਸੰਗੀ ਸਾਥੀਆਂ ਨੂੰ ਤਾਰ
ਕਰੇ 'ਨਰਗਿਸ' ਜੈਕਾਰ, ਹੋਵੇ ਹਰੀ ਦੇ ਨਾਲ ਅਸ਼ਨਾਈ
ਚਿੰਤਾ ਨੂੰ ਦੂਰ ਕਰਦੀ, ਬਾਣੀ ਧੁਰ ਦਰਗਾਹੋਂ ਆਈ



# ਪ੍ਰਸੰਗ ਨਾਮਦੇਵ ਦਾ

## ਕਬਿੱਤ

ਹਰੀ, ਹਰਿਜਨ ਦਾ ਸਰੂਪ ਤੇ ਸੁਭਾਵ ਇਕ
ਇਕੋ ਹੀ ਕਰਮ ਹੁੰਦਾ ਦੇਵ ਔ ਅਭੇਵ[1] ਦਾ
ਦੈਵੀ-ਲੋਕ ਦਸਦੇ ਦੁਨੀ ਨੂੰ ਸੱਚਾ ਸਹੀ ਮੱਗ
ਉਸ ਸੱਚੇ ਸਾਈਂ ਦੀ ਖਲਕ ਸੰਦੀ ਸੇਵ ਦਾ
ਕਰੁਣਾ[2] ਉਪੇਖਿਆ[3] ਔ ਮੈਤ੍ਰੀ[4] ਤੇ ਮੁੱਦਿਤਾ[5] ਦਾ
ਕਾਮ, ਕ੍ਰੋਧ, ਲੋਭ, ਮੋਹ, ਹਤਨ ਅਹੰਮੇਵ[6] ਦਾ
ਢਾਡੀ ਦਾ ਕਰਮ, ਯਸ ਗਾਉਣਾ ਗਤੀਕਾਰਕਾਂ[7] ਦਾ
ਇਸੇ ਲੱਬ[8] ਲਿਖਿਆ "ਪ੍ਰਸੰਗ ਨਾਮਦੇਵ ਦਾ"

---

1. ਅਭੇਵ= ਪਾਰਬ੍ਰਹਮ। 2. ਕਰੁਣਾ= ਦਯਾ, ਕਿਰਪਾ। 3. ਉਪੇਖਿਆ= ਤਿਆਗ, ਉਦਾਸੀਲਤਾ। 4. ਮੈਤ੍ਰੀ= ਮਿੱਤ੍ਰਤਾ, ਦੋਸਤੀ। 5. ਮੁੱਦਿਤਾ= ਦੂਜੇ ਦੀ ਮਾਨ ਵਡਿਆਈ ਦੇਖ ਕੇ ਖ਼ੁਸ਼ ਹੋਣਾ। 6. ਹਤਨ ਅਹੰਮੇਵ ਦਾ= ਅਹੰਕਾਰ ਦਾ ਨਾਸ਼ ਕਰਨਾ ਅਤੇ ਕਾਮ ਕ੍ਰੋਧ ਆਦਿ ਦਾ ਮਾਰਨਾ। 7. ਗਤੀ ਕਾਰਕਾਂ ਦੀ= ਅਵਤਾਰਾਂ, ਪੈਗੰਬਰਾਂ ਅਤੇ ਕੁਝ ਕਰਨ ਵਾਲਿਆਂ ਦੀ ਸ਼ੋਭਾ ਕੌਰਨੀ। 8. ਲੱਬ= ਇਸੇ ਲਾਲਚ ਵਿਚ ਨਾਮਦੇਵ ਦਾ ਪ੍ਰਸੰਗ ਲਿਖਿਆ ਗਿਆ ਹੈ।

# ਭਗਤ ਨਾਮਦੇਵ ਜੀ

ਭਗਤ ਨਾਮਦੇਵ ਜੀ ਮਹਾਂਰਾਸ਼ਟਰ ਦੇ ਪ੍ਰਸਿਧ ਭਗਤ ਹੋਏ ਹਨ। ਆਪ ਦਾ ਜਨਮ ਐਤਵਾਰ ਕੱਤਕ ਸੁਦੀ ਇਕਾਦਸੀ, ਸੰਮਤ 1328 ਬਿ: ਮੁਤਾਬਿਕ 1270 ਈਸਵੀ ਨੂੰ ਪਿੰਡ ਨਰਸੀ ਬਾਮਨੀ, ਜ਼ਿਲ੍ਹਾ ਸਤਾਰਾ (ਮੁੰਬਈ) ਵਿਖੇ ਦਾਮਸ਼ੇਟੀ ਛੀਂਬੇ ਦੇ ਘਰ ਹੋਇਆ। ਆਪ ਦੀ ਮਾਤਾ ਦਾ ਨਾਮ ਗੋਨਾ ਬਾਈ ਸੀ, ਜੋ ਇਕ ਦਰਜ਼ੀ ਦੀ ਪੁੱਤਰੀ ਸੀ, ਇਨ੍ਹਾਂ ਦਾ ਪਿੰਡ ਕਲਿਆਨ ਸੀ। ਨਾਮਦੇਵ ਦੇ ਮਾਤਾ ਪਿਤਾ ਦਸਾਂ ਨੌਹਾਂ ਦੀ ਕਿਰਤ ਕਰਨ ਵਾਲੇ, ਧਾਰਮਿਕ ਬਿਰਤੀ ਵਾਲੇ ਨੇਕ ਵਿਅਕਤੀ ਸਨ। ਦਾਮਸ਼ੇਟੀ ਦੀ ਕੱਪੜੇ ਦੀ ਦੁਕਾਨ ਸੀ ਅਤੇ ਕੱਪੜੇ ਸੀਣ ਛਾਪਣ ਦਾ ਵੀ ਕੰਮ ਕਰਦਾ ਸੀ। ਨਾਮਦੇਵ ਆਪਣੇ ਪਿਤਾ ਦਾ ਇਸ ਕੰਮ ਵਿਚ ਹੱਥ ਵਟਾਉਂਦਾ ਸੀ।

ਦਾਮਸ਼ੇਟੀ ਪੰਡਰਪੁਰ ਵਿਸ਼ੋਵਾ (ਵਿਸ਼ਨੂੰ) ਦੇ ਮੰਦਰ ਦੀ, ਹਰ ਸਾਲ ਯਾਤਰਾ ਕਰਨ ਜਾਂਦਾ ਸੀ। ਨਾਮਦੇਵ ਵੀ ਉਸ ਦੇ ਨਾਲ ਜਾਂਦਾ। ਇਸ ਤਰ੍ਹਾਂ ਨਾਮਦੇਵ ਦੇ ਵੀ ਭਗਤੀ ਸੰਸਕਾਰ ਬਣ ਗਏ। ਫਿਰ ਇਹ ਸਾਰਾ ਪ੍ਰਵਾਰ ਪੰਡਰਪੁਰ ਜਾ ਕੇ ਹੀ ਰਹਿਣ ਲੱਗ ਪਿਆ। ਪੰਡਰਪੁਰ, ਮੁੰਬਈ ਦੇ ਇਲਾਕੇ ਜ਼ਿਲ੍ਹਾ ਸ਼ੋਲਾਪੁਰ ਵਿਚ ਭੀਮਾ ਨਦੀ ਦੇ ਦੱਖਣੀ ਤਟ 'ਤੇ ਹੈ। ਇਥੇ ਇਹ ਵਿਠੋਵਾ ਦਾ ਪ੍ਰਸਿਧ ਮੰਦਰ ਹੈ।

ਇਕ ਦਿਨ ਨਾਮਦੇਵ ਦਾ ਪਿਤਾ ਕਿਸੇ ਕੰਮ ਲਈ ਬਾਹਰ ਜਾਣ ਲੱਗਾ। ਉਸ ਨੇ ਨਾਮਦੇਵ ਨੂੰ ਬੁਲਾ ਕੇ ਕਿਹਾ, ਮੈਂ ਕਿਤੇ ਕੰਮ ਚੱਲਿਆ ਹਾਂ, ਮੇਰੇ ਪਿਛੋਂ ਮੰਦਰ ਜਾ ਕੇ ਠਾਕੁਰ ਜੀ ਦੀ ਪੂਜਾ ਕਰ ਆਵੀਂ, ਇਸ ਕੰਮ ਵਿਚ ਅਨਗਿਹਲੀ ਨਾ ਕਰੀਂ। ਇਹ ਕਹਿ ਕੇ ਉਹ ਚਲਾ ਗਿਆ। ਅਗਲੇ ਦਿਨ ਨਾਮਦੇਵ ਨੇ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ, ਗਊ ਦਾ ਦੁੱਧ ਚੋਇਆ ਬੜੇ ਪ੍ਰੇਮ ਨਾਲ ਮੰਦਰ ਜਾ ਕੇ, ਦੁੱਧ ਵਾਲਾ ਪਾਤਰ, ਮੂਰਤੀ ਅੱਗੇ ਰੱਖ ਕੇ ਇਉਂ ਬੇਨਤੀ ਕਰਨ ਲੱਗਾ।

## ਬੈਂਤ

ਇਕ ਦਿਨ ਦਾਮਸ਼ੇਟੀ ਬਾਹਰ ਜਾਣ ਲੱਗਾ, ਤੁਰਨ ਲੱਗਿਆਂ ਯਾਦ ਭਗਵਾਨ ਕੀਤਾ
ਨਾਮਦੇਵ ਨੂੰ ਮੰਦਰ ਜਾ ਠਾਕੁਰਾਂ ਦੀ, ਪੂਜਾ ਕਰਨ ਲਈ ਸਖ਼ਤ ਫੁਰਮਾਨ ਕੀਤਾ
ਠਾਕੁਰ ਸੇਵ ਦੀ ਪਿਤਾ ਤੋਂ ਗੱਲ ਸੁਣ ਕੇ, ਨਾਮਦੇਵ ਨੇ ਸ਼ੁਕਰ ਸੁੱਖ ਮਾਨ ਕੀਤਾ
ਖ਼ੁਸ਼ੀ ਵਿਚ ਨਾ ਰਾਤ ਨੂੰ ਨੀਂਦ ਆਵੇ, ਸਿੱਕਾਂ ਸਿਕਦਿਆਂ ਵਕਤ ਗੁਜ਼ਰਾਨ ਕੀਤਾ
ਪਹਿਰ ਤੀਸਰਾ ਰਾਤ ਦਾ ਬੀਤਿਆ ਜਾ, ਨਾਮਦੇਵ ਨੇ ਉਠ ਇਸ਼ਨਾਨ ਕੀਤਾ
ਬਚਨ ਪਿਤਾ ਦਾ ਚਿੱਤ ਚਿਤਾਰ ਕਰਕੇ, ਠਾਕੁਰ ਪੂਜਾ ਲਈ ਤਿਆਰ ਸਾਮਾਨ ਕੀਤਾ
ਚੋ ਕੇ ਧੇਨ, ਭਰਿਆ ਪਾਤਰ ਦੁੱਧ ਵਾਲਾ, ਰੱਖ ਮੂਰਤੀ ਅੱਗੇ ਪ੍ਰਣਾਮ ਕੀਤਾ
ਕਹਿੰਦਾ ! ਪੀਓ ਭਗਵਾਨ ਜੀ ਪੇਟ ਭਰ ਕੇ, ਭੁੱਖੇ ਕੱਲ੍ਹ ਦੇ ਕੁਝ ਨਹੀਂ ਪਾਨ ਕੀਤਾ
ਭੋਲੇ ਭਗਤ ਨੂੰ ਦੇਖ ਭਗਵਾਨ ਹੱਸੇ, ਪ੍ਰਗਟ ਹੋਇ ਕੇ ਦੁੱਧ ਪ੍ਰਵਾਨ ਕੀਤਾ
'ਨਰਗਿਸ' ਦਾਸ ਦੇ ਕੇਸ਼ਵ ਅਨਕੂਲ ਹੋਇਆ, ਅਮਰ ਜੱਗ ਤੇ ਨਾਮੇ ਦਾ ਨਾਮ ਕੀਤਾ

ਦੂਧੁ ਪੀਆਇ ਭਗਤੁ ਘਰਿ ਗਇਆ
ਨਾਮੇ ਹਰਿ ਕਾ ਦਰਸਨੁ ਭਇਆ

(ਰਾਗ ਭੈਰਉ, ਪੰਨਾ ੧੧੬੩)

ਨਾਮਦੇਵ ਦੇ ਭੋਲੇ ਭਾਅ ਨੇ ਹੀ ਉਸ ਦੇ ਅੰਤਰ-ਆਤਮੇ ਸਰਬ ਵਿਆਪਕ ਪ੍ਰਮਾਤਮਾ ਦਾ ਗਿਆਨ ਪ੍ਰਕਾਸ਼ ਕੀਤਾ। ਪਹਿਲਾਂ ਉਸ ਨੇ ਇਕ ਜੜ੍ਹ ਮੂਰਤੀ ਵਿਚ ਜੋ ਪ੍ਰਮਾਤਮਾ ਦੀ ਕਲਪਨਾ ਕੀਤੀ ਸੀ, ਉਹ ਨਸ਼ਟ ਹੋ ਗਈ। ਮੂਰਤੀ ਦੇ ਦਰਸ਼ਨ ਤਾਂ ਉਹ ਰੋਜ਼ ਹੀ ਕਰਦਾ ਸੀ, ਪਰ ਅੱਜ ਉਹ ਸਰਬ-ਵਿਆਪਕ, ਹਰੀ ਦੇ ਦਰਸ਼ਨ ਦੀ ਭਾਵਨਾ ਕਲਪ ਕੇ, ਦੁੱਧ ਪਿਲਾਉਣ ਬੈਠਾ ਸੀ, ਜਿਸ ਕਰ ਕੇ "ਨਾਮੇ ਹਰਿ ਕਾ ਦਰਸ਼ਨ ਭਇਆ"।

## ਤਰਜ ਜੋਗ

ਸਰਬ ਵਿਆਪਕ ਸਿਰਜਣ ਹਾਰ, ਹਰੀ ਪ੍ਰਗਟਾਇਆ ਨਾਮੇ ਨੇ
ਨਿਸਚੇ ਨਾਲ ਅਕੀਦਤ ਕਰਕੇ, ਦਰਸ਼ਨ ਪਾਇਆ ਨਾਮੇ ਨੇ
ਕਰ ਇਸ਼ਨਾਨ-ਪਾਨ ਸ਼ੁੱਧ ਹੋਇਆ
ਗੜਵਾ ਖੂਬ ਮਾਂਜ ਕੇ ਧੋਇਆ
ਹੱਥੀਂ ਦੁੱਧ ਕਪਲਾ ਦਾ ਚੋਇਆ
ਸ਼ੁਕਰ ਮਨਾਇਆ ਨਾਮੇ ਨੇ
ਨਿਸਚੇ ਨਾਲ ਅਕੀਦਤ ਕਰਕੇ ਦਰਸ਼ਨ ਪਾਇਆ ਨਾਮੇ ਨੇ

ਸਾਲਗਰਾਮ ਸ਼ਨਾਨ ਕਰਾ ਕੇ
ਚਰਣੋਦਕ ਦਾ ਤਿਲਕ ਲਗਾ ਕੇ
ਲਿਆਂਦਾ ਸੋਨ-ਕਟੋਰੀ ਪਾ ਕੇ
ਅਗਰ ਟਿਕਾਇਆ ਨਾਮੇ ਨੇ
ਨਿਸਚੇ ਨਾਲ ਅਕੀਦਤ ਕਰਕੇ, ਦਰਸ਼ਨ ਪਾਇਆ ਨਾਮੇ ਨੇ

ਜੋੜੇ ਹੱਥ ਅੰਚਲ ਗਲ ਪਾਇਆ
ਨਾਲ ਹਲੀਮੀ ਬਚਨ ਅਲਾਇਆ
ਦੂਧ ਪੀਓ ਮੇਰੇ ਗੋਬਿੰਦ ਰਾਇਆ,
ਸੀਸ ਨਿਵਾਇਆ ਨਾਮੇ ਨੇ
ਨਿਸਚੇ ਨਾਲ ਅਕੀਦਤ ਕਰਕੇ ਦਰਸ਼ਨ ਪਾਇਆ ਨਾਮੇ ਨੇ

ਸੱਚਾ ਪ੍ਰੇਮ ਭਗਤ ਨੇ ਕੀਤਾ
ਹੱਸ ਕੇ ਦੁੱਧ ਠਾਕੁਰ ਨੇ ਪੀਤਾ
'ਨਰਗਿਸ' ਸਾਖਿਆਤ ਤੱਕ ਲੀਤਾ,
ਯਾਰ ਬਣਾਇਆ ਨਾਮੇ ਨੇ
ਨਿਸਚੇ ਨਾਲ ਅਕੀਦਤ ਕਰਕੇ, ਦਰਸ਼ਨ ਪਾਇਆ ਨਾਮੇ ਨੇ

ਜਿਸ ਦਿਨ ਤੋਂ ਨਾਮਦੇਵ ਨੂੰ ਹਰੀ ਦਰਸ਼ਨ ਦਾ ਜਲਵਾ ਦ੍ਰਿਸ਼ਟੀ ਗੋਚਰ ਹੋਇਆ ਸੀ, ਤਦੋਂ ਤੋਂ ਉਸ ਦਾ ਪ੍ਰਭੂ ਪਿਆਰ ਗਹਿਰਾ ਹੁੰਦਾ ਜਾ ਰਿਹਾ ਸੀ। ਤੇ ਸੰਤਾਂ ਭਗਤਾਂ ਨਾਲ ਮੇਲ

ਮਿਲਾਪ ਵੱਧ ਰਿਹਾ ਸੀ। ਇਸ ਤਰ੍ਹਾਂ ਨਾਮਦੇਵ ਦੀ ਲੋਕ ਪ੍ਰਿਯਤਾ ਵੀ ਵੱਧ ਰਹੀ ਸੀ ਜਿਸ ਨੂੰ ਦੇਖ ਕੇ ਕੁਲੀਨ ਲੋਕ ਈਰਖਾ ਕਰਦੇ ਸਨ, ਪਰ ਭਗਤ ਜੀ ਇਨ੍ਹਾਂ ਲੋਕਾਂ ਵਲੋਂ ਬੇ-ਪ੍ਰਵਾਹ ਸਨ।

ਹੁਣ ਨਾਮਦੇਵ ਜੀ ਦਾ ਪੰਡਰਪੁਰ ਤੋਂ ਆਸ ਪਾਸ ਦੇ ਇਲਾਕੇ ਵਿਚ ਵੀ ਜਸ ਫੈਲਣ ਲੱਗਾ। ਜਿਸ ਕਰਕੇ ਸਮਾਜ ਦੇ ਲੁਟੇਰੇ ਪਾਂਡੇ ਲੋਕ, ਭਗਤ ਦੀ ਨੰਗੇ ਹੋ ਕੇ ਵਿਰੋਧਤਾ ਕਰਨ ਲੱਗ ਪਏ। ਕਈ ਵਾਰ ਤਾਂ ਮਾਰਨ ਵਾਸਤੇ ਵੀ ਹਮਲੇ ਕੀਤੇ ਗਏ ਪਰ ਭਗਤ ਨੂੰ ਪ੍ਰਮਾਤਮਾ ਨੇ ਉਨ੍ਹਾਂ ਤੋਂ ਬਚਾ ਲਿਆ। ਬ੍ਰਾਹਮਣਾਂ ਦਾ ਅਕਾਰਨ ਵਿਰੋਧ ਦੇਖ ਕੇ, ਸਗੋਂ ਲੋਕ ਨਾਮਦੇਵ ਨਾਲ ਹੋਰ ਜ਼ਿਆਦਾ ਜੁੜਦੇ ਗਏ। ਫਿਰ ਪੰਡਰਪੁਰ ਤੋਂ ਬਾਹਰ ਜਾ ਕੇ ਵੀ ਸਤਿ ਦਾ ਉਪਦੇਸ਼ ਕਰਨ ਲੱਗ ਪਏ।

ਪੰਡਰਪੁਰ ਤੋਂ ਕੁਝ ਦੂਰੀ ਤੇ ਇਕ ਪਿੰਡ ਮੇਲਾ ਲੱਗਾ, ਉਥੇ ਨਾਮਦੇਵ ਜੀ ਅਤੇ ਉਸ ਦੀ ਸੰਗਤ ਵੀ ਗਈ। ਉਥੇ ਬ੍ਰਾਹਮਣ ਵੀ ਕਾਫੀ ਪਹੁੰਚੇ ਹੋਏ ਸਨ। ਪਰ ਭਗਤ ਜੀ ਨੇ ਬੜੇ ਨਿਧੜਕ ਹੋ ਕੇ ਲੋਕਾਂ ਨੂੰ ਜ਼ਿੰਦਗੀ ਦਾ ਸਹੀ ਮਾਰਗ ਦਰਸਾਇਆ ਅਤੇ ਝੂਠੀਆਂ ਮੰਨਤਾਂ ਤੇ ਚੜ੍ਹਾਵਿਆਂ ਤੋਂ ਜਾਗਰੁਕ ਕੀਤਾ।

## ਸ਼ਬਦ ਨਾਮਦੇਵ ਜੀ

ਬਾਨਾਰਸੀ ਤਪੁ ਕਰੇ ਉਲਟਿ, ਤੀਰਥ ਮਰੈ, ਅਗਨੁ ਦਹੈ,
ਕਾਇਆ ਕਲਪੁ[1] ਕੀਜੈ
ਅਸੁਮੇਧ ਜਗੁ ਕੀਜੈ, ਸੋਨਾ ਗਰਭ ਦਾਨੁ[2] ਦੀਜੈ,
ਰਾਮ ਨਾਮ ਸਰਿ[3] ਤਊ ਨ ਪੂਜੈ॥ ੧॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ॥ ੧॥ ਰਹਾਉ॥
ਗੰਗਾ ਜਉ ਗੁਦਾਵਰਿ ਜਾਈਐ ਕੁੰਭ ਜਉ ਕੇਦਾਰ ਨਾਈਐ॥
ਗੋਮਤੀ, ਸਹਿਸ ਗਊ ਦਾਨੁ ਕੀਜੈ॥
ਕੋਟਿ ਜਉ ਤੀਰਥ ਕਰੈ, ਤਨੁ ਜਉ ਹਿਵਾਲੇ ਗਾਰੈ,
ਰਾਮ ਨਾਮ ਸਰਿ, ਤਊ ਨ ਪੂਜੈ॥ ੨॥

---

1. ਕਾਇਆ ਕਲਪ= ਸਰੀਰ ਸੋਧਣ ਦੀ ਇਕ ਵਿਧੀ, ਜਿਸ ਨਾਲ ਸਰੀਰ ਮੁੜ ਜਵਾਨ ਹੋ ਜਾਂਦਾ ਹੈ। 2. ਗਰਭ ਦਾਨ= ਗੁਪਤ ਦਾਨ, ਪੇਠੇ ਆਦਿ ਅੰਦਰ ਛੁਪਾ ਕੇ ਧਨ (ਸੋਨਾ) ਦਾਨ ਕਰਨਾ। 3. ਸਰ= ਬਰਾਬਰ।

ਅਸੁ[4] ਦਾਨ, ਗਜ[5] ਦਾਨ, ਸਿਹਜਾ ਨਾਰੀ, ਭੂਮਿ ਦਾਨ,
ਐਸੋ ਦਾਨੁ ਨਿਤ ਨਿਤਹਿ ਕੀਜੈ॥
ਆਤਮ ਜਉ ਨਿਰਮਾਇਲੁ ਕੀਜੈ, ਆਪ ਬਰਾਬਰ ਕੰਚਨ[6] ਦੀਜੈ॥
ਰਾਮ ਨਾਮ ਸਰਿ, ਤਊ ਨ ਪੂਜੈ॥ ੩॥
ਮਨਹਿ ਨ ਕੀਜੈ ਰੋਸੁ, ਜਮਹਿ ਨ ਦੀਜੈ ਦੋਸੁ,
ਨਿਰਮਲ ਨਿਰਬਾਣ ਪਦੁ ਚੀਨ ਲੀਜੈ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮਚੰਦੁ ਪ੍ਰਣਵੈ ਨਾਮਾ
ਤਤ ਰਸ ਅੰਮ੍ਰਿਤ ਪੀਜੈ॥ ੪॥ ੪॥

(ਰਾਮਕਲੀ ਘਰੁ ੨ ਨਾਮਦੇਉ ਜੀ॥ ੯੭੨॥)

## (ਤਿਸ ਦਾ ਪ੍ਰਮਾਰਥ)

### ਕੋਰੜਾ ਛੰਦ

ਪੁੱਠਾ ਹੋ ਤਪੱਸਿਆ ਬਨਾਰਸ ਕਰੇ
ਭਾਵੇਂ ਕਿਸੇ ਤੀਰਥ ਸਥਾਨ 'ਤੇ ਮਰੇ
ਇਹੋ ਜਿਹੇ ਕੰਮ ਨੇ ਖ਼ਿਆਲ ਖਾਮ ਦੇ
ਕੋਈ ਨਾ ਕਰਮ ਤੁੱਲ ਰਾਮ ਨਾਮ ਦੇ

ਰਹੇ ਕਾਇਆਂ ਕਲਪ ਜਵਾਨ ਜੱਗ 'ਤੇ
ਕਰੇ ਭਾਵੇਂ ਭਸਮ ਜਿਸਮ ਅੱਗ 'ਤੇ
ਸੋਰਨ ਗਰਭ ਦਾਨ ਦਿੱਜ-ਧਾਮ ਦੇਇ
ਕੋਈ ਨਾ ਕਰਮ ਤੁੱਲ ਰਾਮ ਨਾਮ ਦੇ

ਕੁੰਭ ਗੰਗਾ ਗੋਮਤੀ ਕੇਦਾਰ ਜਾਵੇ ਜੇ
ਪਾਵਨ ਗੁਦਾਵਰੀ ਨਦੀ 'ਚ ਨ੍ਹਾਵੇ ਜੇ
ਆਤਮਾ ਦੀ ਸ਼ੁੱਧੀ ਹਿਤ ਲੱਖਾਂ ਦਾਮ ਦੇ
ਕੋਈ ਨਾ ਕਰਮ ਤੁੱਲ ਰਾਮ ਨਾਮ ਦੇ

4. ਅਸੁ= ਘੋੜਾ। 5. ਗਜ= ਹਾਥੀ। 6. ਕੰਚਨ= ਸੋਨਾ।

ਗਊਆਂ, ਹਾਥੀ, ਘੋੜੇ ਸੌਂਪੇ ਚੰਗੀ ਚਾਲ ਦੇ
ਬਰਫ਼ਾਂ 'ਚ ਬਦਨ ਹਿਮਾਲੇ ਗਾਲ ਦੇ
ਕਰੇ ਜੇ ਰਟਨ ਤੀਰਥ ਤਮਾਮ ਦੇ
ਕੋਈ ਨਾਂ ਕਰਮ ਤੁਲ ਰਾਮ ਨਾਮ ਦੇ

ਭੋਇੰ ਭਾਂਡਾ ਭਾਵੇਂ ਬਾਹਮਣਾ ਤੋਂ ਵਾਰ ਦੇ
ਪੁੰਨ ਕਰੇ ਪਤਨੀ ਸਣੇ ਸ਼ਿੰਗਾਰ ਦੇ
ਫੇਰ ਮੰਗੀ ਮਾਇਆ ਦੇਵੇ ਵੱਟੇ ਬਾਮ ਦੇ
ਕੋਈ ਨਾ ਕਰਮ ਤੁੱਲ ਰਾਮ ਨਾਮ ਦੇ

ਆਤਮਾ ਪਵਿੱਤ ਹਿਤ ਢੰਗ ਟੋਲ ਕੇ
ਸੋਨਾ ਦਾਨ ਦੇਵੇ ਦੇਹੀ ਨਾਲ ਤੋਲ ਕੇ
"ਨਰਗਿਸ" ਦਿਖਾਵੇ ਨਾ ਹਰੀ ਨੂੰ ਭਾਵੰਦੇ
ਕੋਈ ਨਾ ਕਰਮ ਤੁੱਲ ਰਾਮ ਨਾਮ ਦੇ

ਨਾਮਦੇਵ ਦੀ ਸ਼ਾਦੀ, ਗੋਬਿੰਦ ਸ਼ੇਟੀ (ਦਰਜ਼ੀ) ਦੀ ਸਪੁੱਤ੍ਰੀ ਰਾਜਾ ਬਾਈ ਨਾਲ ਹੋ ਗਈ। ਰਾਜਾ ਬਾਈ ਦੇ ਮਾਤਾ ਪਿਤਾ ਧਾਰਮਿਕ ਪ੍ਰਵਿਰਤੀ ਵਾਲੇ, ਸਾਧਾਂ ਸੰਤਾਂ ਦੀ ਸੇਵਾ ਕਰਨ ਵਾਲੇ ਸਨ, ਜਿਸ ਕਰਕੇ ਉਹ ਵੀ ਇਨ੍ਹਾਂ ਗੁਣਾਂ ਦੀ ਧਾਰਨੀ ਸੀ। ਨਾਮਦੇਵ ਦੇ ਘਰ ਆਏ ਸੰਤ ਮਹਾਤਮਾ ਦੀ ਸੇਵਾ ਦਿਲ ਲਾ ਕੇ ਕਰਦੀ ਸੀ। ਸਮੇਂ ਸਮੇਂ ਨਾਮਦੇਵ ਜੀ ਦੇ ਘਰ ਚਾਰ ਪੁੱਤਰ ਹੋਏ, ਜਿਨ੍ਹਾਂ ਦੇ ਨਾਮ ਹਨ : ਨਾਰਾਇਣ, ਮਹਾਂਦੇਊ, ਗੋਬਿੰਦ ਤੇ ਬਿਠਲ। ਇਕ ਲੜਕੀ ਲਿੰਬਾ ਬਾਈ ਸੀ। ਭਗਤ ਜੀ ਦਾ ਸਾਰਾ ਪ੍ਰਵਾਰ ਆਗਿਆਕਾਰੀ ਸੀ।

ਇਕ ਦਿਨ ਨਾਮਦੇਵ ਜੀ ਮੰਦਰ ਗਏ ਹੋਏ ਸਨ। ਹਨ੍ਹੇਰੀ ਆਈ, ਘਰ ਦੇ ਗੁਆਂਢੋਂ ਅੱਗ ਉੱਡ ਕੇ ਉਨ੍ਹਾਂ ਦੀ ਛੱਪਰੀ ਵਿਚ ਜਾ ਪਈ, ਤੇ ਛੱਪਰੀ ਜਲਣ ਲੱਗੀ। ਪਿੰਡ ਦੇ ਲੋਕਾਂ ਨੇ ਅੱਗ ਬੁਝਾਉਣ ਦੀ ਕੋਸ਼ਿਸ਼ ਕੀਤੀ। ਹਵਾਵਾਂ ਤੇਜ਼ ਹੋਣ ਕਰਕੇ ਅੱਗ ਤਾਂ ਨਾ ਬੁਝ ਸਕੀ, ਪਰ ਉਨ੍ਹਾਂ ਅੰਦਰੋਂ ਕੁਝ ਸਾਮਾਨ ਬਾਹਰ ਕੱਢ ਕੇ ਜਲਣ ਤੋਂ ਬਚਾ ਲਿਆ। ਇਕ ਬੰਦੇ ਨੇ ਮੰਦਰ ਵਿਚ ਬੰਦਗੀ ਕਰ ਰਹੇ ਨਾਮਦੇਵ ਨੂੰ, ਉਸਦੇ ਘਰ ਨੂੰ ਅੱਗ ਲੱਗਣ ਦੀ ਖਬਰ ਜਾ ਦੱਸੀ।

## ਬੈਂਤ

ਨਾਮਦੇਵ ਵਿਚ ਬੰਦਗੀ ਮਗਨ ਬੈਠਾ
ਪੂਜਾ ਕਰੇ ਭਗਵਾਨ ਦੀ ਭਜਨ ਗਾਕੇ
ਅੱਗ ਲੱਗ ਗਈ ਏ ਤੇਰੀ ਝੌਂਪੜੀ ਨੂੰ
ਤੱਦੀ ਨਾਲ ਉਸ ਦੱਸਿਆ ਕਿਸੇ ਜਾਕੇ
ਨਾਮਦੇਵ ਗੱਲ ਸੁਣੀ, ਅਨ-ਸੁਣੀ ਕਰਕੇ
ਚਿੰਤਨ ਰਿਹਾ ਕਰਦਾ ਗਹਿਰਾ ਧਿਆਨ ਲਾਕੇ
ਪੂਜਾ ਪਾਠ, ਜਦ ਪੂਰਾ ਕਰ ਉਠਿਆ ਤਾਂ
ਘਰ ਨੂੰ ਪਰਤਿਆ, ਸਹਿਜ ਨਾਲ ਕਦਮ ਚਾਕੇ

ਨਾਮਦੇਵ, ਛੱਪਰੀ ਨੂੰ ਅੱਗ ਲੱਗੀ ਵਾਲੀ ਗੱਲ ਯਾਦ ਕਰਕੇ ਰਸਤੇ ਵਿਚ ਤੁਰਿਆ ਆਉਂਦਾ, ਇਉਂ ਸੋਚਦਾ ਜਾ ਰਿਹਾ ਸੀ।

## ਪਉੜੀ

ਸੁਆਮੀ ਸਿਰਜਣਹਾਰ ਨੇ ਸਭ ਸ੍ਰਿਸ਼ਟ ਉਪਾਈ
ਸਾਗਰ ਪਰਬਤ ਪ੍ਰਿਥਵੀ ਅਰ ਜੋਨ ਸਬਾਈ
ਪਵਨ, ਅਗਨ, ਜਲ ਹੁਕਮ ਵਿਚ ਰਹੇ ਕਾਰ ਕਮਾਈ
ਜੋ ਉਸ ਭਾਵੇ ਸੋ ਕਰੇ ਜੱਗ ਰਹੇ ਰਜ਼ਾਈ
ਕਿਵੇ ਨ ਅਲਪਗ ਜੀਵ ਦੀ ਚਲਦੀ ਚਤੁਰਾਈ
ਕਰਕੇ ਹੁਕਮ ਹਨੇਰੀਆਂ ਓਸੇ ਅੱਗ ਲਾਈ
ਨਾਮਦੇਵ ਦੀ ਝੌਂਪੜੀ ਉਸ ਆਪ ਜਲਾਈ
"ਨਰਗਿਸ" ਨਾਮੇ ਗਿਲਾ ਕੀ ? ਜੇ ਖ਼ੁਸ਼ੀ ਗੁਸਾਈਂ

ਜਦ ਨਾਮਦੇਵ ਨਿਸਚਿੰਤ ਹੀ ਵਾਪਸ ਆਇਆ ਤਾਂ ਉਸ ਨੇ ਦੇਖਿਆ ਉਸ ਦੇ ਘਰ ਨੂੰ ਅੱਗ ਲੱਗੀ ਹੋਈ ਹੈ ਅਤੇ ਨਗਰ ਦੇ ਲੋਕ ਇਕੱਠੇ ਹੋਏ, ਅੱਗ ਬੁਝਾਉਣ ਦੀ ਕੋਸ਼ਿਸ਼ ਕਰ ਰਹੇ ਹਨ। ਘਰ ਦਾ ਕੁਝ ਸਾਮਾਨ ਬਸਤ੍ਰ ਮੰਜੀਆਂ ਆਦਿ ਅੰਦਰੋਂ ਕੱਢ ਕੇ ਬਾਹਰ ਰੱਖਿਆ ਹੋਇਆ ਹੈ।

## ਕਬਿੱਤ

ਦੇਖਿਆ, ਭਗਤ ਨਾਮਦੇਵ ਨੇ ਪਰਤ ਘਰ
ਜਲ ਰਹੀ ਕੁੱਲੀ ਅੱਗ ਮੱਚ ਰਹੀ ਲਟਾ ਲੱਟ
ਨਗਰ ਨਿਵਾਸੀ ਨੇਕ ਦਯਾਵਾਨ ਬੰਦਿਆਂ ਨੇ
ਅੱਗ 'ਚੋਂ ਸਾਮਾਨ ਸੀ ਬਚਾਇਆ ਚੁੱਕ ਫਟਾ ਫੱਟ
ਸੋਚਿਆ ਭਗਤ, ਭਗਵਾਨ ਨੂੰ ਹੈ ਏਵੇਂ ਭਾਉਂਦਾ
ਉਠ ਰਹੀਆਂ ਲਾਟਾਂ 'ਚ ਸਾਮਾਨ ਦਿੱਤਾ ਸਾਰਾ ਸੱਟ
"ਨਰਗਿਸ" ਨਾਰਾਇਣ ਰਹਿਣਾ ਕਰੇਗਾ ਪਸੰਦ ਜੈਸੇ
ਉਸੇ ਤਰ੍ਹਾਂ ਰਹਾਂਗੇ ਰਜ਼ਾ 'ਚ ਰਾਜ਼ੀ ਫਾਕੇ ਕੱਟ

ਜਦ ਨਗਰ ਦੇ ਲੋਕਾਂ ਨੇ ਕੁਝ ਹੈਰਾਨਗੀ ਨਾਲ ਨਾਮਦੇਵ ਨੂੰ ਪੁੱਛਿਆ ਕਿ ਤੂੰ ਅੱਗ ਵਿਚ ਜਲ ਜਾਣ ਤੋਂ ਬਚਾਇਆ ਹੋਇਆ ਸਾਮਾਨ ਮੁੜ ਮੱਚਦੀ ਅੱਗ ਵਿਚ ਕਿਉਂ ਸੁੱਟ ਦਿੱਤਾ ਹੈ ? ਜੋ ਅਸਾਂ ਤੇਰੀ ਮਦਦ ਕੀਤੀ ਸਮਝ ਕੇ ਕਢਿਆ ਸੀ। ਤਾਂ ਨਾਮਦੇਵ ਨੇ ਕਿਹਾ ਕਿ ਸਾਨੂੰ ਸਭ ਨੂੰ ਕਰਤਾਰ ਦੀ ਰਜ਼ਾ ਵਿਚ ਹੀ ਰਹਿਣਾ ਚਾਹੀਦਾ ਹੈ। ਇਹ ਸਾਰੀਆਂ ਵਸਤਾਂ ਸਾਨੂੰ ਉਸ ਦਿਆਲੂ ਦਾਤੇ ਨੇ ਹੀ ਦਿੱਤੀਆਂ ਸਨ ਉਹ ਹੀ ਹੁਣ ਲੈ ਗਿਆ ਹੈ, ਜੇ ਅਸੀਂ ਇਨ੍ਹਾਂ ਚੀਜ਼ਾਂ ਨੂੰ ਉਸ ਦੀ ਮਰਜ਼ੀ ਦੇ ਵਿਰੁਧ ਬਚਾ ਕੇ ਰੱਖਾਂਗੇ ਤਾਂ ਅਸੀਂ ਗੁਨਾਹਗਾਰ ਹੋਵਾਂਗੇ। ਜੇ ਉਹ ਮਾਲਿਕ ਸਾਨੂੰ ਵਸਤਾਂ ਦੇ ਕੇ ਖੋਹ ਸਕਦਾ ਹੈ ਤਾਂ ਉਹ ਇਸ ਤੋਂ ਵੱਧ ਸਾਨੂੰ ਦੇਕੇ ਵੀ ਨਿਵਾਜ਼ ਸਕਦਾ ਹੈ।

ਨਾਮਦੇਵ ਨੇ ਉਨ੍ਹਾਂ ਲੋਕਾਂ ਨੂੰ ਕਿਹਾ, ਕਿ ਬੰਦਾ ਭਾਵੇਂ ਕਿਤਨੀ ਵੀ ਚਤੁਰਾਈ, ਸਿਆਣਪ ਕਰੇ, ਪਰ ਹੁੰਦਾ ਉਹ ਹੀ ਹੈ ਜੋ ਉਸ ਨੂੰ ਮਨਜ਼ੂਰ ਹੋਵੇ। ਸੋ ਮੈਨੂੰ ਘਰ ਸਾਮਾਨ ਜਲ ਜਾਣ ਦਾ ਕੋਈ ਦੁੱਖ ਨਹੀਂ, ਕੋਈ ਗਿਲਾ ਸ਼ਿਕਵਾ ਨਹੀਂ। ਮੈਨੂੰ ਪੂਰਨ ਭਰੋਸਾ ਹੈ ਜਿਸ ਨੇ ਇਹ ਮਖਲੂਕਾਤ ਪੈਦਾ ਕੀਤੀ ਹੈ, ਇਸ ਦਾ ਉਸੇ ਨੂੰ ਫਿਕਰ ਹੈ, ਉਹ ਹਰ ਇਕ ਨੂੰ ਹਰ ਥਾਂ ਹਰ ਰੋਜ਼ ਹਰ ਹੀਲੇ ਰੋਜ਼ੀ ਪੁਚਾਉਂਦਾ ਹੈ, ਸਭ ਦੀ ਪ੍ਰਿਤਪਾਲਣਾ ਕਰਦਾ ਹੈ।

## ਦਵੈਯਾ ਛੰਦ

ਭਗਤ ਵਛਲ ਭਗਵਾਨ ਬੀਠਲਾ ਆਪੇ ਕਰੇ ਕਰਾਵੇ
ਅਲਪਗ ਮਾਨਵ ਬਪੁੜਾ, ਮਾਇਆ ਮਗਰ ਦੌੜ ਦੁੱਖ ਪਾਵੇ
ਰਾਜ਼ਕ ਪਰ ਵਿਸ਼ਵਾਸ ਕਰੇ ਨਾ, ਇਲਮ ਅਕਲ ਤੋਂ ਖਾਲੀ
ਸਭ ਦੀ ਸਦਾ ਹਿਫਾਜ਼ਤ ਕਰਦਾ, ਜਗਤ ਬਾਗ ਦਾ ਮਾਲੀ

ਸਿਰਜਣਹਾਰ ਹਰੀ ਦੇ ਹੁਕਮ 'ਚ ਇਹ ਨਿਜ਼ਾਮ ਸਭ ਚੱਲੇ
ਉਸ ਕਾਦਰ ਦੇ ਕਹੇ ਬਾਝ ਨਾਂ, ਪੱਤ ਬ੍ਰਿਛ ਦਾ ਹੱਲੇ
ਹੁਕਮ ਹਰੀ ਦੇ ਹਰਿਆ ਭਰਿਆ, ਹਰ ਪੇਡਾ ਹਰ ਡਾਲੀ
ਸਭ ਦੀ ਸਦਾ ਹਿਫਾਜ਼ਤ ਕਰਦਾ, ਜਗਤ ਬਾਗ ਦਾ ਮਾਲੀ
ਸੂਰਜ, ਚੰਦ, ਪ੍ਰਿਥਵੀ, ਸਾਗਰ, ਸਹਿਤ ਗਗਨ ਦੇ ਤਾਰੇ
ਭੈਅ ਭਗਵਾਨ ਭਉਣ ਨਿਤ ਨਿਯਮਤ, ਬ੍ਰਹਿਮੰਡ ਦੇ ਵਿਚ ਸਾਰੇ
ਅਨਡਿੱਠ ਜੀਵ ਅਨਿਕ ਮੰਡਲਾਂ ਦੇ, ਸਹਿਸ ਆਕਾਸ਼ ਪਾਤਾਲੀ
ਸਭ ਦੀ ਆਪ ਹਿਫਾਜ਼ਤ ਕਰਦਾ, ਜਗਤ ਬਾਗ ਦਾ ਮਾਲੀ
ਭੂਤ, ਪ੍ਰੇਤ, ਪਿਸਾਚ, ਦੇਵਤੇ, ਰਾਖਸ਼ ਰਹਿਣ ਰਜ਼ਾਈ
ਲਾਖ ਚੁਰਾਸੀ ਜੋਨ ਸਿਰਜ ਕੇ, ਆਵਾਗਵਨ ਚਲਾਈ
ਚਤਰ ਸਿਆਣੇ ਸਮਝ ਸਕੇ ਨਾ, ਉਸਦੀ ਚਾਲ ਨਿਰਾਲੀ
ਸਭ ਦੀ ਆਪ ਹਿਫਾਜ਼ਤ ਕਰਦਾ, ਜਗਤ ਬਾਗ ਦਾ ਮਾਲੀ

ਭਰਮਾਂ ਦੇ ਵਿਚ ਜੀਅ ਅਗਿਆਨੀ, ਰਹੇ ਸਦਾ ਦੁੱਖ ਪਾਉਂਦਾ
ਇਹ ਨਾ ਸਮਝੇ ਪੱਥਰਾਂ ਵਿਚ ਵੀ, ਰਾਜ਼ਕ ਰਿਜ਼ਕ ਪੁਚਾਉਂਦਾ
ਪੱਛ[1] ਪਸ਼ੂ[2] ਨਗ[3] ਨਾਗ[4] ਨਰਾਧਿਪ[5] ਸਦਾ ਕਰੇ ਰਖਵਾਲੀ
ਸਭ ਦੀ ਸਦਾ ਹਿਫਾਜ਼ਤ ਕਰਦਾ, ਜਗਤ ਬਾਗ ਦਾ ਮਾਲੀ
"ਗਹਿਰੀ ਕਰਕੇ ਨੀਵ ਖੁਦਾਈ, ਊਪਰ ਮੰਡਪ ਛਾਏ"
ਅਮਰ ਰਹਿਣ ਦੇ ਕਰੇ ਵਸੀਲੇ, ਮੂਰਖ ਮੌਤ ਭੁਲਾਏ
"ਨਰਗਿਸ" ਨਾਮੇ ਨਵੀਂ ਦੇਣ ਲਈ, ਛੰਨ ਜਰਜਰੀ ਜਾਲੀ
ਸਭ ਦੀ ਸਦਾ ਹਿਫਾਜ਼ਤ ਕਰਦਾ, ਜਗਤ ਬਾਗ ਦਾ ਮਾਲੀ

ਛੰਨ ਜਲ ਜਾਣ ਤੋਂ ਬਾਅਦ ਨਾਮਦੇਵ ਦਾ ਪ੍ਰਵਾਰ ਰੜੇ, ਰੁੱਖਾਂ ਥੱਲੇ ਹੀ ਰਹਿਣ ਲੱਗਾ। ਇਸ ਤਰ੍ਹਾਂ ਸਮਾਂ ਬੀਤ ਜਾਣ ਤੋਂ ਬਾਅਦ ਸਰਦੀ ਦੀ ਰੁੱਤ ਆਈ ਤਾਂ ਨਗਰ ਦੇ ਨੇਕ ਪੁਰਸ਼ਾਂ

---

1. ਪੱਛ= ਪੰਛੀ, ਭਾਵ : ਆਕਾਸ਼ ਵਿਚ ਉਡਣ ਵਾਲੇ ਜੀਵ, 2. ਪਸ਼ੂ= ਚਾਰਪਾਏ, ਭਾਵ : ਜ਼ਮੀਨ ਤੇ ਵਿਚਰਨ ਵਾਲੇ ਜੀਵ, 3. ਨਗ= ਪਰਬਤ, ਭਾਵ : ਪੱਥਰਾਂ ਵਿਚ ਰਹਿਣ ਵਾਲੇ ਜੀਵ, 4. ਨਾਗ= ਸਰਪ, ਭਾਵ : ਧਰਤੀ ਦੇ ਅੰਦਰ ਰਹਿਣ ਵਾਲੇ ਜੀਵ, 5. ਨਰਾਧਿਪ= ਪੁਰਸ਼ਾਂ ਦਾ ਸੁਆਮੀ, ਰਾਜਾ ਕੁਬੇਰ

ਨੇ ਸੋਚਿਆ ਕਿ ਭਗਤ ਦੇ ਪ੍ਰਵਾਰ ਲਈ ਸਾਨੂੰ ਨਗਰ ਵਾਲਿਆਂ ਨੂੰ ਕੋਈ ਝੌਂਪੜੀ ਬਣਾ ਕੇ ਦੇ ਦੇਣੀ ਚਾਹੀਦੀ ਹੈ। ਉਨ੍ਹਾਂ ਇਹ ਵੀ ਸ਼ੰਕਾ ਕੀਤੀ ਕਿ ਸਾਡੀ ਬਣਾ ਕੇ ਦਿੱਤੀ ਕੁੱਲੀ ਸ਼ਾਇਦ ਨਾਮਦੇਵ (ਆਪਣੀ ਸੋਚਣੀ ਮੁਤਾਬਿਕ) ਪ੍ਰਵਾਨ ਹੀ ਨਾ ਕਰੇ ? ਉਨ੍ਹਾਂ ਧਰਮੀ ਬੰਦਿਆਂ ਨੇ, ਚੰਗੇ ਕਾਰੀਗਰਾਂ ਨੂੰ ਆਖ ਕੇ ਇਕ ਬਹੁਤ ਵੱਡੀ ਤੇ ਮਜਬੂਤ ਛੰਨ ਬਹੁਤ ਹੀ ਸੁੰਦਰ ਬਣਵਾਈ, ਜੈਸੀ ਪਹਿਲਾਂ ਪਿੰਡ ਵਿਚ ਕੋਈ ਨਹੀਂ ਸੀ ਬਣੀ। ਉਨ੍ਹਾਂ ਨੇ ਰਾਤ ਨੂੰ ਪਿੰਡ ਦੇ ਲੋਕਾਂ ਦੇ ਸੁੱਤਿਆਂ ਹੀ, ਜਗ੍ਹਾ ਸਾਫ ਕਰਾ ਕੇ ਛੰਨ ਤਣਵਾ ਦਿੱਤੀ। ਉਸ ਵਿਚ, ਮੰਜੇ ਬਿਸਤ੍ਰੇ ਰਾਸ਼ਨ ਤੇ ਭਾਂਡੇ ਆਦਿ ਲੋੜੀਂਦਾ ਸਾਰਾ ਸਾਮਾਨ ਰੱਖ ਦਿੱਤਾ। ਤੇ ਆਪ ਉਥੋਂ ਚਲੇ ਗਏ।

ਨਾਮਦੇਵ ਦਾ ਪ੍ਰਵਾਰ ਰੁੱਖਾਂ ਹੇਠ ਸੁੱਤਾ, ਸਵੇਰੇ ਉਠ ਕੇ ਦੇਖਣ ਲੱਗਾ, ਉਨ੍ਹਾਂ ਦੀ ਛੰਨ ਵਾਲੀ ਜਗ੍ਹਾ 'ਤੇ ਬਹੁਤ ਸੁੰਦਰ ਛੰਨ ਤਾਣੀ ਹੋਈ ਹੈ। ਉਨ੍ਹਾਂ ਹੈਰਾਨਗੀ ਨਾਲ ਉਸ ਬਾਰੇ ਨਾਮਦੇਵ ਨੂੰ ਪੁੱਛਿਆ ਤਾਂ ਭਗਤ ਨੇ ਕਿਹਾ, ਜਿਸ ਨੇ ਪੁਰਾਣੀ ਛੰਨ ਜਾਲਾਈ ਸੀ, ਉਹ ਹੀ ਨਵੀਂ ਤਾਣ ਗਿਆ ਹੈ। ਇਸ ਮੁਅੱਜਜ਼ੇ ਵਾਂਗ ਬਣੀ ਖੂਬਸੂਰਤ ਛੰਨ ਨੂੰ ਦੇਖਕੇ ਪਿੰਡ ਦੇ ਲੋਕ ਵੀ ਇਕੱਠੇ ਹੋ ਗਏ। ਨਾਮਦੇਵ ਦੀ ਇਕ ਗਵਾਂਢਣ ਮਾਈ, ਉਸ ਛਲਾਵੇ ਜਿਹੀ ਛੰਨ ਨੂੰ ਦੇਖਕੇ ਬਹੁਤ ਜ਼ਿਆਦਾ ਪ੍ਰਭਾਵਿਤ ਹੋਈ। ਉਹ ਨਾਮਦੇਵ ਜੀ ਨੂੰ ਆਖਣ ਲੱਗੀ। ਕਾ ਪਹਿ ਛਾਨ ਛਾਵਾਈ ਹੋ ?

## ਗੀਤ

ਨਾਮਦੇਵ ਨੂੰ ਗੁਆਂਢਣ ਕਹਿੰਦੀ, ਕੀਹਤੋਂ ਤੈਂ ਬਨ੍ਹਾਈ ਛਪਰੀ
ਉਸ ਬੇਢੀ ਦੀ ਮਜ਼ੂਰੀ ਕਿੰਨੀ ਬਹਿੰਦੀ, ਜਿਹ ਤੋਂ ਤੈਂ ਛਵਾਈ ਛਪਰੀ

ਧੌਲਰ ਨਾਲੋਂ ਛੱਪਰੀ ਸੋਹਣੀ। ਪਿਆਰੀ ਪਿਆਰੀ ਮਨ ਨੂੰ ਮੋਹਣੀ
ਇਹ ਨੂੰ ਤੱਕਿਆਂ ਪਈ ਭੁੱਖ ਲਹਿੰਦੀ, ਕੀਹਤੋਂ ਤੈਂ ਬਨ੍ਹਾਈ ਛੱਪਰੀ
ਨਾਮਦੇਵ ਨੂੰ ਗੁਆਂਢਣ ਕਹਿੰਦੀ, ਕੀਹਤੋਂ ਤੈਂ ਬਨ੍ਹਾਈ ਛੱਪਰੀ

ਸੋਨੇ ਵਾਂਗੂੰ ਚਮਰਾਂ ਮਾਰੇ, ਕਾਰੀਗਰ ਤੋਂ ਜਾਂ ਬਲਿਹਾਰੇ
ਵਿਚੋਂ ਦੱਖ ਹੀਰਿਆਂ ਦੀ ਪੈਂਦੀ, ਕੀਹਤੋਂ ਤੈਂ ਬੰਨ੍ਹਾਈ ਛੱਪਰੀ
ਨਾਮਦੇਵ ਨੂੰ ਗੁਆਂਢਣ ਕਹਿੰਦੀ, ਕੀਹਤੋਂ ਤੈਂ ਬਨ੍ਹਾਈ ਛੱਪਰੀ

ਮੈਂ ਵੀ ਇਕ ਛੰਨ ਹੈ ਬਨਵਾਉਣੀ, ਪੂਰੀ ਕਰਨੀ ਮਨ ਦੀ ਭਾਉਣੀ
ਤਦੇ ਤੈਥੋਂ ਮੈਂ ਮਸ਼ਵਰਾ ਲੈਂਦੀ, ਕੀਹਤੋਂ ਤੈਂ ਬਨ੍ਹਾਈ ਛੱਪਰੀ
ਨਾਮਦੇਵ ਨੂੰ ਗੁਆਂਢਣ ਕਹਿੰਦੀ, ਕੀਹਤੋਂ ਤੈਂ ਬਨ੍ਹਾਈ ਛੱਪਰੀ

ਉਸ ਬੇਢੀ ਦਾ ਨਾਮ ਬਤਾ ਦੇ, ਮਿਹਨਤ ਤੈਥੋਂ ਦੇ ਦਊ ਜ਼ਿਆਦੇ
ਮੈਂ ਨਾ "ਨਰਗਿਸ" ਬਿਨਾਂ ਛੰਨ ਰਹਿੰਦੀ, ਕੀਹਤੋਂ ਤੈਂ ਬਨ੍ਹਾਈ ਛੱਪਰੀ
ਨਾਮਦੇਵ ਨੂੰ ਗੁਆਂਢਣ ਕਹਿੰਦੀ, ਕੀਹਤੋਂ ਤੈਂ ਬਨ੍ਹਾਈ ਛੱਪਰੀ

ਪੜੋਸਣ ਦੀ ਗੱਲ ਸੁਣ ਕੇ ਨਾਮਦੇਵ ਉਸ ਗਿਆਨ ਦੀ ਰਮਜ਼ ਨਾਲ, ਛੱਪਰੀ ਬਨਾਉਣ ਵਾਲੇ ਬੇਢੀ[1] ਦੇ ਮਿਲਣ ਦਾ ਤਰੀਕਾ, ਉਸ ਦੀ ਵਿਸ਼ਾਲਤਾ ਅਤੇ ਉਸ ਦੇ ਸੁਭਾਅ ਬਾਰੇ ਇਉਂ ਦੱਸਦਾ ਹੈ :-

## ਤਰਜ਼-ਮਾਹੀਆ

ਨਾਮਦੇਵ ਜੀ ਹੱਸਦੇ ਨੇ,
ਬੇਢੀ ਮਿਲਣੇ ਦੀ ਇਕ ਜੁਗਤੀ ਦੱਸਦੇ ਨੇ
ਸੁਣ ਰੰਗ ਰਤੀਏ ਮਾਏ !
ਜਿਸ ਦੀ ਤੂੰ ਗੱਲ ਕਰਦੀ, ਉਸ ਪਿਆਰ ਬੜਾ ਭਾਏ
ਓਹਦੇ ਚੋਜ਼ ਨਿਰਾਲੇ ਨੇ,
ਸਾਗਰ, ਧ੍ਰੂ ਜਿਸ ਨੇ, ਥਿਰ ਥਾਪ ਬਹਾਲੇ ਨੇ
ਜੋ ਮਨ ਪ੍ਰਤੀਤ ਕਰੇ
ਜੱਗ ਦਾ ਪਿਆਰ ਛੱਡ ਕੇ, ਉਸ ਨਾਲ ਪ੍ਰੀਤ ਕਰੇ
ਉਹਦਾ ਪਿਆਰ ਸੁਖਾਂਦਾ ਏ
ਪ੍ਰੇਮ ਦੀ ਜੰਜ਼ੀਰ ਬੱਧਿਆ, ਆਪੇ ਆ ਜਾਂਦਾ ਏ
ਮੇਰਾ ਮਿੱਤ੍ਰ ਪਿਆਰਾ ਏ
"ਨਰਗਿਸ" ਮੁਹੱਬਤਾਂ ਦਾ, ਬੇਢੀ ਵਣਜਾਰਾ ਏ

## ਰਾਗ ਸੋਰਠ, ਨਾਮਦੇਵ ਜੀ

ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ॥
ਤੋ ਪਹਿ ਦੁਗਣੀ ਮਜੂਰੀ ਦੈ ਹਉਂ ਮੋ ਕਉ ਬੇਢੀ ਦੇਹੁ ਬਤਾਈ ਹੋ॥੧॥
ਰੀ ਬਾਈ ਬੇਢੀ ਦੇਨੁ ਨ ਜਾਈ॥ ਦੇਖ ਬੇਢੀ ਰਹਿਓ ਸਮਾਈ॥
ਹਮਾਰੇ ਬੇਢੀ ਪ੍ਰਾਨ ਅਧਾਰਾ॥ ੧॥ ਰਹਾਉ॥

1. ਬੇਢੀ= (ਬੇੜ੍ਹੀ) ਘਾਸ ਫੂਸ, ਲੱਕੜੀਆਂ, ਰੱਸੀਆਂ ਨਾਲ (ਬੇੜ੍ਹਕੇ) ਬੰਨ੍ਹ ਕੇ ਛੰਨਾ, ਛੱਪਰ, ਕੁੱਲੇ ਆਦਿ ਬੰਨ੍ਹਣ ਵਾਲਾ ਕਾਰੀਗਰ।

ਬੇਢੀ ਪ੍ਰੀਤਿ ਮਜੂਰੀ ਮਾਗੈ ਜਉ ਕੋਊ ਛਾਨਿ ਛਵਾਵੈ ਹੋ॥
ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥ ੨॥
ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰਿ ਸਭ ਠਾਂਈ ਹੋ॥
ਗੂੰਗੈ ਮਹਾਂ ਅੰਮ੍ਰਿਤ ਰਸੁ ਚਾਖਿਆ ਪੂਛੈ ਕਹਨੁ ਨ ਜਾਈ ਹੋ॥ ੩॥
ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿਬਾਧਿ ਧ੍ਰੂ ਥਾਪਿਓ ਹੋ॥
ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ॥ ੪॥ ੨॥

ਪੜੋਸਣ ਦੇ ਪੁੱਛਣ ਤੇ ਨਾਮਦੇਵ ਨੇ ਬੇਢੀ ਬਾਰੇ ਉਸ ਨੂੰ ਦੱਸਿਆ ਹੇ ਮਾਈ ! ਬੇਢੀ ਤੈਨੂੰ ਮੇਰੇ ਦਿਤਿਆਂ ਨਹੀਂ ਦਿੱਤਾ ਜਾ ਸਕਦਾ। ਉਹ ਤਾਂ ਜ਼ੱਰਰੇ ਜ਼ੱਰੇ ਵਿਚ ਵਸਦੈ। ਮੇਰੀ ਜਿੰਦ ਦਾ ਤਾਂ ਸਹਾਰਾ ਹੀ ਉਹ ਹੈ। ਜੇ ਕੋਈ ਉਸ ਤੋਂ ਛੰਨ ਛਵਾਉਣੀ ਚਾਹੇ, ਤਾਂ ਉਹ ਸਿਰਫ ਪਿਆਰ ਦੀ ਮਜੂਰੀ ਮੰਗਾ ਹੈ। ਹਾਂ ! ਜੇ ਹੋਰ ਸਭ ਨਾਲੋਂ ਰਿਸਤਾ ਤੋੜ ਲਈਏ ਤਾਂ ਆਪੇ ਹੀ ਆ ਜਾਂਦਾ ਹੈ। ਉਸ ਬੇਢੀ ਬਾਰੇ ਤਾਂ ਮੈਂ ਕੁਝ ਕਹਿ ਹੀ ਨਹੀਂ ਸਕਦਾ, ਉਸ ਦਾ ਅਨੰਦ ਤਾਂ ਕਹਿਣ ਤੋਂ ਹੀ ਬਾਹਰ ਹੈ। ਲੈ ਸੁਣ ਲੈ ਉਸ ਦੇ ਗੁਣਾਂ ਦੀ ਗੱਲ। ਐਹ (ਅਥਾਹ) ਸਾਗਰ ਉਸੇ ਦਾ ਬੰਨ੍ਹਿਆ ਖੜਾ ਹੈ, ਤੇ ਧ੍ਰੂ ਨੂੰ ਇਕ ਥਾਂ ਉਸੇ ਨੇ ਖੜਾ ਰੱਖਿਆ ਹੈ। ਲੰਕਾ ਕਾ ਰਾਜਾ, ਭਭੀਖਣ ਨੂੰ ਥਾਪ ਕੇ, ਸੀਤਾ, ਰਾਮ ਜੀ ਨੂੰ ਵਾਪਸ ਮੋੜ ਦਿੱਤੀ। ਮਾਈ ! ਜੇ ਤੂੰ ਉਸ ਨੂੰ ਪਾਉਣਾ ਹੈ ਤਾਂ ਉਸ ਲਈ ਦਿਲ 'ਚ ਤਾਂਘ, ਇਉਂ ਪੈਦਾ ਕਰ :-

## ਕਬਿੱਤ

ਸੂਰਜਮੁੱਖੀ ਜਿਉਂ ਤਾਂਘ ਰੱਖੇ ਆਫਤਾਬ[1] ਸੰਦੀ
ਇੰਦੀਵਰ[2] ਚਾਤ੍ਰਿਕ[3] ਤਾਂਘ ਸੁਆਂਤੀ[4] ਨੀਰ ਦੀ
ਤਾਂਘ ਜਿਉਂ ਚਕੋਰ ਚਿਤ ਚੰਦ ਦੇ ਨਿਹਾਰਨੇ ਦੀ
ਸੰਪਤਿ ਪ੍ਰਾਪਤੀ ਲਈ ਤਾਂਘ ਦਿਲ ਕੀਰ[5] ਦੀ
ਸ਼ਮ੍ਹਾ ਦੇ ਸੁਪ੍ਰਸ ਦੀ ਪ੍ਰਵਾਨੇ ਜੈਸੇ ਤਾਂਘ ਰਹਿੰਦੀ
ਹਸਰਤ ਮਰਾਲ[6] ਮੋਤੀ, ਤਾਂਘ ਬਾਲ ਖੀਰ[7] ਦੀ
"ਨਰਗਿਸ" ਦਰਵੇਸ਼ ਤਾਂਘ ਹਰੀਚ ਹਲੂਲ[8] ਹੋਵੇ
ਅੱਲ੍ਹਾ ਦੀ ਇਨਾਇਤ[9] ਇੱਛਾ ਕਾਮਲ ਫ਼ਕੀਰ ਦੀ

---

1. ਆਫਤਾਬ= ਸੂਰਜ। 2. ਇੰਦੀਵਰ= ਨੀਲਾ ਕੰਵਲ। 3. ਚਾਤ੍ਰਿਕ= ਪਪੀਹਾ। 4. ਸਵਾਂਤੀ ਨੀਰ ਸ੍ਵਾਂਤੀ ਨਛੱਤ੍ਰ ਵਿਚ ਹੋਈ ਵਰਖਾ ਦੀ ਬੂੰਦ। 5. ਕੀਰ= ਕੰਗਾਲ। 6. ਮਰਾਲ= ਹੰਸ। 7. ਖੀਰ= ਦੁੱਧ। 8. ਹਲੂਲ= ਵਿਚ ਦਾਖਲ ਹੋਣਾ, ਵਿਚ ਧਸ ਜਾਣਾ। 9. ਇਨਾਯਤ= ਮਿਹਰ ਕ੍ਰਿਪਾ, ਬਖ਼ਸ਼ਿਸ਼।

ਨਾਮਦੇਵ ਜੀ ਪਹਿਲਾਂ ਸਰਗੁਣ ਦੇ ਉਪਾਸਕ ਸਨ। ਵਿਸ਼ੋਵਾ ਖੇਚਰ ਅਤੇ ਗਿਆਨ ਦੇਵ ਆਦਿਕ ਗਿਆਨੀਆਂ ਦੀ ਸੰਗਤ ਨਾਲ, ਉਨ੍ਹਾਂ ਨੂੰ ਆਤਮ ਗਿਆਨ ਦੀ ਪ੍ਰਾਪਤੀ ਹੋਈ। ਉਹ ਨਿਰਗੁਣ ਦੀ ਅਕੀਦਤ ਕਰਨ ਲੱਗੇ। ਇਕ ਵਾਰ ਨਾਮਦੇਵ ਜੀ ਸੰਤ ਮੰਡਲੀ ਨਾਲ ਤੀਰਥ ਯਾਤਰਾ ਕਰਨ ਲਈ ਨਿਕਲੇ, ਉਨ੍ਹਾਂ ਦੇ ਨਾਲ ਵਿਸ਼ੋਵਾ ਖੇਚਰ ਜੀ ਤੋਂ ਇਲਾਵਾ ਗਿਆਨ ਦੇਵ ਜੀ, ਤ੍ਰਿਲੋਚਨ ਜੀ, ਮਾਤਾ ਗੋਨਾ ਬਾਈ, ਰਾਜਾ ਬਾਈ, ਤੇ ਹੋਰ ਸਾਧੂ ਸੰਤ ਸਨ। ਉਹ ਪੰਡਰਪੁਰ ਤੋਂ ਚੱਲ ਕੇ ਨੀਰਾ (ਨਰਾਇਣ ਸਿੰਘ ਪੁਰਾ) ਭੀਮ ਸ਼ੰਕਰ, ਨਾਮਕਤ੍ਰਿਮਲ, ਤਾਪਤੀ, ਨਰਬਦਾ, ਵੇਦਾਵਤੀ, ਸੋਮਨਾਥ, ਦਵਾਰਕਾ, ਅਰਬੂਦਗਿਰੀ (ਅਬੂ ਪਰਬਤ) ਪੁਸ਼ਕਰ, ਅਲਵਰ, ਮਥਰਾ ਹੁੰਦੇ ਹੋਏ (ਹਸਤਨਾਪੁਰ) ਦਿੱਲੀ ਪਹੁੰਚੇ। ਇਥੇ ਜਮਨਾ ਦੇ ਕਿਨਾਰੇ ਇਕ ਬੇਰੀ ਹੇਠ ਆਸਨ ਲਾ ਲਏ। ਕੋਲੋਂ ਦੀ ਰਾਹ ਵਗਦਾ ਸੀ, ਜਿਥੋਂ ਦੀ ਰਾਹੀਂ ਪਾਂਧੀ ਲੰਘਦੇ ਹੋਏ ਦਰਸ਼ਨ ਕਰ ਜਾਂਦੇ। ਫਿਰ ਸ਼ਹਿਰ ਦੇ ਲੋਕ ਵੀ ਆਉਣ ਲੱਗ ਪਏ। ਸੰਤ ਮੰਡਲੀ ਕੋਲ ਸੰਗਤ ਜੁੜਨ ਲੱਗ ਪਈ। ਇਕ ਦਿਨ ਸੰਕ੍ਰਾਂਤ ਨੂੰ ਕਾਫੀ ਲੋਕ ਆਏ, ਸੰਤਾਂ ਦੇ ਪ੍ਰਵਚਨ ਸੁਣਨ ਲੱਗੇ ਤਾਂ ਨਾਮਦੇਵ ਜੀ ਨੇ ਪ੍ਰਮਾਰਥ ਦੀਆਂ ਗੱਲਾਂ ਦੱਸੀਆਂ

## ਦਵੈਯਾ ਛੰਦ

ਇਸ ਆਲਮ ਤੇ ਸੋ ਕੁਝ ਹੋਵੇ, ਜੋ ਮਾਲਿਕ ਨੂੰ ਭਾਵੇ
ਮਾਨਵ ਅਲਪਗ ਬਪੁੜਾ ਐਵੇਂ, ਕਰੇ ਕੂੜ ਦੇ ਦਾਵੇ

ਏਕ ਅਨੇਕ ਵਿਆਪਕ ਪੂਰਕ ਜਤ ਦੇਖਉਂ ਤਤ ਸੋਈ
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ

ਪੰਚ ਬੈਰਾਗਨ ਮੋਹਿ ਬਸ ਕੀਨੀ ਪੰਚਹੁੰ ਕਾ ਮਿਟਨਾਵਉ
ਅੰਮ੍ਰਿਤ ਬਾਣੀ ਘਟ ਤੇ ਉਚਰਉਂ ਆਤਮ ਕਉ ਸਮਝਾਵਉ

ਨਰ ਤੇ ਸੁਰ ਹੋਇ ਜਾਤ ਨਿਮਖ ਮਹਿ ਸਤਿਗੁਰ ਬੁਧ ਸਿਖਲਾਈ
ਨਰ ਤੇ ਉਪਜ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ

ਦੇਹੀ ਮਹਿਜਿਦ ਮਨ ਮੌਲਾਣਾ ਸਹਿਜ ਨਿਵਾਜ ਗੁਜਾਰੈ
ਬੀਬੀ ਕਉਲਾ ਸਉਂ ਕਾਇਨ ਤੇਰਾ, ਨਿਰੰਕਾਰ ਆਕਾਰੈ

ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾ ਚੀ ਅਵਿਗਤੁ ਬਾਣੀ
ਨਾਮਾ ਕਹੈ ਜਗਜੀਵਨੁ ਪਾਇਆ, ਹਿਰਦੈ ਅਲਖ ਬਿਡਾਣੀ

ਗਹਿਰੀ ਕਰਕੈ ਨੀਵ ਖੁਦਾਈ, ਊਪਰ ਮੰਡਪ ਛਾਏ
ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ

ਮਾਇ ਨ ਹੋਤੀ ਬਾਪੁ ਨ ਹੋਤਾ, ਕਰਮੁ ਨ ਹੋਤੀ ਕਾਇਆ
ਹਮ ਨਹੀਂ ਹੋਤੇ ਤੁਮ ਨਹੀਂ ਹੋਤੇ, ਕਵਨ ਕਹਾਂ ਤੇ ਆਇਆ

ਇਹ ਸੰਸਾਰ ਤੇ ਤਬਹੀ ਛੂਟਉ, ਜਉ ਮਾਇਆ ਨਹਿ ਲਪਟਾਵਉ
ਮਾਇਆ ਨਾਮ ਗਰਭ ਜੋਨਿ ਕਾ, ਤਿਹ ਤਜ ਦਰਸਨੁ ਪਾਵਉ

ਕਹਿਤ ਨਾਮਦੇਉ ਹਰਿ ਕੀ ਰਚਨਾ, ਦੇਖਉ ਰਿਦੈ ਬੀਚਾਰੀ
ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ

ਅਗਮ ਨਿਗਮ ਕੀ ਬਾਣੀ ਨਾਮਾ ਹੋਇ ਨਿਸਚਿੰਤ ਬਖਾਨੇ
ਦੇਖ ਦੇਖ ਨਰ ਦੁਨੀਆਂ ਵਾਲੇ, "ਨਰਗਿਸ" ਹੋਣ ਹੈਰਾਨੇ

☆☆☆

ਦਿੱਲੀ ਵਿਚ ਦੁਰਗਾ ਦਾਸ ਨਾਮੇ ਖੱਤ੍ਰੀ ਇਕ ਭਾਰੀ ਧਨਾਢ ਬੰਦਾ ਸੀ। ਜੋ ਧਾਰਮਿਕ ਖ਼ਿਆਲਾਂ ਦਾ ਧਾਰਨੀ ਸੀ। ਉਸ ਦਾ ਇਕੋ ਪੁੱਤ੍ਰ ਕਰਮ ਚੰਦ ਸੀ। ਜਦ ਕਰਮ ਚੰਦ ਜਵਾਨ ਹੋਇਆ ਤਾਂ ਉਸ ਦੀ ਸ਼ਾਦੀ ਇਕ ਧਾਰਮਿਕ ਘਰਾਣੇ ਦੀ ਸੁਸ਼ੀਲ ਤੇ ਸੁੰਦਰ ਲੜਕੀ ਸਕੁੰਤਲਾ ਨਾਲ ਕਰ ਦਿੱਤੀ। ਸ਼ਾਦੀ ਹੋਈ ਨੂੰ ਹਾਲੇ ਪੰਜ ਕੁ ਮਹੀਨੇ ਹੀ ਹੋਏ ਸਨ। ਕਰਮ ਚੰਦ ਦੇ ਪੇਟ ਵਿਚ ਸੂਲ ਉਠਿਆ, ਜਿਸ ਦੇ ਤਿਖੇ ਦਰਦ ਨਾਲ ਉਸ ਦੀ ਮੌਤ ਹੋ ਗਈ। ਇਸ ਸਾਊ ਤੇ ਅਮੀਰ ਲੜਕੇ ਦੀ ਜਵਾਨੀ ਦੀ ਮੌਤ ਤੇ ਦਿੱਲੀ ਦੇ ਲੋਕਾਂ ਨੇ ਭਾਰੀ ਸੋਗ ਮਨਾਇਆ। ਜਦ ਕਰਮ ਚੰਦ ਦੀ ਅਰਥੀ ਲੈ ਕੇ ਸ਼ਮਸ਼ਾਨ ਘਾਟ ਨੂੰ ਤੁਰੇ ਤਾਂ ਸ਼ਕੁੰਤਲਾ ਵੀ ਪਤੀ ਨਾਲ ਸਤੀ ਹੋਣ ਵਾਸਤੇ ਨਾਲ ਚੱਲ ਪਈ। ਸ਼ਮਸ਼ਾਨ ਭੂਮੀ ਨੂੰ ਰਸਤਾ ਉਥੋਂ ਦੀ ਹੀ ਲੰਘਦਾ ਸੀ, ਜਿਥੇ ਜਮਨਾ ਕੰਢੇ ਸੰਤ ਮੰਡਲੀ ਬੈਠੀ ਹੋਈ ਸੀ। ਜਿਸ ਵੇਲੇ ਮਿਰਤਕ ਦਾ ਨੜੋਆ[1] ਲੈ ਕੇ ਲੋਕ ਉਥੋਂ ਦੀ ਲੰਘ ਰਹੇ ਸਨ ਤਾਂ ਸਤੀ ਹੋਣ ਵਾਲੀ ਲੜਕੀ (ਸ਼ਕੁੰਤਲਾ) ਨੇ ਸੋਚਿਆ, ਸੰਤ ਹਰੀ ਰੂਪ ਹੁੰਦੇ ਹਨ, ਮੈਂ ਸਤੀ ਹੋਣ ਤੋਂ ਪਹਿਲਾਂ, ਸੰਤਾਂ ਦੇ ਚਰਨਾਂ ਵਿਚ ਨਮਸਕਾਰ ਕਰਦੀ ਜਾਵਾਂ। ਉਸ ਨੇ ਜ਼ਨਾਨੀਆਂ ਦੇ ਘੇਰੇ ਵਿਚੋਂ ਬਾਹਰ ਆ ਕੇ, ਬੇਰੀ ਹੇਠ ਸਮਾਧੀ ਸਥਿਤ ਸੰਤ, ਨਾਮਦੇਵ ਜੀ ਦੇ ਚਰਨਾਂ 'ਤੇ ਆਪਣਾ ਸਿਰ ਰੱਖ ਕੇ ਮੱਥਾ ਟੇਕਿਆ। ਕਰਮਾਂ ਦੀ ਮਾਰੀ ਅਤਿ ਦੁਖੀਆ ਲੜਕੀ ਦੇ ਤੱਤੇ ਹੰਝੂ ਸੰਤ ਦੇ ਪੈਰਾਂ 'ਤੇ ਪਏ ਤਾਂ ਉਨ੍ਹਾਂ ਦੀ ਸਮਾਧੀ ਖੁੱਲ੍ਹ ਗਈ। ਉਨ੍ਹਾਂ ਨੇ ਨਜ਼ਰ ਉਠਾ ਕੇ ਦੇਖਿਆ, ਕੋਈ ਸੇਤੰਬਰ[2] ਪੈਧੇ, ਲੜਕੀ ਚਰਨਾਂ 'ਤੇ ਆਪਣਾ ਸਿਰ ਰੱਖ ਕੇ ਪਈ ਹੈ। ਤਾਂ ਸਹਿਜੇ ਹੀ ਸੰਤਾਂ ਦੇ ਮੁਖੋਂ ਇਉਂ ਬਚਨ ਨਿਕਲੇ :-

## ਪਉੜੀ

ਬਾਬਾ ਬੋਲੇ ਸਹਿਜ ਭਾਅ, ਜਾਣੇ ਅਨਜਾਣੇ
ਸਾਦ ਸੁਖੀ ਰਹੁ ਬੱਚੀਏ, ਜੱਗ ਜੁਆਨੀ ਮਾਣੇ
ਰਹੇ ਅਟੱਲ ਸੁਹਾਗ ਸਦਾ, ਧੀ ਸੁਘੜ੍ਹ ਸੁਜਾਣੇ
ਬਾਣ ਅਮੋਘ[3], ਫ਼ਕੀਰ ਦੇ ਇਹ ਵਾਕ ਸਤਾਣੇ
ਨਿਕਲੇ ਸਹਿਜ, ਜ਼ਬਾਨ 'ਚੋਂ ਚੜ੍ਹ ਬਾਣ ਕਮਾਣੇ
ਜੱਗ ਦੀ ਪਰਬਲ ਸ਼ਕਤੀਓਂ ਰੋ ਕੇ ਨਹੀਂ ਜਾਣੇ
ਗਿਰ[4] ਬਸੁਧਾ[5] ਜਲ[6] ਜਾਣ ਜੇ, ਪਰ ਵਾਕ ਪੁਗਾਣੇ[7]
"ਨਰਗਿਸ" ਹਰਿ ਜਨ ਹਰੀ ਰੂਪ ਇਉਂ ਬੇਦ ਵਖਾਣੇ

---

1.ਨੜੋਆ=ਅਰਥੀ, ਸਿੜ੍ਹੀ, ਲਾਸ਼। 2. ਸੇਤੰਬਰ=ਚਿੱਟੇ ਕੱਪੜੇ। 3. ਅਮੋਘ ਬਾਣ=ਅਚੂਕ ਬਾਣ, ਖ਼ਾਲੀ ਨਾ ਜਾਣ ਵਾਲੇ ਬਾਣ। 4. ਗਿਰ=ਪਰਬਤ। 5. ਬਸੁਧਾ=ਧਰਤੀ। 6. ਜਲ=ਸਮੁੰਦਰ ਦਾ ਮਧ ਭਾਗ। 7. ਪੁਗਾਣ=(ਵਾਕ) ਪੂਰੇ ਕਰਨੇ।

ਜਦ ਨਾਮਦੇਵ ਜੀ ਨੇ ਲੜਕੀ ਨੂੰ ਕਿਹਾ, ਸਦਾ ਸੁੱਖੀ ਰਹੁ ਬੇਟੀ! ਸੁਹਾਗ ਮਾਣ। ਤਾਂ ਉਸ ਭੁੱਬ ਮਾਰ ਕੇ ਕਿਹਾ, ਬਾਬਾ ਜੀ ! ਤੁਸੀਂ ਮੈਨੂੰ ਸੁਹਾਗ ਮਾਨਣ ਦੀਆਂ ਦੁਆਵਾਂ ਦੇ ਰਹੇ ਹੋ, ਮੇਰੇ ਸੁਹਾਗ ਨੂੰ ਤਾਂ ਸਾੜਨ ਲਈ ਲੈ ਜਾ ਰਹੇ ਹਨ। ਕਹਿੰਦੇ ਨੇ ਸੰਤਾਂ ਦਾ ਬਚਨ ਅਟੱਲ ਹੁੰਦਾ ਹੈ, ਅੱਜ ਦੇਖੀਏ, ਭਾਵੀ ਪਰਬਲ ਹੈ, ਕਿ ਸਾਧ ਦਾ ਬਚਨ ਅਟੱਲ ਹੈ ?

**ਬੈਂਤ**

ਸੁਣ ਕੇ ਬਚਨ ਸੁਹਾਗ ਦੇ, ਭੁੱਬ ਮਾਰੀ
ਬਾਬਾ! ਰਿਹਾ ਹੀ ਨਹੀਂ ਸੁਹਾਗ ਮੇਰਾ
ਤਖਤੇ ਪਾ ਸ਼ਮਸ਼ਾਨ ਲੈ ਜਾ ਰਹੇ ਨੇ
ਜਾਣਾ ਫੂਕਿਆ ਚੰਨਣ ਦਾ ਬਾਗ ਮੇਰਾ
ਮੇਰੇ ਭਾ ਦਾ ਜੱਗ ਹਨੇਰ ਹੋਇਆ
ਗੁੱਲ ਹੋ ਗਿਆ ਰੌਸ਼ਨ ਚਿਰਾਗ ਮੇਰਾ
ਕਹਿੰਦੇ, ਸਾਧ ਦੇ ਬਚਨ ਅਟੱਲ ਹੁੰਦੇ
ਫੁਰੇ ਵਾਕ ਨਾ ਤੇਰੇ, ਦੁਰਭਾਗ ਮੇਰਾ
ਓਧਰ ਪਤੀ ਮੋਇਆ, ਏਧਰ ਬਚਨ ਹੋਇਆ
ਕਿਹੜਾ, ਦੇਖੀਏ ਦੋਹਾਂ 'ਚੋਂ ਠੀਕ ਹੁੰਦੈ
"ਨਰਗਿਸ" ਹੋਣੀ ਵੀ ਹੁੰਦੀ ਅਟੱਲ ਭਾਵੇਂ
ਸੰਤ-ਵਾਕ ਵੀ ਪੱਥਰ ਤੇ ਲੀਕ ਹੁੰਦੈ

ਸੁਹਾਗ ਮਾਨਣ ਦੀ ਅਸੀਸ ਸੁਣ ਕੇ, ਜ਼ਾਰੋਜ਼ਾਰ ਰੋਂਦੀ ਲੜਕੀ ਨੂੰ ਦੇਖ ਕੇ, ਸੰਤਾਂ ਨੇ ਸਹੀ ਸਥਿਤੀ ਦਾ ਅਨੁਮਾਨ ਲਾਇਆ ਤੇ ਅੰਤਰ ਧਿਆਨ ਹੋ ਗਏ। ਮਾਨੋਂ ਭਗਵਾਨ ਨਾਲ ਸੁਰਤੀ ਜੋੜ ਕੇ, ਕੋਈ ਗੁਫਤਗੂ ਕਰ ਰਹੇ ਹੋਣ। ਕੁਝ ਪਲਾਂ ਬਾਅਦ ਨੇਤਰ ਖੋਲ੍ਹੇ, ਹਜ਼ੂਰੀ ਵਿਚ ਹੱਥ ਜੋੜ ਕੇ ਖਲੋਤੀ ਅਧੀਰ ਹੋਈ ਲੜਕੀ ਨੂੰ ਬਚਨ ਕੀਤਾ : ਬੇਟੀ ! ਜੋ ਬਚਨ ਮੇਰੇ ਮੂੰਹੋਂ ਮਾਲਿਕ ਨੇ ਕਢਾਏ ਹਨ, ਉਹ ਅਵੱਸ਼ ਪੂਰੇ ਹੋਣਗੇ। (ਹਉ ਆਪ ਹੁੰ ਬੋਲ ਨ ਜਾਣਦਾ ਮੈ ਕਹਿਆ ਸਭ ਹੁਕਮਾਉ ਜੀਉ) ਤੂੰ ਇਹ (ਵਾਹਿਗੁਰੂ) ਮੰਤ੍ਰ ਮਿਰਤਕ ਪਤੀ ਦੇ ਕੰਨ ਵਿਚ ਫੂਕ ਦੇਵੀਂ। ਸੁਆਮੀ ਸੇਵਕਾਂ ਦੀ ਪੈਜ ਜ਼ਰੂਰ ਰੱਖੇਗਾ।

ਸੰਤ ਨਾਮਦੇਵ ਜੀ ਦੇ ਮੁਖੋਂ ਇਹ ਬਚਨ ਸੁਣ ਕੇ ਲੜਕੀ ਖ਼ੁਸ਼ੀ ਖ਼ੁਸ਼ੀ ਸ਼ਮਸ਼ਾਨ ਘਾਟ ਪਹੁੰਚੀ, ਉਸ ਦੇਖਿਆ, ਮਿਰਤਕ ਦੀ ਚਿਤਾ ਚਿਣ ਕੇ ਸ਼ਵ ਉਪਰ ਰੱਖਿਆ ਹੋਇਆ ਹੈ। ਮਿਰਤਕ ਦਾ ਨਦਜੀਕੀ ਸਬੰਧੀ, ਚਿਤਾ ਨੂੰ ਅੱਗ ਲਾਉਣ ਲਈ ਤਿਆਰ ਖੜਾ ਹੈ। ਲੜਕੀ ਨੇ ਜਲਦੀ ਨਾਲ ਉਸ ਹੱਥੋਂ ਮੁਆਤਾ ਰੱਖਾ ਕੇ, ਲੋਕਾਂ ਨੂੰ ਉੱਚੀ ਆਵਾਜ਼ ਵਿਚ ਆਖਿਆ,

ਮੇਰੇ ਪਤੀ ਨਾਲ ਮੈਂ ਗੱਲ ਕਰਨੀ ਚਾਹੁੰਦੀ ਹਾਂ ਮੈਨੂੰ ਇਜ਼ਾਜਤ ਦਿੱਤੀ ਜਾਵੇ। ਲੜਕੀ ਦੇ ਮੂੰਹੋਂ ਮੋਏ ਪਤੀ ਨਾਲ ਗੱਲਾਂ ਕਰਨ ਦੀ ਗੱਲ ਸੁਣ ਕੇ, ਲੋਕ ਹੈਰਾਨੀ ਵਿਚ ਕਈ ਤਰ੍ਹਾਂ ਦੀਆਂ ਗੱਲਾਂ ਕਰਨ ਲੱਗੇ। ਕਿ ਲੜਕੀ ਪਾਗਲ ਹੋ ਗਈ ਹੈ। ਕੋਈ ਕਹੇ ਸਤੀ ਹੋਣ ਤੋਂ ਡਰ ਗਈ ਹੈ। ਲੇਕਿਨ ਲੋਕਾਂ ਦੇ ਇਕੱਠ ਵਿਚੋਂ ਕਿਸੇ ਦਾਨਿਸ਼ਵਰ[1] ਦੀ ਆਵਾਜ਼ ਆਈ, ਕਿ ਲੜਕੀ ਦੀ ਆਖ਼ਰੀ ਖ਼ੁਆਹਿਸ਼ ਪੂਰੀ ਹੋਣ ਦੇਣੀ ਚਾਹੀਦੀ ਹੈ ਲੋਕਾਂ ਵੱਲੋਂ ਸ੍ਵੀਕ੍ਰਿਤੀ ਦੀਆਂ ਕੁਝ ਹੋਰ ਆਵਾਜ਼ਾਂ ਆਈਆਂ। ਤੇ ਉਹ ਸ਼ਵ ਦੇ ਸਿਰਹਾਣੇ ਆ ਬੈਠੀ।

## ਕਬਿੱਤ

ਬੈਠ ਕੇ ਸਿਰ੍ਹਾਣੇ, ਸੱਚੇ ਸਾਈਂ ਦਾ ਧਿਆਨ ਧਰ
ਸਤਿਨਾਮ ਆਖ ਪੱਲਾ ਮੁੱਖ ਤੋਂ ਉਤਾਰਦੀ
ਦੱਸਿਆ ਜੋ ਮੰਤ੍ਰ[2] ਸੰਤ ਸੱਚੇ ਸਾਈਂ ਲੋਕ,
ਮਿਰਤਕ ਪਤੀ ਦੇ, ਵਿਚ ਕੰਨ ਦੇ ਉਚਾਰਦੀ
ਮੋਇਆ ਵਾ ਪ੍ਰਾਣੀ, ਬਾਣੀ ਸੁਣ ਸੁਰਜੀਤ ਹੋਇਆ
ਖਲਕਤ ਖਲੋਤੀ ਜੋ, ਹੈਰਾਨ ਹੋ ਨਿਹਾਰਦੀ
ਮ੍ਰਿਤਕ ਜਿਵਾਵੇ, ਸਾਈਂ ਵਿਛੜੇ ਮਿਲਾਵੇ ਮੁੜ
"ਨਰਗਿਸ" ਅਪਾਰ ਲੀਲ੍ਹਾ, ਪ੍ਰਵਰਦਿਗਾਰ ਦੀ

ਸਤਿਗੁਰਾਂ ਦਾ ਫੁਰਮਾਨ ਹੈ (ਮਿਰਤਕ ਕੇ ਪਾਇਓ ਤਨ ਸਾਸਾ ਬਿਛੁਰਤ ਆਨ ਮਿਲਾਇਆ) ਸੇਠ ਦੁਰਗਾ ਦਾਸ ਦਾ ਲੜਕਾ (ਕਰਮ ਚੰਦ) ਪ੍ਰਮਾਤਮਾ ਦੀ ਕ੍ਰਿਪਾ ਨਾਲ, ਮੋਇਆ ਮੁੜ ਸੁਰਜੀਤ ਹੋ ਗਿਆ। ਸੇਠ ਦੇ ਸੰਬੰਧੀਆਂ ਅਤੇ ਹੋਰ ਸਭ ਬੰਦਿਆਂ ਨੂੰ ਅਪਾਰ ਖ਼ੁਸ਼ੀਆਂ ਹੋਈਆਂ। ਲੋਕ ਪ੍ਰਮਾਤਮਾ ਦਾ ਲੱਖ ਲੱਖ ਸ਼ੁਕਰਾਨਾ ਕਰ ਰਹੇ ਸਨ। ਕਈ ਬੰਦੇ ਬੁੱਢੀਆਂ ਸ਼ਕੁੰਤਲਾ ਬੀਬੀ ਨੂੰ ਹੀ ਡੰਡਾਉਤਾਂ ਕਰਨ ਲੱਗ ਪਏ। ਕਈ ਸਿਆਣੇ ਸੱਜਣ, ਭਗਤ ਨਾਮਦੇਵ ਜੀ ਦੀ ਕਰਾਮਾਤ ਸਮਝ ਕੇ ਉਨ੍ਹਾਂ ਦੇ ਚਰਨਾਂ 'ਤੇ ਨਮਸਕਾਰਾਂ ਕਰਨ ਤੁਰ ਪਏ। ਮੂੰਹੋਂ ਮੂੰਹ ਇਹ ਖਬਰ ਸਾਰੇ ਦਿੱਲੀ ਸ਼ਹਿਰ ਵਿਚ ਪਲਾਂ ਵਿਚ ਧੁੰਮ ਗਈ।

1. ਦਾਨਿਸ਼ਵਰ= ਸ੍ਰੇਸ਼ਟ ਬੁਧੀ ਵਾਲਾ, ਚਤੁਰ। 2. ਮੰਤ੍ਰ= ਵਾਹਿਗੁਰੂ ਗੁਰ ਮੰਤ੍ਰ ਹੈ। ਭਾ: ਗੁ:।

## ਪਉੜੀ

ਅਜਬ ਓਸ ਕਰਤਾਰ ਦੀ ਜਾਇ ਲਖੀ ਨ ਮਾਇਆ
ਖਿਨ ਮਹਿ ਥਾਪ ਨਿਵਾਜਦਾ ਖਿਨ ਕਰੇ ਸਫਾਇਆ
ਵਿਚ ਦਰਿਆਵਾਂ ਥਲ ਕਰੇ, ਥਲ ਕੂਪ ਕਰਾਇਆ
ਕੀਟਾਂ ਰਾਜ ਬਹਾਲਦਾ ਸ਼ਾਹ ਭੀਖ ਮੰਗਾਇਆ
ਸੁੱਕੇ ਕਾਸ਼ਟ[1] ਕਰ ਹਰੇ ਫਲ ਫੂਲ ਖਿੜਾਇਆ
ਜੱਗੋਂ ਜਾਂਦੇ ਜੀਵ ਦਾ ਜੀਵਨ ਪਰਤਾਇਆ
ਮਿਰਤਕ ਮੋੜ ਜਿਵਾਲ ਕੇ, ਜੱਗ ਹੈਰਤ ਪਾਇਆ
"ਨਰਗਿਸ" ਖੇਲਾਂ ਖੁਦ ਕਰੇ, ਭਗਤਾਂ ਵਡਿਆਇਆ

ਨਾਮਦੇਵ ਜੀ ਦੇ ਮੁਰਦਾ ਜੀਵਾਉਣ ਦੀ ਖਬਰ ਸਾਰੇ ਦਿੱਲੀ ਸ਼ਹਿਰ ਵਿਚ ਧੁੰਮ ਗਈ। ਸੁਣ ਸੁਣ ਕੇ ਸ਼ਹਿਰ ਦੇ ਲੋਕ ਸੰਤ ਮੰਡਲੀ ਦੇ ਦਰਸ਼ਨਾਂ ਲਈ ਵਹੀਰਾਂ ਪਾ ਕੇ ਆਉਣ ਲੱਗੇ। ਇਹ ਖਬਰਾਂ ਦਿੱਲੀ ਦਰਬਾਰ ਵੀ ਪਹੁੰਚ ਗਈਆਂ, ਕਿ ਇਕ ਹਿੰਦੂ ਫ਼ਕੀਰ ਨੇ ਮੁਰਦਾ ਜੀਵਤ ਕਰ ਦਿੱਤਾ ਹੈ। ਈਰਖਾਲੂ ਮੁਫਤੀ-ਮੌਲਾਣਿਆਂ ਨੇ ਬਾਦਸ਼ਾਹ ਨੂੰ ਨਾਮਦੇਵ ਦੇ ਵਿਰੁੱਧ ਭੜਕਾਇਆ ਕਿ ਉਸ ਦੀ ਅਜ਼ਮਤ ਦੇਖੀ ਜਾਏ।

## ਕਲੀ

ਤੱਸਬੀ ਮੌਲਵੀਆਂ ਨੇ ਸੋਭਾ ਸੁਣ ਕੇ ਨਾਮੇ ਦੀ
ਚੁਗਲੀ ਕਰੀ ਬਖੀਲਾਂ ਸ਼ਾਹ ਤੁਗਲਕ ਦੇ ਜਾ ਕੇ
ਹਿੰਦੂ ਕਾਫ਼ਰ ਨੇ ਕੋਈ ਮੋਇਆ ਜੀਵਤ ਕੀਤਾ ਏ
ਅਜ਼ਮਤ ਦੇਖੋ ਉਸ ਦੀ ਆਪਣੇ ਪਾਸ ਬੁਲਾ ਕੇ
ਆਖੇ ਨਿੰਦਕਾਂ ਦੇ ਮੰਗਵਾਇਆ ਸ਼ਾਹ ਨੇ ਨਾਮੇ ਨੂੰ
ਪਕੜ ਲਿਆਏ ਪਿਆਦੇ ਜਮਨ ਘਾਟ ਤੋਂ ਧਾ ਕੇ
ਕਹਿੰਦਾ 'ਤੁਗਲਕ' ਨਾਮੇ, ਕਰਾਮਾਤ ਦਿਖਲਾ ਕੋਈ
ਜਿਵੇਂ ਦਿਖਾਈ ਪਹਿਲਾਂ ਮੋਇਆ ਮਰਦ ਜੀਵਾਕੇ

1. ਸੁੱਕੇ ਕਾਸ਼ਟ= ਸੁੱਕਾ ਕਾਠ ਹਰਾ ਹੋਣਾ। ਸੂਕੇ ਕਾਸਟ ਹਰੇ ਚਲੂਲ। ਗੁਰਵਾਕ।

ਗਊ ਹਮਾਰੀ ਪਿਆਰੀ ਬਿਸਮਿਲ ਭਾਰੀ ਮੋਲ ਦੀ
ਕਰਦੇ ਜੀਵਤ ਕੋਈ ਚਮਤਕਾਰ ਦਿਖਲਾਕੇ
ਜੇ ਇਕ ਪਹਿਰ ਤੀਕ ਤੂੰ, ਗਊ ਜੀਵਤ ਕਰ ਸਕਿਆ ਨਾ
"ਨਰਗਿਸ" ਥਾਂ ਮਾਰਾਂਗੇ, ਸਿਰ ਗਰਦਨ ਤੋਂ ਲਾਹਕੇ

ਬਾਦਸ਼ਾਹ ਨੇ ਨਾਮਦੇਵ ਨੂੰ ਅਕਾਰਨ ਹੀ ਬੰਦੀ ਬਣਾ ਲਿਆ ਕਿ- "ਦੇਖਉ ਤੇਰਾ ਹਰਿ ਬੀਠੁਲਾ", ਤਾਂ ਭਗਤ ਨੇ ਬੜੀ ਨਿਰਭੈਤਾ ਨਾਲ ਕਿਹਾ :-

## ਗੀਤ

ਬੱਸ ਗ਼ਰਬ, ਖਲਕ ਤੇ ਸਿਤਮ ਕਰੇ, ਲਿਖੇ ਹਰਫ ਹਦੀਸ ਕੁਰਾਨ ਨਹੀਂ
ਸਭ ਚੋਜ਼ ਪਿਆਰਾ ਆਪ ਕਰੇ, ਕੁਝ ਕਰ ਸਕਦਾ ਇਨਸਾਨ ਨਹੀਂ

ਕਿਉਂ ਮਨ ਹੰਕਾਰ ਵਧਾਇਆ ਏ, ਤੈਨੂੰ ਮੋਹਿਆ ਪਰਬਲ ਮਾਇਆ ਏ
ਤੈਨੂੰ ਭਾਉਂਦੇ ਨੇ ਸੁੱਖ ਦੁਨੀਆਂ ਦੇ, ਪਰ ਮਰਨੇ ਦਾ ਕੁਝ ਧਿਆਨ ਨਹੀਂ
ਸਭ ਚੋਜ਼ ਪਿਆਰਾ ਆਪ ਕਰੇ, ਕੁਝ ਕਰ ਸਕਦਾ ਇਨਸਾਨ ਨਹੀਂ

ਨਹੀਂ ਕੋਲ ਸਹੀ ਇਨਸਾਫ ਤੇਰੇ, ਇਹ ਜ਼ੁਲਮ ਨਹੀਂ ਹੋਣੇ ਮਾਫ ਤੇਰੇ
ਜੋ ਕਰਦਾ ਅਦਲ ਸਚਾਈ ਨਾ, ਮਨਜ਼ੂਰਿਦਰ, ਸੁਲਤਾਨ ਨਹੀਂ
ਸਭ ਚੋਜ਼ ਪਿਆਰਾ ਆਪ ਕਰੇ, ਕੁਝ ਕਰ ਸਕਦਾ ਇਨਸਾਨ ਨਹੀਂ

ਹਰ ਹਿੰਦੂ-ਮੁਸਲਿਮ ਭਾਈ ਏ, ਇਹ ਰੱਬ ਦਾ ਰੂਪ ਲੋਕਾਈ ਏ
ਭਿੰਨ-ਭੇਦ ਵਿਤਕਰੇ ਬਾਜ਼ੀ ਤੇ ਖ਼ੁਸ਼ "ਨਰਗਿਸ" ਜੀ ਰਹਿਮਾਨ ਨਹੀਂ
ਸਭ ਚੋਜ਼ ਪਿਆਰਾ ਆਪ ਕਰੇ, ਕੁਝ ਸਕਦਾ ਇਨਸਾਨ ਨਹੀਂ

ਬੱਸ ਗ਼ਰਬ ਖਲਕ ਤੇ ਸਿਤਮ ਕਰੇ, ਲਿਖੇ ਹਰਫ਼ ਹਦੀਸ ਕੁਰਾਨ ਨਹੀਂ
ਸਭ ਚੋਜ਼ ਪਿਆਰਾ ਆਪ ਕਰੇ, ਕੁਝ ਕਰ ਸਕਦਾ ਇਨਸਾਨ ਨਹੀਂ

ਨਾਮਦੇਵ ਜੀ ਪਾਸੋਂ ਬੜੀ ਨਿਰਭੈਤਾ ਨਾਲ ਕੀਤੀਆਂ, ਪਤੇ ਦੀਆਂ ਗੱਲਾਂ ਸੁਣ ਕੇ, ਸ਼ਾਹੀ ਇਮਾਮ ਤੇ ਬਾਦਸ਼ਾਹ ਪਹਿਲਾਂ ਤਾਂ ਉਸ ਦੀ ਪੁੱਗੀ ਅਵਸਥਾ ਤੇ ਕੁਝ ਹੈਰਾਨ ਜਿਹੇ ਹੋਏ, ਤੇ ਫਿਰ ਉਸ ਨੂੰ ਡਰਾ ਧਮਕਾ ਕੇ ਇਸਲਾਮ ਕਬੂਲ ਕਰਾਉਣ ਦੀ ਕੋਸ਼ਿਸ਼ ਇਉਂ ਕਰਨ ਲੱਗੇ।

## ਗੀਤ

ਕੁਦਰਤ ਕਰੋਪੀ ਨਾਮਾ ! ਅੱਜ ਤੇਰੀ ਜਾਨ ਤੇ
ਮੋਈ ਗਊ ਜੀਵਾਦੇ ਜੇ ਤੈਂ ਜੀਣਾ ਏ ਜਹਾਨ ਤੇ

ਸੁਣਿਆ ਅਸਾਂ ਨੇ, ਬੰਦਾ ਮੋਇਆ ਤੈਂ ਜੀਵਾਲਿਆ
ਮੌਤ ਦਾ ਫਰਿਸ਼ਤਾ ਤੈਂ ਦੱਸ ਕਿੱਦਾਂ ਟਾਲਿਆ
ਕਰਾਮਾਤ ਦੇਖੀ ਜਾਣੀ, ਕਪਲੀ ਜੀਵਾਨ ਤੇ
ਮੋਈ ਗਊ ਜੀਵਾਦੇ ਜੇ ਤੈਂ ਜੀਣਾ ਏਂ ਜਹਾਨ ਤੇ

ਤੇਰੇ ਜੈਸਾ ਬੰਦਾ, ਹਿੰਦੂ ਚਾਹੀਦਾ ਨਹੀਂ ਰਹਿਣਾ ਜੇ
ਆਜਾ ਇਸਲਾਮ ਵਿਚ, ਸਦਾ ਸੁੱਖ ਲੈਣਾ ਜੇ
ਗੀਤਾ, ਬੇਦ, ਛੱਡ ਰੱਖ ਸਿਦਕ ਕੁਰਾਨ ਤੇ
ਮੋਈ ਗਊ ਜੀਵਾਦੇ ਜੇ ਤੈਂ ਜੀਣਾ ਏਂ ਜਹਾਨ ਤੇ

ਸਾਡੀਆਂ ਜੇ ਗੱਲਾਂ ਇਹੇ ਤੈਨੂੰ ਮਨਜ਼ੂਰ ਨਾ
ਜੀਅ ਲੈ ਸੱਤ ਘੜੀਆਂ, ਤੇ ਮੌਤ ਕੋਈ ਦੂਰ ਨਾ
ਚੁੱਪ ਕਿਉਂ ਖੜਾ ਏਂ, ਬੋਲ "ਨਰਗਿਸ" ਜ਼ਬਾਨ ਤੇ
ਮੋਈ ਗਊ ਜੀਵਾਦੇ, ਜੇ ਤੈਂ ਜੀਣਾ ਏਂ ਜਹਾਨ ਤੇ

ਕੁਦਰਤ ਕਰੋਪ ਨਾਮਾ, ਅੱਜ ਤੇਰੀ ਜਾਨ ਤੇ
ਮੋਈ ਗਊ ਜੀਵਾਦੇ, ਜੇ ਤੈਂ ਜੀਣਾ ਏਂ ਜਹਾਨ ਤੇ

ਨਾਮਦੇਵ ਜੀ ਨੇ ਸੁਲਤਾਨ ਨੂੰ ਬੇ-ਝਿਜਕ ਕਹਿ ਦਿੱਤਾ, ਕਿ ਬਾਦਸ਼ਾਹ ! ਇਹ ਕੈਸੇ ਹੋ ਸਕਦਾ ਹੈ, ਮੁਰਦਾ ਹੋਏ ਨੂੰ ਕੋਈ ਜਿੰਦਾ ਕਰ ਸਕੇ ? ਮੈਂ ਇਹ ਕੁਝ ਨਹੀਂ ਕਰ ਸਕਦਾ। ਪਰ ਹਾਂ, ਜੇ ਮੇਰਾ ਮਾਲਕ ਚਾਹੇ ਤਾਂ ਕੁਝ ਭੀ ਸੰਭਵ ਹੈ।

ਨਾਮਦੇਵ ਦਾ ਕੋਰਾ ਜਵਾਬ ਸੁਣ ਕੇ ਬਾਦਸ਼ਾਹ ਪੂਰਾ ਕਹਿਰਵਾਨ ਹੋ ਗਿਆ, ਉਸ ਨੇ ਨਾਮਦੇਵ ਨੂੰ ਮਰਵਾਉਣ ਵਾਸਤੇ, ਇਕ ਵੱਡਾ ਹਾਥੀ ਪੂਰਾ ਚੰਭਲਾ ਕੇ ਛੱਡ ਦਿੱਤਾ।

ਇਸ ਪ੍ਰਕਰਣ ਬਾਰੇ, ਸ੍ਰੀ ਗੁਰੂ ਗ੍ਰੰਥ ਸਾਹਿਬ, ਭੈਰਉ ਰਾਗ ਵਿਚ, ਅੰਗ ੧੧੬੦ ਉਪਰ, ੨੮ ਪਦੇ ਦਾ ਲੰਬਾ ਸ਼ਬਦ ਦਰਜ਼ ਹੈ :-

ਸੁਲਤਾਨ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮ੍ਹਾਰੇ ਕਾਮਾ ॥ ੧ ॥

.................... .................... ....................

ਇਸ ਵਿਚ ਨਾਮਦੇਵ ਦੀ ਵਿਜੈ, ਤੇ ਬਾਦਸ਼ਾਹ ਦੀ ਹਾਰ ਹੋਈ ਦਰਜ਼ ਹੈ।

## ਗੀਤ

ਜਾਂਚ-ਜੋਹ ਲਿਆ, ਭਗਤ ਨਹੀਂ ਡੋਲਿਆ,
ਦੇਖੀ ਝੂਠ ਦੀ, ਸਚਾਈ ਅੱਗੇ ਹਾਰ ਸੀ,
ਨਾਮਦੇਵ ਜੀ ਦੀ ਹੋਈ ਜੈ ਜੈਕਾਰ ਸੀ

ਪੈਰਾਂ ਵਿਚ ਬੇੜੀਆਂ, ਤੇ ਹੱਥਾਂ ਵਿਚ ਤਾਲ ਸੀ
ਗਾਉਂਦਾ ਗੁਣ ਨਾਮਾ, ਸੁਰ-ਤਾਲ 'ਚ ਗੋਪਾਲ ਸੀ
ਗੰਗਾ ਜਮਨਾ ਦੇ ਵਹਿਣ, ਜੇ ਉਲਟ ਰੰਦ ਪੈਣ
ਲੱਗੀ ਟੁੱਟੇ ਨਾ, ਹਰੀ ਦੇ ਸੰਗ ਤਾਰ ਸੀ
ਨਾਮਦੇਵ ਜੀ ਦੀ ਹੋਈ ਜੈ ਜੈਕਾਰ ਸੀ

ਸੁਣਿਆ ਜਦੋਂ ਕਿ ਸੱਤ ਘੜੀਆਂ ਨੇ ਬੀਤੀਆਂ
ਕਹਿੰਦਾ "ਦੀਨਦਿਆਲ ਨੇ ਅਜੇ ਨਹੀਂ ਮਿਹਰਾਂ ਕੀਤੀਆਂ?
ਤਿੰਨਾਂ ਭਵਨਾ ਦੇ ਰਾਏ, ਦਾਸ ਪੈਜ ਪ੍ਰਥਾਇ
ਆਏ ਹੋਇਕੇ ਗਰੜ ਅਸਵਾਰ ਸੀ
ਨਾਮਦੇਵ ਜੀ ਦੀ ਹੋਈ ਜੈ ਜੈਕਾਰ ਸੀ

ਪੁੱਛਦੇ ਭਗਤ ਪਾਸੋਂ ਖੜੇ ਖ਼ੁਦ ਹਰਿ ਜੀ
ਦੱਸ ਨਾਮਦੇਵ! ਹੁਣ ਕੀ ਏ ਤੇਰੀ ਮਰਜ਼ੀ?
ਮੂੰਧੀ ਮੇਦਨੀ ਕਰਾਵਾਂ, ਆਖੇਂ ਉਪਰ ਟੰਗਾਵਾਂ
ਕੀਤਾ ਜਿਨ੍ਹਾਂ ਨੇ ਤੁਸਾਂ ਦਾ ਤ੍ਰਿਸਕਾਰ ਸੀ
ਨਾਮਦੇਵ ਜੀ ਦੀ ਹੋਈ ਜੈ ਜੈਕਾਰ ਸੀ

ਧੰਨ ਭਗਵਾਨ ਦੇ ਭਗਤ ਦੀ ਕਮਾਈ ਏ
ਜ਼ਾਹਰਾ ਸ਼ਕਤਿ ਸਾਰੇ ਜੱਗ ਨੂੰ ਦਿਖਾਈ ਏ
ਹਰੀ ਹੋਇਕੇ ਦਿਆਲ, ਦਿੱਤੀ ਮੋਈ ਗਊ ਜੀਵਾਲ
ਪਾਕੇ "ਨਰਗਿਸ" ਨਿਆਣਾ ਕੱਢੀ ਧਾਰ ਸੀ
ਨਾਮਦੇਵ ਜੀ ਦੀ ਹੋਈ ਜੈ ਜੈਕਾਰ ਸੀ

ਮੋਈ ਗਊ ਜੀਊਂਦੀ ਹੋਣੀ ਅਤੇ ਸੁਲਤਾਨ ਦਾ ਨਾਮਦੇਵ ਜੀ ਦਾ ਅਨੁਸਾਰੀ ਹੋ ਜਾਣਾ, ਇਨ੍ਹਾਂ ਗੱਲਾਂ ਕਰਕੇ, ਨਾਮਦੇਵ ਜੀ ਦਾ ਜੱਸ, ਸਾਰੇ ਦੇਸ਼ ਵਿਚ ਫੈਲ ਗਿਆ। ਹੁਣ ਇਹ ਭਗਤ ਮੰਡਲੀ, ਨਾਮਦੇਵ ਜੀ ਤੋਂ ਇਲਾਵਾ ਗਿਆਨ ਦੇਵ ਜੀ, ਭਗਤ ਤ੍ਰਿਲੋਚਨ ਜੀ, ਮਾਤਾ ਗੋਨਾ ਬਾਈ ਅਦਿ ਸੰਗ, ਦਿੱਲੀ ਤੋਂ ਹੋਰ ਤੀਰਥਾਂ ਦੀ ਯਾਤਰਾ ਲਈ ਚੱਲ ਪਿਆ। ਕਾਂਸ਼ੀ, ਪ੍ਰਾਗ, ਅਯੁਧਿਆ, ਗਯਾ ਜੀ, ਬਿੰਦਰਾਬਨ, ਰਾਮੇਸ਼ਵਰ ਅਤੇ ਓਅੰਕਾਰ ਦਾ ਮੰਦਰ ਵੀ ਦੇਖਿਆ। ਜਦ ਉਹ ਮਧ ਭਾਰਤ (C.P.) ਆਉਢਿਆ ਨਾਗਨਾਥ ਦੇ ਮੰਦਰ 'ਕਪਲਧਾਰਾ' ਪਹੁੰਚੇ, ਤਾਂ ਨਾਮਦੇਵ ਜੀ ਮੰਦਰ ਵਿਚ ਬੈਠ ਕੇ ਭਜਨ ਕਰਨ ਲੱਗ ਪਏ। ਪੁਜਾਰੀ ਬ੍ਰਾਹਮਣਾਂ ਨੂੰ ਪਤਾ ਲੱਗਾ ਕਿ ਨਾਮਦੇਵ ਜੀ ਸ਼ੂਦਰ ਸ਼੍ਰੇਣੀ ਵਿਚੋਂ ਹਨ ਤਾਂ ਉਨ੍ਹਾਂ ਨੇ ਭਗਤ ਨੂੰ ਧੱਕੇ ਮਾਰ ਕੇ ਮੰਦਰ ਵਿਚੋਂ ਬਾਹਰ ਕੱਢ ਦਿੱਤਾ। ਤੇ ਉਨ੍ਹਾਂ ਕੋਲੋਂ ਖੜਤਾਲਾਂ ਖੋਹ ਲਈਆਂ। ਇਸ ਢੇਡ[1] ਨੇ ਮੰਦਰ ਨੂੰ ਭ੍ਰਿਸ਼ਟ ਕਰ ਦਿੱਤਾ, ਕਹਿ ਕੇ ਨਾਮਦੇਵ ਜੀ ਦਾ ਨਿਰਾਦਰ ਕੀਤਾ। ਨਾਮਦੇਵ ਜੀ ਆਪਣੀ ਕੰਮਲੀ ਸਮੇਟਦੇ ਹੋਏ ਮੰਦਰ ਦੇ ਪਿੱਛੇ ਜਾ ਬੈਠੇ ਤੇ ਆਪਣੇ ਬਿਠਲ ਨੂੰ ਨਿਹੋਰੇ[2] ਦੇਣ ਲੱਗੇ।

## ਕਾਫ਼ੀ

ਨਾਮਦੇਵ ਨੇ ਭਗਤਿ ਵਛਲ ਦਾ ਬਹਿ ਕੇ ਧਿਆਨ ਲਗਾਇਆ ਏ
ਤੂੰ ਮੈਨੂੰ ਨਾ ਮਨੋਂ ਵਿਸਾਰੀਂ ਦੁਨੀਆਂ ਨੇ ਠੁਕਰਾਇਆ ਏ
ਭਰਮ "ਮਹਾਨ ਹੋਣ ਦੇ" ਬਿਪਰਾਂ, ਮਨ ਵਿਚ ਗਰਬ ਵਧਾਇਆ ਏ
ਸ਼ੂਦਰ, ਢੇਡ ! ਕਮੀਨਾ ਕਹਿ ਕੇ ਬਿਨ ਤਕਸੀਰੋਂ ਤਾਇਆ ਏ
ਤਾਲ[3] ਝਾਲ[4] ਵੀ ਖੋਹ ਲਏ ਮੇਰੇ, ਮੰਦਰੋਂ ਬਾਹਰ ਕਢਾਇਆ ਏ
ਬਾਪ ਬੀਠਲਾ ! ਦਾਸ ਕਰੇ ਕੀ ? ਸਮਝ ਨਹੀਂ ਕੁਝ ਆਇਆ ਏ

1. ਢੇਡ (ਢੇਢ)= ਮੁਰਦੇ ਦਾ ਮਾਸ ਖਾਣ ਵਾਲਾ, ਨੀਚ। 2. ਨਿਹੋਰੇ= ਅਹਿਸਾਨ ਭਿੰਨੀਆਂ ਪ੍ਰਾਰਥਨਾਵਾਂ। 3. ਤਾਲ= ਛੈਣੇ, ਝਾਂਜ (ਖੜਤਾਲਾਂ)। 4. ਝਾਲ= ਵੱਡੇ ਛੈਣੇ।

ਮਰੇ ਬਾਅਦ ਜੇ ਮੁਕਤੀ ਦੇਵੇਂ ਕੌਣ ਕਹੂ, ਮੁਕਤਾਇਆ ਏ[5]
ਇਤਨਾ ਨਹੀਂ ਕਿਸੇ ਨੇ ਕਹਿਣਾ, ਨਾਮਾ ਨੂਰ ਸਮਾਇਆ ਏ
ਮਹਾਂਬਲੀ ਕ੍ਰਿਪਾਲੂ-ਦਿਆਲੂ[6] ਪਰਬਲ[7] ਤੇਰੀ ਮਾਇਆ ਏ
ਨਰਗਿਸ ਨਾਮੇ ਕੌਣ ਜਾਣਦਾ ਜਸ ਤੇਰਾ ਪਿਛੜਾਇਆ ਏ[8]

ਮੰਦਰ ਦੇ ਪਿਛਲੇ ਪਾਸੇ ਬੈਠਾ ਨਾਮਦੇਵ, ਆਪਣੇ ਬਿਠਲ ਨੂੰ ਮਿੱਠੇ ਮੇਹਣੇ ਦੇ ਰਿਹਾ ਸੀ। ਉਸ ਦੇ ਪਾਸ ਉਸ ਨਾਲ ਹਮਦਰਦੀ ਰੱਖਣ ਵਾਲੇ ਅਤੇ ਪਾਂਡਿਆਂ ਹੱਥੋਂ ਸਤੇ ਹੋਏ ਲੋਕ ਵੀ, ਇਕੱਠੇ ਹੋ ਗਏ। ਨਾਮਦੇਵ ਕਹਿ ਰਿਹਾ ਸੀ, ਹੇ ਮੇਰੇ ਮਾਲਿਕ ! ਇਹ ਹੰਕਾਰੀ ਲੋਕ, ਤੇਰੇ ਉਪਰ ਹੀ ਕਬਜ਼ਾ ਕਰਕੇ ਬਹਿ ਗਏ ਹਨ। ਮੈਨੂੰ ਤਾਂ ਤੇਰੇ ਘਰ ਵਿਚ ਬਹਿ ਕੇ, ਤੇਰਾ ਨਾਮ ਵੀ ਨਹੀਂ ਜੱਪਣ ਦਿੰਦੇ। ਜੇ ਤੈਂ ਪ੍ਰਗਟ ਹੋ ਕੇ, ਹੁਣ ਵੀ ਕੋਈ ਕਲਾ ਨਾ ਦਿਖਾਈ ਤਾਂ ਬਾਕੀ ਲੋਕਾਂ ਦਾ ਭਰੋਸਾ ਵੀ ਤੇਰੇ ਉਪਰ ਨਹੀਂ ਰਹਿਣਾ। ਫਿਰ ਤੇਰੀ ਭਗਤੀ ਕੌਣ ਕਰੇਗਾ ? ਹੁਣ ਮੇਰੀ ਪਤ, ਆਪਣੀ ਲਾਜ, ਬਚਾਉਣ ਲਈ ਕੋਈ ਕਲਾ ਵਰਤਾਅ।

## ਦੁਤਾਰਾ ਛੰਦ

ਪਾ ਭਰਮ ਲੋਕਾਈ ਨੂੰ, ਇਨ੍ਹਾਂ ਜੱਗ ਦੀ ਕਰੀ ਖੁਆਰੀ
ਅਭਿਮਾਨੀ ਪੰਡਿਤਾਂ ਨੇ, ਜ਼ਬਰਨ ਮੇਰ ਹਰੀ ਤੇ ਮਾਰੀ
ਐ ਭਗਤਿ ਵਛਲ[9] ਸੁਆਮੀ ਦਇਆ ਦ੍ਰਿਸ਼ਟਿ ਦਾਸ ਤੇ ਧਾਰੋ
ਨਜ਼ਰਾਂ ਵਿਚ ਰੱਖ ਆਪਣੇ, ਨਾ ਇਕ ਪੱਲ ਭਰ ਮਨੋਂ ਵਿਸਾਰੋ
ਕਮਜ਼ੋਰੇ ਨਿਰਧਨ ਤੇ, ਡਾਢੇ ਕੋਪ ਰਹੇ ਧਨਧਾਰੀ
ਅਭਿਮਾਨੀ ਪੰਡਿਤਾਂ ਨੇ, ਜ਼ਬਰਨ ਮੇਰ ਹਰੀ ਤੇ ਮਾਰੀ
ਬਣ ਮਾਲਿਕ ਮੰਦਰਾਂ ਦੇ ਰੱਬ ਦੇ ਠੇਕੇਦਾਰ ਕਹਾਉਂਦੇ
ਸਭ ਆਪਣੇ ਮਤਲਬ ਦੇ, ਆਪੇ ਧਰਮ-ਅਸੂਲ ਬਣਾਉਂਦੇ
ਦੁਨੀਆਂ ਦੇ ਬੰਦਿਆਂ ਦੀ ਇਨ੍ਹਾਂ ਸਾਂਭ ਲਈ ਸਰਦਾਰੀ
ਅਭਿਮਾਨੀ ਪੰਡਿਤਾਂ ਨੇ, ਜ਼ਬਰਨ ਮੇਰ ਹਰੀ ਤੇ ਮਾਰੀ

---

5. ਮੁਕਤਾਇਆ= ਮੁਕਤ ਹੋ ਗਿਆ ਹੈ। 6. ਕਿਪਾਲੂ-ਦਿਆਲੂ= ਤੂੰ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈ, 7. ਪਰਬਲ (ਪ੍ਰਬਲ)= ਬਹੁਤ ਭਾਰੀ ਬਲ ਵਾਲਾ। 8. ਪਿਛੜਾਇਆ= ਪਿੱਛੇ ਕੀਤਾ ਜਾਣਾ, ਨਜ਼ਰੰਦਾਜ਼ ਕਰ ਦੇਣਾ। 9. ਭਗਤ ਵਛਲ= ਉਪਾਸ਼ਨਾ ਦਾ ਪਿਆਰਾ, ਭਗਤ ਨਾਲ ਮੁਹੱਬਤ ਕਰਨਾ ਵਾਲਾ।

ਬੰਦਗੀ ਵਿਚ ਬੈਠੇ ਦੇ, ਮੇਰੇ ਉਪਰ ਅਕਾਰਨ ਰੋਹੇ[10]
ਦੇਹੁਰੇ 'ਚੋਂ ਕੱਢ ਛੱਡਿਆ, ਧੱਕੇ ਨਾਲ ਤਾਲ ਵੀ ਖੋਹੇ
ਰੱਬ ਦੇ ਗੁਣ ਗਾਉਂਦੇ ਨੂੰ, ਮੈਨੂੰ ਰੋਕ ਰਹੇ ਹੰਕਾਰੀ
ਅਭਿਮਾਨੀ ਪੰਡਿਤਾਂ ਨੇ, ਜ਼ਬਰਨ ਮੇਰ ਹਰੀ ਤੇ ਮਾਰੀ

ਮੇਰਾ ਕੁਝ ਜਾਣਾ ਨਹੀਂ, ਜੱਗ ਵਿਚ ਕੌਣ ਜਾਣਦਾ ਮੈਨੂੰ
ਮਾਰਿਆ ਜਨ ਬੀਠਲ ਦਾ, ਤਾਨੇ ਲੋਕ ਦੇਣਗੇ ਤੈਨੂੰ
ਜੇ ਤੂੰ ਹੁਣ ਬਾਹੁੜੇ ਨਾ, ਭਗਤੀ ਕਿਹੜਾ ਕਰੂ ਤੁਮਾਰੀ
ਅਭਿਮਾਨੀ ਪੰਡਿਤਾਂ ਨੇ ਜ਼ਬਰਨ ਮੇਰ ਹਰੀ ਤੇ ਮਾਰੀ

ਹੁਣ ਸਾਖਿਆਤ ਹੋ ਕੇ ਦਾਸ ਦੀ ਰੱਖਿਆ ਕਰੋ ਗੁਸਾਈਂ
ਅਗਿਆਨੀ ਅੰਧਿਆਂ ਨੂੰ, ਸ਼ਕਤਿ ਦੀ ਜ਼ਰਾ ਝਲਕ ਦਿਖਲਾਈਂ
ਜੇ ਜ਼ੋਰਾ-ਜ਼ਬਰੀ ਤੋਂ, ਪਰਤਣ ਬਦੀਆਂ ਦੇ ਵਿਉਪਾਰੀ
ਅਭਿਮਾਨੀ ਪੰਡਿਤਾਂ ਨੇ, ਜ਼ਬਰਨ ਮੇਰ ਹਰੀ ਤੇ ਮਾਰੀ

ਮੇਰਾ ਜਨਮ ਸ਼ੂਦਰਾਂ ਦੇ, ਪੈ ਗਿਆ ਬਾਹਮਣ ਹੱਥੋਂ ਮਰਨਾ
ਜੇ ਮੂਏ ਮੁਕਤਿ ਦਿਓ, ਫਿਰ ਮੈਂ ਕੀ ਮੁਕਤੀ ਨੂੰ ਕਰਨਾ
ਮੁਖ ਮੇਰੀ ਤਰਫ ਕਰੋ, ਦੇਖੇ "ਨਰਗਿਸ" ਦੁਨੀਆਂ ਸਾਰੀ
ਅਭਿਮਾਨੀ ਪੰਡਿਤਾਂ ਨੇ, ਜ਼ਬਰਨ ਮੇਰ ਹਰੀ ਤੇ ਮਾਰੀ

ਨਾਮਦੇਵ ਕਹਿ ਰਿਹਾ ਸੀ, ਹੇ ਪ੍ਰਭੂ ! ਤੇਰੇ ਦੇਹੁਰੇ ਹੱਸਦਾ ਖੇਲਦਾ ਆਇਆ ਸਾਂ, ਕਿ ਆਪਣੇ ਬਾਪ ਬਿਠਲ ਦੀ ਗੋਦ ਵਿਚ ਬੈਠ ਕੇ ਤੇਰੀ ਭਗਤੀ ਦਾ ਅਨੰਦ ਮਾਣਾਂਗਾ, ਪਰ ਇਨ੍ਹਾਂ ਤੱਸਬੀ ਤੇ ਹੰਕਾਰੀ ਪਾਂਡਿਆਂ ਨੇ, ਹਿੰਦੂ ਧਰਮ ਸਥਾਨ ਨੂੰ ਆਪਣੀ ਵਿਰਾਸਤ ਸਮਝ ਕੇ ਮੈਨੂੰ ਦੇਹੁਰੇ ਵਿਚੋਂ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਹੈ। ਹੁਣ ਤੂੰ ਮੈਨੂੰ ਹਿੰਦੂ ਦੇਵਤੇ ਦੇ ਰੂਪ ਵਿਚ ਨਹੀਂ, ਬਲਕਿ ਇਸਲਾਮੀ ਰਹਿਬਰ (ਕਲੰਦਰ) ਅਬਦਾਲੀ ਦੇ ਭੇਸ ਵਿਚ ਪ੍ਰਗਟ ਹੋ ਕੇ ਦਰਸ਼ਨ ਦੇ।

10. ਰੋਹੇ= ਕ੍ਰੋਧਵਾਨ ਹੋਏ।

## ਰਾਗ ਭੈਰਉ ਨਾਮਦੇਵ ਜੀਉ ॥

ਆਉ ਕਲੰਦਰ[੧] ਕੇਸਵਾ[੨] ॥ ਕਰਿ ਅਬਦਾਲੀ[੩] ਭੇਸਵਾ ॥ ਰਹਾਉ ॥
ਜਿਨਿ ਆਕਾਸ ਕੁਲਹ[੫] ਸਿਰਿ ਕੀਨੀ ਕਉਸੈ[੬] ਸਪਤ ਪਯਾਲਾ[੪] ॥
ਚਮਰ ਪੋਸ ਕਾ[੭] ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥ ੧ ॥
ਛਪਨ ਕੋਟਿ ਕਾ ਪੇਹਨੁ[੮] ਤੇਰਾ ਸੋਲਹ ਸਹਸ ਇਜਾਰਾ[੯] ॥
ਭਾਰ ਅਠਾਰਹ[੧੦] ਮੁਗਦਰੁ ਤੇਰਾ[੧੧] ਸਹਨਕ[੧੨] ਸਭ ਸੰਸਾਰਾ ॥ ੨ ॥
ਦੇਹੀ ਮਹਜਿਦਿ ਮਨੁ ਮਉਲਾਨਾ ਸਹਸ ਨਿਵਾਜ ਗੁਜਾਰੈ ॥
ਬੀਬੀ ਕਉਲਾ[੧੩] ਸਉ ਕਾਇਨੁ[੧੪] ਤੇਰਾ ਨਿਰੰਕਾਰ ਆਕਾਰੈ ॥ ੩ ॥
ਭਗਤਿ ਕਰਤ ਮੇਰੇ ਤਾਲ ਛਿਨਾਇ[੧੫] ਕਹਿ ਪਹਿ ਕਰਉ ਪੁਕਾਰਾ ॥
ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ[੧੬] ॥ ੪ ॥ ੧ ॥

## ਦਵਯਾ ਛੰਦ

ਆਓ ਕਲੰਦਰ ਕੇਸ਼ਵ ਮੇਰੇ, ਅਬ ਅਬਦਾਲੀ ਬਣ ਕੇ
ਸਪਤ ਪਤਾਲ ਬਣਾ ਕੇ ਕੌਸਾਂ, ਕੁੱਲਾ ਗਗਨ ਸਿਰ ਤਣ ਕੇ
ਵਿਸ਼ਨੂੰ ਆਦਿਕ ਰੂਪ ਧਾਰ ਕੇ, ਹੁਣ ਏਥੇ ਨਾ ਆਈਂ
ਭੇਖੀ ਪਤਿਤ ਪਾਖੰਡੀਆਂ ਪਾਸੋਂ, ਜਗਤ ਬਚਾ ਲੈ ਸਾਈਂ

ਛੱਪਨ ਕੋਟ ਘਟਾਂ ਦਾ ਚੋਲਾ, ਸੋਲਾਂ ਸਹਿਸ ਇਜ਼ਾਰਾ
ਸੋਟਾ ਬਨਸਪਤ ਭਾਰ ਅਠਾਰਾ, ਬਰਤਣ ਆਲਮ ਸਾਰਾ
ਗ੍ਰਿਸਤੀ ਬਣ ਲੋਕਾਂ ਵਿਚ ਰਹਿ ਕੇ, ਦੁੱਖ ਸੁੱਖ ਨਾਲ ਵੰਡਾਈ
ਭੇਖੀ ਪਤਿਤ ਪਾਖੰਡੀਆਂ ਪਾਸੋਂ, ਜਗਤ ਬਚਾ ਲੈ ਸਾਈਂ

---

1. ਕਲੰਦਰ= ਇਕ ਫ਼ਕੀਰੀ ਫਿਰਕਾ। 2. ਕੇਸਵਾ= ਕੇਸਾਧਾਰੀ। 3. ਅਬਦਾਲੀ= ਇਕ ਫ਼ਕੀਰੀ ਫਿਰਕਾ। 4. ਸਪਤ ਪਯਾਲਾ= ਸੱਤ ਪਾਤਾਲ। 5. ਕੁਲਹ=ਕੁੱਲਾ, ਟੋਪਾ। 6. ਕਉਸੈ= ਖੜਾਮਾ। 7. ਚਮਰਪੋਸਕਾ= ਚਮੜੇ ਦਾ। 8. ਪੇਹਨ= ਪਹਿਰਾਵਾ। 9. ਇਜਾਰਾ= ਤੰਬਾ, ਸਲਵਾਰ। 10. ਭਾਰ ਅਠਾਰਹ= ਖੋਤੇ ਦੇ 18 ਲੱਦੇ ਬਨਸਪਤੀ। 11. ਮੁਗਦਰ ਤੇਰਾ= ਸੋਟਾ ਮੁਤਕਹਿਰਾ। 12. ਸਹਨਕ= ਰਕੇਬੀ, ਪਾਤਰ। 13. ਬੀਬੀ ਕਉਲਾ= ਮਾਇਆ। 14. ਕਾਇਨ= ਨਕਾਹ। 15. ਛਿਨਾਏ= ਖੋਹਾਏ। 16. ਬੇਦੇਸਵਾ= ਦੇਸ਼ਾਂ ਵਿਦੇਸ਼ਾਂ ਵਿਚ।

ਦੇਹੀ ਮੇਰੀ ਮਸਜਿਦ ਤੇਰੀ, ਮਨ ਮੇਰਾ ਵਿਚ ਕਾਜ਼ੀ
ਸਹਿਜ ਨਿਵਾਜ਼ ਗੁਜ਼ਾਰੇ ਵਕਤੀ, ਬਣ ਕੇ ਪਾਕ ਨਮਾਜ਼ੀ
ਗ਼ਫ਼ਲਤ ਵਿਚ ਮਨ ਮੇਰਾ ਨਾ ਹੁਣ, ਗੁਆਵੇ ਵਕਤ ਅਜਾਂਈਂ
ਭੇਖੀ ਪਤਿਤ ਪਾਖੰਡੀਆਂ ਪਾਸੋਂ, ਜਗਤ ਬਚਾ ਲੈ ਸਾਈਂ

ਬੀਬੀ ਕਉਲਾ ਨਾਲ ਕੇਸ਼ਵਾ, ਅਗਦ ਪੜ੍ਹਾਇਆ ਤੇਰਾ
ਦੇਸ਼ ਵਿਦੇਸ਼ੀ ਫਿਰ ਫਿਰ ਵੀ, ਹੈ ਹਰ ਘਰ ਤੇਰਾ ਡੇਰਾ
ਸੂਰਜ ਵਾਂਗ ਨੂਰ ਦਾ ਜਲਵਾ, ਦਿਸਦਾ ਸਭਨੀਂ ਥਾਂਈਂ
ਭੇਖੀ ਪਤਿਤ ਪਾਖੰਡੀਆਂ ਪਾਸੋਂ, ਜਗਤ ਬਚਾ ਲੈ ਸਾਈਂ

ਕਿਸ਼ਨ, ਬਿਸ਼ਨ, ਸ਼ਿਵ, ਸੁਰਪਤਿ ਬ੍ਰਹਮਾ, ਸਭ ਬਾਹਮਣ ਨੇ ਰੋਕੇ
ਰਾਮ, ਰਹੀਮ ਰੂਪ ਸਭ ਤੇਰੇ, ਆ ਅਬਦਾਲੀ ਹੋ ਕੇ
ਅਟਕ ਪਵੇ ਨਾ ਯਾਰ ਮਿਲਣ ਤੋਂ, ਐਸਾ ਵੇਸ ਬਣਾਈਂ
ਭੇਖੀ ਪਤਿਤ ਪਾਖੰਡੀਆਂ ਪਾਸੋਂ, ਜਗਤ ਬਚਾ ਲੈ ਸਾਈਂ

ਚਮਤਕਾਰ ਕਰ ਕੋਈ ਐਸਾ, ਦੇਖੇ ਦੁਨੀਆਂ ਸਾਰੀ
ਸਮਝਣ ਲੋਕੀਂ ਬੀਠਲ ਬਣਿਆ, ਨਾਮੇ ਦਾ ਹਿਤਕਾਰੀ
ਜਾਤ ਵਰਣ ਦਾ ਭੇਦ ਭੁਲਾ ਕੇ, "ਨਰਗਿਸ" ਗਲੇ ਲਗਾਈਂ
ਭੇਖੀ ਪਤਿਤ ਪਾਖੰਡੀਆਂ ਪਾਸੋਂ, ਜਗਤ ਬਚਾ ਲੈ ਸਾਈਂ

ਪਹਿਲਾਂ ਨਾਮਦੇਵ ਜੀ ਸਰਗੁਣ ਦੇ ਪੂਜਾਰੀ ਸਨ ਅਤੇ ਦੇਵੀ-ਦੇਵਤਿਆਂ ਦੀ ਪ੍ਰਸਤਿਸ ਕਰਦੇ ਸਨ। ਫਿਰ ਮਹਾਂਪੁਰਖਾਂ ਦੀ ਸੰਗਤ ਕਰਕੇ, ਨਿਰਗੁਣ ਦੀ ਉਪਾਸ਼ਨਾ ਕਰਨ ਲੱਗੇ, ਜਿਸ ਦਾ ਸਦਕਾ ਉਹ ਬ੍ਰਹਮ ਗਿਆਨੀ ਦੀ ਅਵਸਥਾ ਵਿਚ ਪਹੁੰਚ ਕੇ ਪ੍ਰਮਾਤਮਾ ਨੂੰ ਸਰਬ-ਵਿਆਪਕ ਦੇਖ ਰਹੇ ਸਨ।

ਜਦ ਨਾਮਦੇਵ ਨੂੰ ਮੁਸਲਮਾਨ ਬਾਦਸ਼ਾਹ ਨੇ ਡਰਾਵੇ ਦਿੱਤੇ, ਤਾਂ ਉਸ ਨੂੰ ਕਿਹਾ, ਕਿ ਮੇਰੀ ਪੈਜ ਰੱਖਣ ਲਈ, ਗਰੜ ਤੇ ਸਵਾਰ ਗੋਬਿੰਦ ਜੀ ਆ ਰਹੇ ਹਨ। ਇਕ ਕੱਟੜ ਮੁਸਲਮਾਨ ਦੇ ਸਾਹਮਣੇ ਪ੍ਰਮਾਤਮਾ ਦਾ ਉਹ ਰੂਪ ਦੱਸ ਰਹੇ ਹਨ, ਜੋ ਹਿੰਦੂ ਪੁਰਾਣਾਂ ਨੇ ਲਿਖਿਆ ਹੈ, ਪਰ ਜਦੋਂ ਮੰਦਰ ਵਿਚੋਂ ਹਿੰਦੂ ਬ੍ਰਾਹਮਣ ਕੱਢ ਰਹੇ ਹਨ, ਤਾਂ ਆਪਣੇ ਪ੍ਰਭੂ ਨੂੰ ਮੁਸਲਮਾਨੀ ਰੂਪ ਵਾਲਾ ਬਿਆਨ ਕਰ ਰਹੇ ਹਨ। ਨਾਮਦੇਵ ਜੀ ਕਿਸੇ ਖਾਸ ਸਰੂਪ ਦੇ ਪੁਜਾਰੀ ਨਹੀਂ ਹਨ। ਉਨ੍ਹਾਂ ਦਾ ਪ੍ਰਮਾਤਮਾ "ਸਗਲ ਬੇਦੇਸਵਾ ਹੈ" ਤੇ ਉਹ ਸਰਬ-ਵਿਆਪਕ ਹੈ। ਉਸੇ

ਨੂੰ ਆਉਣ ਲਈ ਪੁਕਾਰਦੇ ਹਨ :-

"ਆਉ ਕਲੰਦਰ ਕੇਸਵਾ॥ ਕਰਿ ਅਬਦਾਲੀ ਭੇਸਵਾ"

ਜਿਵੇਂ ਪੁਰਾਣਾਂ ਅਨੁਸਾਰ ਹਿੰਦੂਆਂ ਨੇ, ਦਸੇ ਦਿਸ਼ਾਵਾਂ ਦੇ ਪਾਲਕ ਦਸ ਦਿਗਪਾਲ ਮੰਨੇ ਹਨ, ਤਿਵੇਂ ਮੁਸਲਮਾਨ ਮੱਤ ਦੇ ਆਚਾਰੀਆਂ ਨੇ ਧਰਤੀ ਦੇ ਪਾਲਕ 70 ਅਬਦਾਲ ਮੰਨੇ ਹਨ। ਜਿਨ੍ਹਾਂ ਵਿਚੋਂ 40 ਸ਼ਾਮ ਵਿਚ ਅਤੇ 30 ਹੋਰ ਥਾਈਂ ਰਹਿੰਦੇ ਹਨ। ਅਬਦਾਲ ਆਮ ਲੋਕਾਂ ਵਿਚ ਉਨ੍ਹਾਂ ਵਾਂਗ ਹੀ ਰਹਿੰਦੇ ਹਨ, ਉਨ੍ਹਾਂ ਨੂੰ ਕੋਈ ਪਛਾਣ ਨਹੀਂ ਸਕਦਾ। ਉਨ੍ਹਾਂ ਵਿਚੋਂ ਜੇ ਇਕ ਮਰ ਜਾਂਦਾ ਹੈ ਤਾਂ ਉਸ ਦੀ ਜਗ੍ਹਾ ਇਕ ਹੋਰ ਕਾਇਮ ਹੋ ਜਾਂਦਾ ਹੈ, ਉਹ 70 ਹੀ ਰਹਿੰਦੇ ਹਨ।

## ਕਬਿੱਤ

ਹਿੰਦੂ ਲੋਕ ਕਹਿੰਦੇ ਜਿਵੇਂ ਦਸੋਂ ਹੀ ਦਿਸ਼ਾਵਾਂ ਵਿਚ
ਧਰਤੀ ਦੇ ਰਾਖੇ ਰਹਿੰਦੇ ਦਸ ਦਿਗਪਾਲ ਨੇ
ਤਿਵੇਂ ਇਸਲਾਮ ਦੇ ਪੈਗੰਬਰਾਂ ਤੇ ਆਲਮਾ ਨੇ
ਮੰਨੇ ਸਾਰੇ ਜੱਗ 'ਤੇ ਸੱਤਰ ਅਬਦਾਲ ਨੇ
ਚਾਲੀ ਅਬਦਾਲ ਸ਼ਾਮ ਦੇਸ਼ 'ਚ ਰਹਿਣ ਨਿੱਤ
ਬਾਕੀ ਤੀਸ ਹੋਰ ਥਾਈਂ ਕਰਦੇ ਸੰਭਾਲ ਨੇ
ਇਕ ਜੇ ਬਫਾਤ ਪਾਵੇ, ਹੋਰ ਉਹਦੀ ਜਗ੍ਹਾ ਆਵੇ
ਗਿਣਤੀ 'ਚ ਰਹਿੰਦੇ ਸਦਾ ਸੱਤਰ ਬਹਾਲ ਨੇ

## ਕਬਿੱਤ

ਰਹਿੰਦੇ ਅਬਦਾਲ ਦੁਨੀਦਾਰਾਂ ਪ੍ਰਵਾਰਾਂ ਵਿਚ
ਰੱਖਦੇ ਬਣਾ ਕੇ ਵੇਸ ਆਪਣਾ ਫ਼ਕੀਰ ਦਾ
ਸੀਸ ਉਤੇ ਕੁੱਲਾ, ਮੁਤਕਹਿਰ ਹੁੰਦਾ ਹੱਥ ਵਿਚ
ਮਧਰਾ ਤੇ ਮੋਟਾ ਸੋਟਾ, ਟੋਟਾ ਜਿਓ ਸ਼ਤੀਰ ਦਾ
ਨੀਵਾਂ ਖੁੱਲ੍ਹਾ ਚੋਲਾ, ਹੁੰਦਾ ਮੋਕਲਾ ਪਜਾਮਾ ਲੱਕ
ਕਾਠ ਦੀਆਂ ਕੌਸਾਂ, ਇਹ ਹੈ ਪਹਿਰਨ ਸਰੀਰ ਦਾ
ਪਾਤਰ ਸਿਰਫ਼ ਇਕ ਚਿੱਪੀ ਹੁੰਦੀ ਹੱਥ ਵਿਚ
"ਨਰਗਿਸ" ਲਿਬਾਸ ਅਬਦਾਲ ਮੱਤਧੀਰ ਦਾ

ਮਾਰਫਤ ਮਨ ਮਾਰਹੁ ਅਬਦਾਲਾ ॥

ਮਾਰੂ ਸੋਲਹੇ ਮਹਲਾ ੫ ॥

ਸਿਰ ਉੱਪਰ ਕੁੱਲਾ (ਤਿੱਖੀ ਨੋਕ ਵਾਲਾ ਟੋਪਾ) ਵੱਡਾ ਖੁੱਲ੍ਹਾ ਪਜਾਮਾ ਪੈਰਾਂ ਵਿਚ ਖੜਾਵਾਂ, ਹੱਥ ਵਿਚ ਮੁਤਹਿਰਾ (ਮੋਟਾ ਤੇ ਮਧਰਾ ਸੋਟਾ) ਅਤੇ ਚਿਪੀ ਆਦਿ ਬਰਤਨ। ਨਾਮਦੇਵ ਜੀ ਨੇ ਆਪਣੇ ਸੁਆਮੀ ਅਬਦਾਲ ਦਾ ਵਿਰਾਟ ਰੂਪ ਚਿਤਵਿਆ ਹੈ, ਜਿਵੇਂ ਆਕਾਸ਼, ਉਸਦਾ ਕੁੱਲਾ, ਪਾਤਾਲ, ਖੜਾਵਾਂ, ਜੀਵਾਂ ਦੇ ਸਰੀਰ, ਉਸ ਦਾ ਮੰਦਰ, ਮੇਘ-ਘਟਾਂ ਉਸ ਦਾ ਚੋਲਾ, ਤੇ ਸੋਲ੍ਹਾਂ ਹਜ਼ਾਰ (ਆਲਮ) ਉਸ ਦਾ ਇਜ਼ਾਰਾ, ਬਨਸਪਤੀ ਦਾ ਸੋਟਾ, ਸਾਰੀ ਕਾਇਨਾਤ ਉਸ ਦਾ ਭਾਂਡਾ। ਭਗਤ ਜੀ ਨੇ ਆਪਣੀ ਦੇਹ ਦੀ ਉਸ ਲਈ ਮਸੀਤ ਤੇ ਮਨ ਮੌਲਵੀ ਬਣਾਇਆ ਹੈ।

ਨਾਮਦੇਵ ਜੀ ਪ੍ਰਭੂ ਭਗਤੀ ਵਿਚ ਵੀ ਪੂਰੇ ਸਨ। ਅਭੰਗ (ਭਜਨ) ਸ਼ਬਦ ਵਿਚ ਹਰੀ ਕੀਰਤੀ ਲਿਖਣ ਵਾਲੇ ਨਿਪੁੰਨ ਕਵੀ ਵੀ ਸਨ। ਉਨ੍ਹਾਂ ਦੀ ਬਾਣੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ਼ ਕੀਤੀ ਹੈ। ਭਗਤ ਕਬੀਰ ਜੀ ਤੋਂ ਇਲਾਵਾ, (ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ) ਸਾਰੇ ਭਗਤਾਂ ਨਾਲੋਂ ਜ਼ਿਆਦਾ ਨਾਮਦੇਵ ਜੀ ਦੇ ਸ਼ਬਦ ਹਨ। ਕਬੀਰ ਜੀ ਦੇ ਸ਼ਬਦ ਸਭ ਤੋਂ ਵੱਧ 224 ਹਨ। ਨਾਮਦੇਵ ਜੀ 61 ਤੇ ਰਵਿਦਾਸ ਜੀ ਦੇ 40 ਸ਼ਬਦ ਹਨ। ਬਾਕੀ ਹੋਰ ਭਗਤਾਂ, ਤ੍ਰਿਲੋਚਨ ਤੇ ਫ਼ਰੀਦ ਜੀ ਦੇ ਚਾਰ ਚਾਰ, ਬੇਣੀ ਅਤੇ ਧੰਨਾ ਜੀ ਦੇ ਤਿੰਨ ਤਿੰਨ, ਜੈ ਦੇਵ ਤੇ ਭੀਖਨ ਜੀ ਦੇ ਦੋ ਦੋ, ਸ਼ਬਦ ਹਨ। ਤੇ ਬਾਕੀ ਪਰਮਾਨੰਦ, ਸੈਣ, ਪੀਪਾ, ਸਧਨਾਂ, ਰਾਮਾਨੰਦ ਜੀ ਦਾ ਇਕ ਇਕ ਸ਼ਬਦ ਹੈ, ਤੇ ਸੂਰਦਾਸ ਦੀ ਸਿਰਫ ਇਕ ਤੁੱਕ ਹੀ ਹੈ।

## ਨਾਮਦੇਵ ਜੀ ਦੇ ਜੀਵਨ ਤੇ ਸੰਖੇਪ ਝਾਤ

### ਕਬਿੱਤ

ਨਾਮਦੇਵ ਭਗਤਾਂ 'ਚੋਂ ਭਗਤ ਮਹਾਨ ਹੋਇਆ
ਸਾਖਿਆਤ ਹੋਇਆ ਜਿਹਨੂੰ ਰੱਬ ਦਾ ਦੀਦਾਰਾ ਹੈ
ਪਿਤਾ ਦਾਮਸ਼ੇਟੀ ਛੀਪਾ, ਮਾਤਾ ਮਾਈ ਗੋਨਾ ਬਾਈ
ਗਾਓਂ ਨਰਸੀ ਬਾਮਨੀ ਅਤੇ ਜ਼ਿਲ੍ਹਾ ਸਤਾਰਾ ਹੈ
ਰਾਜਾ ਬਾਈ ਪਤਨੀ ਤੇ ਸੱਸੁਰ ਗੋਬਿੰਦ ਸ਼ੇਟੀ
ਲਿੰਬਾ ਬਾਈ ਬੇਟੀ, ਰੂਪ ਲੱਛਮੀ ਨਿਹਾਰਾ ਹੈ
ਬੀਠਲ, ਗੋਬਿੰਦ, ਮਹਾਂਦੇਵ ਤੇ ਨਾਰਾਇਣ, ਸੁੱਤ
ਲਿਆਵੇ ਚਿੱਤ ਰਾਮ, ਨਾਮ ਜਿਨ੍ਹਾਂ ਦਾ ਪਿਆਰਾ ਹੈ

## ਕਬਿੱਤ

ਖੇਚਰ ਵਿਸ਼ੋਬਾ, ਗਿਆਨ ਦੇਵ ਦੀ ਸੰਗਤ ਹੋਈ
ਮਿਲਿਆ ਜਿਨ੍ਹਾਂ ਦੇ ਪਾਸੋਂ ਗਿਆਨ ਦਾ ਭੰਡਾਰਾ ਹੈ
ਨਾਗਨਾਥ ਮੰਦਰ ਹੈ, ਔਂਢੀਆਂ ਗ੍ਰਾਮ ਵਿਚ
ਫੇਰਿਆ ਸੀ ਦੇਹੁਰਾ ਜਿਥੇ, ਜਾਣੇ ਜੱਗ ਸਾਰਾ ਹੈ
ਰਹਿੰਦੇ ਸੀ ਪੰਡਰਪੁਰ, ਸ਼ੋਲਾਪੁਰ ਜ਼ਿਲ੍ਹਾ ਮਾਹਿ
ਇਸੇ ਪਿੰਡ ਵਿਚ ਹੀ ਸਮਾਧੀ ਯਾਦਗਾਰਾ ਹੈ
'ਘੁੰਮਣ' ਨਗਰ ਰਹਿੰਦੇ ਰਹੇ ਨੇ ਪੰਜਾਬ ਵਿਚ
ਮਾਘ ਦੇ ਮਹੀਨੇ ਮੇਲਾ ਭਰੇ ਇਥੇ ਭਾਰਾ ਹੈ

## ਕਬਿੱਤ

"ਤੁਗਲਕ ਮੁਹੰਮਦ" ਦਿੱਲੀ ਦਾ ਸੁਲਤਾਨ ਹੈ ਸੀ
ਜਿਹਦੇ ਸਮੇਂ ਨਾਮਦੇਵ ਦਿੱਲੀ 'ਚ ਪਧਾਰਾ ਸੀ
ਕੀਤਾ ਸੀ ਸੁਜੀਵ ਇਥੇ ਬੰਦਾ ਇਕ ਮੋਇਆ ਹੋਇਆ
ਸੁਣ ਕੇ, ਤੁਰਤ ਸ਼ਾਹ ਨੇ ਨਾਮੇ ਨੂੰ ਹਕਾਰਾ ਸੀ
ਕਰਕੇ ਕਪਿਲ ਬੱਧ ਕਿਹਾ ਸੀ ਜਿਵਾਣੇ ਲਈ
ਹੋ ਕੇ ਪ੍ਰਤੱਖ ਹਰੀ, ਭਗਤ ਨੂੰ ਉਬਾਰਾ ਸੀ
ਧੇਨ ਜਿੰਦਾ ਕਰਕੇ ਸੁਮੱਤ ਦਿੱਤੀ ਬਾਦਸ਼ਾਹ ਨੂੰ
ਨਾਮਦੇਵ ਜੀ ਦੀ ਜੱਗ, ਹੋਈ ਜੈ ਜੈਕਾਰਾ ਸੀ

## ਕਬਿੱਤ

ਸਰਗੁਣ ਸਰੂਪ ਦਾ ਉਪਾਸ਼ਕ ਸੀ ਨਾਮਦੇਵ
ਹੈ ਸੀ ਅਵਤਾਰਵਾਦੀ ਵਿਸ਼ਨੂੰ ਸੰਭਾਰਦਾ
ਗਿਆਨ ਦੇਵ, ਗਿਆਨ ਦੀ ਜਗਾਈ ਜੋਤ ਆਤਮਾ 'ਚ
ਨਿਰਗੁਣ ਸਰੂਪ ਦਾ ਅਖੰਡ ਧਿਆਨ ਧਾਰਦਾ
ਬਾਣੀ ਨਾਲ ਕੀਤਾ ਪ੍ਰਕਾਸ਼ ਨੂਰੋਨੂਰ ਜੱਗ
ਸਾਈਂ ਨਾਲ ਜੋੜ ਕੇ ਕਲੂ ਦੇ ਜੀਆਂ ਤਾਰਦਾ

ਬ੍ਰਹਮ ਗਿਆਨ ਪਾ ਕੇ ਨਾਮਾ ਬ੍ਰਹਮ ਦਾ ਸਰੂਪ ਹੋਇਆ
ਜੀਵਾਂ 'ਚ ਹਰੀ ਦਾ ਨੂਰ, ਨਰਗਿਸ ਨਿਹਾਰਦਾ

ਨਾਮਦੇਇ ਸਿਮਰਨੁ ਕਰਿ ਜਾਨਾ॥
ਜਗਜੀਵਨ ਸਿਉ ਜੀਉ ਸਮਾਨਾ॥

(ਰਾਗ ਬਿਲਾਵਲ)

ਭਣਤਿ ਨਾਮਦੇਉ ਰਮਿ ਰਹਿਆ॥
ਅਪਨੇ ਭਗਤ ਪਰ ਕਰ ਦਇਆ॥ ੩॥ ੩॥

(ਰਾਗ ਬਸੰਤ)

## (ਭਾਈ ਗੁਰਦਾਸ ਜੀ, ਵਾਰ ੨੪)

ਨਾਮਾ ਛੀਂਬਾ ਆਖੀਐ ਗੁਰਮੁਖਿ ਭਾਇ ਭਗਤਿ ਲਿਵਲਾਈ।
ਖਤ੍ਰੀ ਬ੍ਰਾਹਮਨ ਦੇਹੁਰੈ ਉਤਮ ਜਾਤਿ ਕਰਨਿ ਵਡਿਆਈ।
ਨਾਮਾ ਪਕੜਿ ਉਠਾਲਿਆ ਬਹਿ ਪਿਛਵਾੜੈ ਹਰਿ ਗੁਣ ਗਾਈ।
ਭਗਤ ਵਛਲੁ ਆਖਾਇੰਦਾ ਫੇਰਿ ਦੇਹੁਰਾ ਪੈਜਿ ਰਖਾਈ।
ਦਰਗਹ ਮਾਣੁ ਨਿਮਾਣਿਆਂ ਸਾਧਸੰਗਤਿ ਸਤਿਗੁਰ ਸਰਣਾਈ।
ਉਤਮੁ ਪਦਵੀ ਨੀਚ ਜਾਤਿ ਚਾਰੇ ਵਰਨ ਪਏ ਪਗਿ ਆਈ
ਜਿਉ ਨੀਵਾਣਿ ਨੀਰੁ ਚਲਿ ਜਾਈ॥ ੪॥

(ਭਾਈ ਗੁਰਦਾਸ ਜੀ)



# ਪ੍ਰਸੰਗ

# ਭਗਤ ਰਵਿਦਾਸ ਜੀ

## (ਭਾਗ ਪਹਿਲਾ)

## ਰਵਿਦਾਸ ਧਿਆਇ ਪ੍ਰਭ ਅਨੂਪ

(ਭਾਈ ਗੁਰਦਾਸ ਜੀ, ਵਾਰ ਦਸਵੀਂ)

ਭਗਤੁ ਭਗਤੁ ਜਗਿ ਵਜਿਆ ਚਹੁ ਚਕਾਂ ਦੇ ਵਿਚ ਚਮਰੇਟਾ।
ਪਾਹਣਾ ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ।
ਜਿਉਂ ਕਰ ਮੈਲੇ ਚੀਥੜੇ ਹੀਰਾ ਲਾਲੁ ਅਮੋਲੁ ਲਪੇਟਾ।
ਚਹੁ ਵਰਨਾ ਉਪਦੇਸ਼ਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ।
ਨਾਵਣਿ ਆਇਆ ਸੰਗੁ ਮਿਲਿ ਬਾਨਾਰਸ ਕਰਿ ਗੰਗਾ ਥੇਟਾ।
ਕਢ ਕਸੀਰਾ ਸਉਂਪਿਆ ਰਵਿਦਾਸੈ ਗੰਗਾ ਦੀ ਭੇਟਾ।
ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਸਚਰਜੁ ਅਮੇਟਾ।
ਲਇਆ ਕਸੀਰਾ ਹਥੁ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ।
ਭਗਤ ਜਨਾਂ ਹਰਿ ਮਾਂ ਪਿਓ ਬੇਟਾ॥ ੧੭॥

ਹਿੰਦੁਸਤਾਨ ਵਿਚ ਚੱਲੀ, ਲਹਿਰ ਵੇਲੇ ਹੋਏ ਭਗਤਾਂ ਵਿਚੋਂ, ਭਗਤ ਰਵਿਦਾਸ ਜੀ ਦੀ ਵਿਸ਼ੇਸ਼ ਥਾਂ ਹੈ। ਰਵਿਦਾਸ ਜੀ ਦਾ ਜਨਮ ਕਾਂਸ਼ੀ (ਬਨਾਰਸ) ਵਿਚ ਚਮਾਰਾਂ ਦੇ ਘਰ ਹੋਇਆ। ਉਸ ਦੇ ਪਿਤਾ ਦਾ ਨਾਮ ਰਘੂ ਅਤੇ ਮਾਤਾ ਧੁਰਬਿਨੀਆਂ ਸੀ। ਉਹ ਰਾਮਾਨੰਦ ਦਾ ਚੇਲਾ ਤੇ ਕਬੀਰ ਜੀ ਦਾ ਸਮਕਾਲੀ ਸੀ।

ਰਵਿਦਾਸ ਜੀ ਦਾ ਪਿਤਾ ਰਘੂ ਚਮੜੇ ਦਾ ਕੰਮ ਕਰਦਾ ਸੀ। ਪਤੀ ਪਤਨੀ ਦੋਨੋਂ ਦਿਲ ਲਾ ਕੇ ਕਮਾਈ ਕਰਦੇ ਸਨ। ਉਨ੍ਹਾਂ ਦਾ ਚੰਗਾ ਗੁਜ਼ਾਰਾ ਸੀ। ਜਦੋਂ ਰਵਿਦਾਸ ਕਿਸ਼ੋਰ ਉਮਰ ਦਾ ਹੋਇਆ ਤਾਂ ਉਸ ਦਾ ਵਿਆਹ ਕਰ ਦਿੱਤਾ। ਰਵਿਦਾਸ ਜੀ ਦੀ ਪਤਨੀ ਨੇਕ ਪ੍ਰਵਾਰ ਦੀ ਲੜਕੀ ਸੀ, ਜੋ ਪਤੀ ਦਾ ਤੇ ਪ੍ਰਵਾਰ ਦਾ ਸਤਿਕਾਰ ਕਰਦੀ ਸੀ।

ਰਵਿਦਾਸ ਪਿਤਾ ਨਾਲ ਕੰਮ ਵਿਚ ਹੱਥ ਵਟਾਉਂਦਾ ਸੀ, ਪਰ ਕੰਮ ਵੱਲ ਧਿਆਨ ਘੱਟ ਦਿੰਦਾ ਸੀ। ਕਿਉਂਕਿ ਉਸ ਦੀ ਸੁਰਤ ਹਰ ਵੇਲੇ ਪ੍ਰਮਾਤਮਾ ਨਾਲ ਜੁੜੀ ਰਹਿੰਦੀ। ਪਿਤਾ ਉਸ ਨੂੰ ਰੁਚੀ ਨਾਲ ਕੰਮ ਕਰਨ ਲਈ ਕਹਿੰਦਾ, ਲੇਕਿਨ ਰਵਿਦਾਸ ਆਪਣੀ ਧੁਨ ਵਿਚ ਹੀ ਮਸਤ ਰਹਿੰਦਾ। ਪਿਤਾ ਨੇ ਉਸ ਦੇ ਕੰਮ ਤੇ, ਨਾਖੁਸੀ ਜ਼ਾਹਰ ਕਰਦਿਆਂ ਰਵਿਦਾਸ ਨੂੰ ਅਲਹਿਦਾ ਕਰ ਦਿੱਤਾ ਅਤੇ ਆਪਣੀ ਰਾਸ਼ੀ ਵਿਚੋਂ ਵੀ ਕੁਝ ਨਾ ਦਿੱਤਾ। ਰਵਿਦਾਸ ਨੇ ਪਿਤਾ ਵਲੋਂ ਘਰ ਦੇ ਸਾਮਾਨ ਵਿਚੋਂ ਕੁਝ ਨਾ ਮਿਲਣ ਤੇ ਕੋਈ ਗਿਲਾ ਨਾ ਕੀਤਾ। ਰਵਿਦਾਸ ਤੇ ਉਸ ਦੀ ਪਤਨੀ ਨੇ ਸ਼ਾਹੀ ਰਾਹ ਤੇ ਕੱਖਾਂ ਕਾਨਿਆਂ ਦੀ ਕੁੱਲੀ ਬਣਾ ਲਈ। ਉਸ ਦੇ ਇਕ ਪਾਸੇ ਜੁੱਤੀਆਂ ਬਨਾਉਣ ਲਈ ਅੱਡਾ ਲਾ ਲਿਆ, ਦੂਸਰੇ ਪਾਸੇ ਉਨ੍ਹਾਂ ਕੋਲ ਆਉਣ ਜਾਣ ਵਾਲੇ ਸਾਧਾਂ ਸੰਤਾਂ ਦੇ ਬੈਠਣ ਲਈ, ਇਕ ਖੁੱਲ੍ਹਾ ਥੜ੍ਹਾ ਬਣਾ ਲਿਆ।

## ਬੈਂਤ

ਪੂਰਨ ਭਗਤ ਰਵਿਦਾਸ ਬਿਖਿਆਤ ਸਾਰੇ
ਸ੍ਵਾਸ ਸ੍ਵਾਸ ਭਗਵਾਨ ਨੂੰ ਧਿਆਵੰਦਾ ਸੀ
ਸ਼ਾਹੀ ਸੜਕ ਤੇ ਬੈਠ ਵਿਚ ਝੌਂਪੜੀ ਦੇ
ਹੱਥੀਂ ਹੱਕ ਦੀ ਕਿਰਤ ਕਮਾਵੰਦਾ ਸੀ
ਨਵੀਆਂ ਜੁੱਤੀਆਂ ਸੀਣ ਦਾ ਕੰਮ ਕਰਦਾ
ਪਾਹਣਾ ਟੁੱਟੀਆਂ ਨੂੰ ਗੰਢੇ ਲਾਵੰਦਾ ਸੀ
ਦੁੱਖਾਂ ਸੁੱਖਾਂ ਵਿਚ ਸਦਾ ਪ੍ਰਸੰਨ ਰਹਿੰਦਾ
ਨਿਰਧਨ ਹੁੰਦੇ ਵੀ ਨਹੀਂ ਲਲਚਾਵੰਦਾ ਸੀ
ਸਤਿ ਸੰਗੀਆਂ ਸੰਤ ਮਹਾਤਮਾ ਦੇ
ਸਾਥ ਬੈਠ ਕੇ ਹਰੀ ਜਸ ਗਾਵੰਦਾ ਸੀ

ਆਪਣੀ ਕੀਤੀ ਕਮਾਈ 'ਚੋਂ ਖ਼ੁਸ਼ੀ ਹੋ ਕੇ
ਬਹੁਤਾ ਵੰਡਦਾ ਤੇ ਥੋੜਾ ਖਾਵੰਦਾ ਸੀ
ਪਿਆਰ ਪ੍ਰੋਸਦਾ ਖ਼ੁਸ਼ੀਆਂ ਖਿਲੇਰਦਾ ਉਹ
ਸੁਖੀ ਸਭਸ ਨੂੰ ਦੇਖਣਾ ਚਾਹਵੰਦਾ ਸੀ
"ਨਰਗਿਸ" ਗੁਣਾਂ ਦੀ ਸਾਰੇ ਖੁਸ਼ਬੋ ਫੈਲੀ
ਸੱਚੇ ਸਾਹਿਬ ਦੀ ਖਲਕ ਨੂੰ ਭਾਵੰਦਾ ਸੀ

ਪੂਰਬਲੇ ਸ਼ੁਭ ਕਰਮਾਂ ਕਰਕੇ ਰਵਿਦਾਸ ਜੀ ਨੂੰ ਪ੍ਰਮਾਤਮਾ ਵਲੋਂ ਸਬਰ ਸੰਤੋਖ, ਗਿਆਨ, ਧਿਆਨ ਅਤੇ ਪ੍ਰਭੂ ਭਗਤੀ ਆਦਿ ਸ਼ੁਭ ਗੁਣਾਂ ਦਾ ਭੰਡਾਰ ਪ੍ਰਾਪਤ ਸੀ। ਇਸ ਕਰਕੇ ਉਸ ਨੂੰ ਆਪਣੀ ਗੁਰਬਤ ਦਾ ਕੋਈ ਦੁੱਖ ਮਹਿਸੂਸ ਨਹੀਂ ਸੀ ਹੁੰਦਾ। ਉਹ ਸਾਰਾ ਦਿਨ ਪਾਹਨਾ ਬਨਾਉਣ ਦਾ ਕੰਮ ਕਰਦਾ ਅਤੇ ਸ਼ਾਮ ਨੂੰ ਸੰਤ ਜਨਾਂ ਨਾਲ ਮਿਲਕੇ, ਕਥਾ ਵਾਰਤਾ ਕਰਕੇ, ਦੁਨੀਆਂਦਾਰਾਂ ਨੂੰ ਸਤਿ ਦਾ ਉਪਦੇਸ਼ ਕਰਦਾ ਸੀ। ਅਤੇ ਘਰ ਆਏ ਸੰਤ ਮਹਾਤਮਾ ਨੂੰ ਪ੍ਰਸ਼ਾਦਾ ਪਾਣੀ ਛਕਾਉਣ ਦੀ ਸੇਵਾ ਕਰਿਆ ਕਰਦਾ। ਇਸ ਤਰ੍ਹਾਂ ਭਗਤ ਦੀ ਸ਼ੋਭਾ ਦੂਰ ਦੂਰ ਤੱਕ ਫੈਲ ਗਈ। ਉਸ ਦਾ ਜੱਸ ਸੁਣ ਕੇ, ਗੁਣੀ ਲੋਕ ਅਤੇ ਰੱਬ ਦੇ ਮੁਤਲਾਸ਼ੀ ਭਗਤ ਪਾਸ ਸਤਿਸੰਗ ਵਿਚ ਆ ਜੁੜਦੇ ਸਨ।

ਇਕ ਦਿਨ ਰਵਿਦਾਸ ਜੀ ਪਾਸ ਇਕ ਅਜਨਬੀ ਸਾਧੂ ਆਇਆ ਉਸਨੇ ਭਗਤ ਦੇ ਘਰ ਦੀ ਗਰੀਬੀ ਵਾਲੀ ਦਸ਼ਾ ਦੇਖਕੇ ਰਵਿਦਾਸ ਜੀ ਨੂੰ ਇਕ ਪਾਰਸ ਦੀ ਵੱਟੀ ਦੇ ਕੇ ਕਿਹਾ ਕਿ ਹੁਣ ਤੂੰ ਇਸ ਨਾਲ ਲੋਹੇ ਤੋਂ ਸੋਨਾ ਬਣਾ ਕੇ ਜਿਤਨੀ ਲੋੜ ਹੋਵੇ ਮਾਇਆ ਪ੍ਰਾਪਤ ਕਰ ਲਿਆ ਕਰਨੀ। ਆਪਣਾ ਚੰਗਾ ਮਕਾਨ ਬਣਾ ਕੇ, ਉਸ ਵਿਚ ਪਤੀ ਪਤਨੀ ਸੁੱਖ ਨਾਲ ਰਹੋ ਅਤੇ ਘਰ ਆਏ ਸੰਤ ਮਹਾਤਮਾ ਦੀ ਚੰਗੀ ਸੇਵਾ ਕਰਿਆ ਕਰੋ। ਰਵਿਦਾਸ ਜੀ ਨੇ ਕਿਹਾ, ਸੰਤ ਜੀ ! ਸਾਨੂੰ ਇਸ ਪਾਰਸ ਤੋਂ ਬਿਨਾਂ ਹੀ ਸਰ ਜਾਏਗਾ, ਇਹ ਤੁਸੀਂ ਕਿਸੇ ਹੋਰ ਲੋੜਵੰਦ ਨੂੰ ਦੇ ਦਿਓ। ਪਰ ਮਹਾਤਮਾ ਪਾਰਸ ਰਵਿਦਾਸ ਜੀ ਪਾਸ ਰੱਖ ਕੇ, ਆਪ ਉਥੋਂ ਉਠ ਕੇ ਚਲੇ ਗਏ।

## ਕੋਰੜਾ ਛੰਦ

ਆਇਆ ਘਰ ਰਵੀਦਾਸ ਦੇ ਮਹਾਤਮਾ
ਗੰਗਾ ਜਲ ਵਰਗੀ ਸਵੱਛ ਆਤਮਾ
ਘੜੀ ਸਤਿਸੰਗ ਦੀ ਵਿਹਾਈ ਧੰਨ ਹੈ
ਭਗਤਾਂ ਦੀ ਕਠਿਨ ਕਮਾਈ ਧੰਨ ਹੈ

ਸੁਭਾ ਸੰਤ ਘਰੋਂ ਜਾ ਤੁਰਨ ਲੱਗਿਆ
ਰਵੀ ਦੀ ਗਰੀਬੀ ਤੇ ਝੁਰਨ ਲੱਗਿਆ
ਕਰਨੀ ਗਰੀਬ ਤੇ ਭਲਾਈ ਧੰਨ ਹੈ
ਭਗਤਾਂ ਦੀ ਕਠਿਨ ਕਮਾਈ ਧੰਨ ਹੈ

ਪਾਰਸ ਦੀ ਦੇ ਕੇ ਰਵਿਦਾਸ ਨੂੰ ਵੱਟੀ
ਕਹਿੰਦਾ, ਕਰੀ ਹੁਣ ਇਸ ਨਾਲ ਤੂੰ ਖੱਟੀ
ਲੋਹਿਓਂ ਸੋਨਾ ਕਰਕੇ ਬਣਾਈ ਧਨ ਹੈ
ਭਗਤਾਂ ਦੀ ਕਠਿਨ ਕਮਾਈ ਧੰਨ ਹੈ

ਮਨ ਰਵਿਦਾਸ ਦਾ ਕੁਬੇਰ[1] ਢੰਗ ਥਾ
ਕੀਮਤੀ ਪੱਥਰ ਲੈ ਕੇ ਕੁੱਲੀ ਟੰਗਤਾ
ਰਿਦੇ ਚੋਂ ਗ਼ਰੀਬੀ ਨਾ ਗਵਾਈ ਧੰਨ ਹੈ
ਭਗਤਾਂ ਦੀ ਕਠਿਨ ਕਮਾਈ ਧੰਨ ਹੈ

ਪਾਰਸ ਦੀ ਵੱਟੀ ਦੇਣ ਵਾਲਾ ਸਾਧ ਸੀ
ਮੁੜ ਕੇ ਜਾ ਆਇਆ ਕਾਫੀ ਸਮੇਂ ਬਾਅਦ ਸੀ
ਰਾਮਜਨਾ[2] ਦੀ ਵੀ ਅਸ਼ਨਾਈ[3] ਧੰਨ ਹੈ
ਭਗਤਾਂ ਦੀ ਕਠਿਨ ਕਮਾਈ ਧੰਨ ਹੈ

ਓਹੀ ਰਵਿਦਾਸ ਓਹੀ ਘਰ ਕੁੱਲੀ ਹੈ
ਓਹੀ ਅਨਚੋਪੜੀ ਜਵਾਂ ਦੀ ਗੁੱਲੀ ਹੈ
ਪਾਰਸ ਹੁੰਦੇ ਵੀ ਨਹੀਂ, ਪਾਈ[4] ਧਨ ਹੈ
ਭਗਤਾਂ ਦੀ ਕਠਿਨ ਕਮਾਈ ਧੰਨ ਹੈ

---

1. ਕੁਬੇਰ= ਦੇਵਤਿਆਂ ਦਾ ਖ਼ਜ਼ਾਨਚੀ। 2. ਰਾਮਜਨ= ਕਰਤਾਰ ਦੇ ਸੇਵਕ। 3. ਅਸ਼ਨਾਈ= ਮਿੱਤ੍ਰਤਾ, ਦੋਸਤੀ। 4. ਪਾਈ= ਪੈਸੇ ਦਾ ਤੀਜਾ ਹਿੱਸਾ ਇਕ ਸਿੱਕਾ।

ਝਾੜ ਕੇ ਗਰਦ, ਲੀਰ ਵਿਚੋਂ ਖੋਲ੍ਹ ਕੇ
ਓਹ ਹੀ ਸਾਵਾਂ ਪੱਥਰ ਫੜਾਤਾ ਟੋਲ ਕੇ
ਸਾਧੂ ਕਹਿੰਦੇ, ਤੇਰੇ ਬਾਪ ਮਾਈ ਧੰਨ ਹੈ
ਭਗਤਾਂ ਦੀ ਕਠਿਨ ਕਮਾਈ ਧੰਨ ਹੈ

ਸਾਨੂੰ ਤਾਂ ਉਧਾਰ ਦੀ ਜ਼ਰਾ ਵੀ ਲੋੜ ਨਾ
ਲੈਣਾ ਦੇਣਾ ਚਾਹੀਏ ਹੱਸਕੇ ਹੀ ਮੋੜਨਾ
"ਨਰਗਿਸ" ਜੀ ਰਿਦੇ ਦੀ ਸਫਾਈ ਧੰਨ ਹੈ
ਭਗਤਾਂ ਦੀ ਕਠਿਨ ਕਮਾਈ ਧੰਨ ਹੈ

ਰਵਿਦਾਸ ਜੀ ਨੇ ਜਦ ਪਾਰਸ ਪ੍ਰਤਾਇਆ ਤਾਂ ਉਹ ਅਜਨਬੀ ਦਾਨੀ, ਪੱਲਾਂ ਵਿਚ ਹੀ ਕਿਤੇ ਗਾਇਬ ਹੋ ਗਿਆ। ਉਸ ਤੋਂ ਬਾਅਦ ਭਗਤ ਜੀ ਆਪਣੇ ਅੱਡੇ 'ਤੇ ਆ ਕੇ ਬੈਠ ਗਏ, ਤੇ ਪਾਹਨਾ ਬਨਾਉਣ ਦਾ ਕੰਮ ਕਰਨ ਲੱਗ ਪਏ। ਥੋੜੀ ਦੇਰ ਬਾਅਦ ਉਥੋਂ ਰਸਤੇ ਵਿਚੋਂ ਦੀ ਲੰਘਦਾ ਮੈਲੇ ਕੱਪੜੇ ਅਤੇ ਟੁੱਟੇ ਕਿਹੇ ਜੋੜਿਆਂ ਵਾਲਾ ਬੰਦਾ ਜੋ ਆਪਣੇ ਆਪ ਨੂੰ ਬ੍ਰਾਹਮਣ ਦੱਸਦਾ ਸੀ, ਪਾਸ ਆ ਕੇ ਰਵਿਦਾਸ ਜੀ ਨੂੰ ਕਹਿੰਦਾ, ਸਫ਼ਰ ਕਰਦੇ ਦੇ ਮੇਰੇ ਜੋੜੇ ਉੱਧੜ ਗਏ ਹਨ, ਇਨ੍ਹਾਂ ਨੂੰ ਗਾਂਢੇ ਲਾ ਕੇ ਠੀਕ ਕਰਦੇ, ਤਾਂ ਕਿ ਮੈਂ ਅਗਲਾ ਸਫ਼ਰ ਤੈਅ ਕਰ ਸਕਾਂ।

## ਤਰਜ਼ ਮਿਰਜ਼ਾ

ਬੈਠ ਭਗਤ ਰਵਿਦਾਸ ਜੀ ਜੁੱਤੀਆਂ ਰਹੇ ਬਣਾ
ਬਾਹਮਣ ਰਸਤੇ ਜਾ ਰਿਹਾ, ਕੋਲ ਖਲੋਤਾ ਆ
ਜੁੱਤੀ ਮੇਰੀ ਟੁੱਟ ਗਈ ਇਸ ਨੂੰ ਤੋਪਾ ਲਾ
ਗੰਢ ਪਾਹਨ ਰਵਿਦਾਸ ਨੇ ਦਿੱਤੀ ਪੈਰੀਂ ਪਾ
ਕੱਢ ਕਸੀਰਾ[1] ਬਿੱਪ ਨੇ ਮਿਹਨਤ ਕਰੀ ਅਦਾ
ਰਵੀਦਾਸ ਨੇ ਪੁੱਛਿਆ, ਕਹਾਂ ਰਹੇ ਹੋ ਜਾ
ਚੱਲਿਆਂ ਗੰਗਾ ਨ੍ਹਾਉਣ ਨੂੰ ਬਿੱਪ੍ਰ ਕਿਹਾ ਸੁਣਾ
"ਨਰਗਿਸ" ਦੀ ਹਰ ਵਰਸ਼ ਮੈਂ ਆਉਂਨਾ ਗੰਗਾ ਨ੍ਹਾ

ਰਵਿਦਾਸ ਜੀ, ਬ੍ਰਾਹਮਣ ਦੇ ਜੁੱਤੇ ਗੰਢ ਰਹੇ, ਉਸ ਨਾਲ ਗੱਲਾਂ ਵੀ ਕਰ ਰਹੇ ਸਨ।

1. ਕਸੀਰਾ= ਇਕ ਪੈਸੇ ਦਾ ਚੌਥਾ ਭਾਗ, ਛਦਾਮ।

ਬ੍ਰਾਹਮਣ ਨੇ ਦੱਸਿਆ ਕਿ ਮੈਂ ਗੰਗਾ ਜੀ ਦੇ ਇਸ਼ਨਾਨ ਕਰਨ ਲਈ ਚੱਲਿਆਂ ਹਾਂ, ਮੇਰਾ ਨਿਯਮ ਹੈ, ਮੈਂ ਹਰ ਸਾਲ ਇਕ ਵਾਰ ਗੰਗਾ ਇਸ਼ਨਾਨ ਕਰਕੇ ਆਉਂਦਾ ਹਾਂ।

ਰਵਿਦਾਸ ਜੀ ਨੇ ਜੁੱਤੀ ਨੂੰ ਗੰਢ ਲਾ ਕੇ ਉਸ ਦੇ ਅੱਗੇ ਰੱਖ ਦਿੱਤਾ। ਪੈਰ ਵਿਚ ਜੁੱਤੀ ਪਾ ਕੇ ਬ੍ਰਾਹਮਣ ਨੇ ਜੋੜਿਆਂ ਦੀ ਮਿਹਨਤ ਭਗਤ ਜੀ ਨੂੰ ਇਕ ਕਸੀਰਾ, ਬੋਝੇ ਵਿਚੋਂ ਕੱਢ ਕੇ ਫੜਾਇਆ। ਰਵਿਦਾਸ ਜੀ ਨੇ ਉਸ ਤੋਂ ਕਸੀਰਾ ਫੜ ਕੇ ਫਿਰ ਉਸੇ ਨੂੰ ਵਾਪਿਸ ਪਰਤਾ ਕੇ ਕਿਹਾ :

## ਪਉੜੀ

ਕਿਹਾ ਭਗਤ ਨੇ, ਮਿਸ਼ਰ ਜੀ ! ਇਕ ਕਰਮ ਕਮਾਉਣਾ
ਮੈਂ ਵੀ ਲੋਚਾਂ ਆਪ ਜਿਓ, ਗੰਗਾ ਜੀ ਨ੍ਹਾਉਣਾ
ਐ ਪਰ ਸੋਚਾਂ, ਮੁੜੇ ਨਾ ਕੋਈ ਸੰਤ ਪ੍ਰਾਹੁਣਾ
ਇਹੋ ਕਸੀਰਾ[1] ਦਾਸ ਦਾ ਗੰਗਾ ਅਰਪਾਉਣਾ
ਪਾਣੀ ਵਿਚ ਨਾ ਸੁਟਿਓ, ਹੱਥੀਂ ਪਕੜਾਉਣਾ
ਮਿਹਨਤ ਮੇਰੀ ਹੱਕ ਦੀ ਨਾ ਅਫਲ ਗਵਾਉਣਾ
ਹੱਥ ਕੱਢ ਕੇ ਜੇ ਲਵੇ ਉਸ ਫੇਰ ਫੜਾਉਣਾ
ਜੇ ਗੰਗਾ ਨੇ ਨਾ ਲਿਆ, ਵਾਪਸ ਲੈ ਆਉਣਾ

ਭਗਤ ਰਵਿਦਾਸ ਜੀ ਪਾਸੋਂ ਕਸੀਰਾ ਫੜ ਕੇ ਬ੍ਰਾਹਮਣ ਨੇ ਆਪਣੀ ਜ਼ੇਬ ਵਿਚ ਪਾ ਲਿਆ, ਤੇ ਭਗਤ ਜੀ ਪਾਸੋਂ ਉਸ ਨੇ ਪੁੱਛਣਾ ਚਾਹਿਆ ਕਿ ਗੰਗਾ ਮਾਈ ਦੇ ਕਿਹੜੇ ਹੱਥ ਹਨ ? ਜਿਨ੍ਹਾਂ ਨਾਲ ਉਹ ਤੇਰਾ ਇਹ ਕਸੀਰਾ ਫੜੇਗੀ ? ਪਰ ਓਹ ਕੁਝ ਸੋਚ ਕੇ ਚੁੱਪ ਕਰ ਰਿਹਾ, ਤੇ ਆਪਣੇ ਰਸਤੇ ਪੈ ਗਿਆ। ਉਹ ਭਗਤ ਜੀ ਦੇ ਕਹੇ ਹੋਏ ਬਚਨਾਂ ਨੂੰ ਯਾਦ ਕਰ ਕਰ ਇਹ ਸੋਚ ਰਿਹਾ ਸੀ ਕਿ ਸ਼ਾਇਦ ਉਸਨੂੰ ਇਉਂ ਆਖ ਕੇ ਉਸ ਨਾਲ ਰਵਿਦਾਸ ਜੀ ਨੇ ਮਜ਼ਾਕ ਕੀਤਾ ਹੋਵੇਗਾ। ਇਸ ਤਰ੍ਹਾਂ ਦੀਆਂ ਸੋਚਾਂ ਸੋਚਦਾ ਪੰਡਿਤ ਆਪਣਾ ਸਫ਼ਰ ਕਰਦਾ ਜਾ ਰਿਹਾ ਸੀ।

ਜਿਸ ਵੇਲੇ ਉਹ ਆਪਣੀ ਮੰਜ਼ਿਲ 'ਤੇ ਪਹੁੰਚ ਗਿਆ। ਅਗਲੇ ਦਿਨ ਉਹ ਗੰਗਾ ਦੇ ਤਟ 'ਤੇ ਜਾ ਕੇ ਇਸ਼ਨਾਨ ਕਰਨ ਲੱਗਾ, ਪਰ ਪਹਿਲਾਂ ਓਹ ਗੰਗਾ ਮਾਤਾ ਨੂੰ ਰਵਿਦਾਸ ਜੀ ਦਾ ਸੰਦੇਸ਼ ਦੇਣਾ ਚਾਹੁੰਦਾ ਸੀ। ਉਸ ਨੇ, ਗੰਗਾ ਵਿਚ ਪ੍ਰਵੇਸ਼ ਕਰ ਕੇ, ਛਾਤੀ ਤੀਕਰ ਪਾਣੀ ਵਿਚ ਖਲੋ ਕੇ ਸ਼ੰਕਾ ਭਰੇ ਜਿਹੇ ਮਨ ਨਾਲ, ਗੰਗਾ ਮਾਤਾ ਨੂੰ ਮੁਖਾਤਿਬ ਹੋ ਕੇ ਇਉਂ ਕਿਹਾ :

## ਪਉੜੀ

ਗੰਗਾ ਨੂੰ ਸ਼ਿਵਰਾਮ ਨੇ ਇਉਂ ਅਰਜ਼ ਸੁਣਾਈ
ਇਹ ਹੈ ਮੇਰੀ ਬੇਨਤੀ ਹੇ ਗੰਗਾ ਮਾਈ
ਰਵੀਦਾਸ ਨੇ ਆਪ ਨੂੰ ਭੇਟਾ ਭਿਜਵਾਈ
ਐ ਪਰ ਮੈਨੂੰ ਓਸ ਨੇ ਤਾਕੀਦ ਕਰਾਈ
ਦੱਸਾਂ ਨੌਂਹਾਂ ਤੇ ਧਰਮ ਦੀ, ਮੇਰੀ ਕਿਰਤ ਕਮਾਈ
ਐਵੇਂ ਪਾਣੀ ਵਿਚ ਨਾ ਇਸ ਨੂੰ ਸੁੱਟ ਪਾਈਂ
ਕਿਹਾ ! ਕਸੀਰਾ[1] ਤਾਂ ਦੇਈਂ ਜੇ ਮੰਗੇ ਮਾਈ
ਨਹੀਂ ਤੇ "ਨਰਗਿਸ" ਮੁੜਦਿਆਂ ਮੈਨੂੰ ਦੇ ਜਾਈਂ

ਜਦੋਂ ਪੰਡਿਤ ਸ਼ਿਵਰਾਮ, ਗੰਗਾ ਮਈਆ ਨੂੰ, ਰਵਿਦਾਸ ਜੀ ਵਲੋਂ ਭੇਜੀ ਭੇਟਾ ਕਬੂਲ ਕਰਨ ਲਈ ਬੇਨਤੀ ਕਰ ਹਟਿਆ, ਤਾਂ ਉਸ ਦੇ ਦੇਖਦਿਆਂ ਹੀ, ਗੰਗਾ ਦੇ ਪਾਣੀ ਵਿਚੋਂ ਇਕ ਲਹਿਰ ਉਠ ਕੇ ਉਸ ਵੱਲ ਨੂੰ ਚੱਲ ਪਈ। ਜਦ ਉਹ ਲਹਿਰ ਉਸ ਦੇ ਨਜ਼ਦੀਕ ਆਈ ਤਾਂ ਬਿਪ੍ਰ ਨੇ ਦੇਖਿਆ, ਪਾਣੀ ਵਿਚੋਂ ਦੋ ਅਤਿ ਸੁੰਦਰ ਕਲਾਈਆਂ, ਜਵਾਹਰਾਤ ਜੜ੍ਹੇ, ਸੋਨੇ ਦੇ ਕੰਗਣਾਂ ਨਾਲ ਭਰੀਆਂ ਹੋਈਆਂ, ਬਾਹਰ ਆਈਆਂ। ਇਕ ਹੱਥ ਨਾਲ ਪੰਡਿਤ ਪਾਸੋਂ ਕਸੀਰਾ ਫੜ ਕੇ ਦੂਸਰੇ ਨਾਲ ਇਕ ਕੀਮਤੀ ਕੰਗਣ ਫੜਾ ਦਿੱਤਾ ਅਤੇ ਪੰਡਿਤ ਨੂੰ ਕਿਹਾ ਕਿ ਇਹ ਕੰਗਣ ਮੇਰੇ ਵਲੋਂ ਭਗਤ ਰਵਿਦਾਸ ਜੀ ਦੀ ਭੇਟਾ ਕਰ ਦੇਣਾ। ਇਤਨੀ ਆਵਾਜ਼ ਤੋਂ ਬਾਅਦ, ਦੋਨੋਂ ਬਾਹਾਂ ਪਾਣੀ ਵਿਚ ਅਲੋਪ ਹੋ ਗਈਆਂ। ਇਹ ਕੌਤਕ ਦੇਖਕੇ, ਬ੍ਰਾਹਮਣ ਹੈਰਾਨੀ ਤੇ ਖ਼ੁਸ਼ੀ ਨਾਲ ਲਬਾਲਬ ਹੋਇਆ ਨਦੀ 'ਚੋਂ ਨਿਕਲ ਆਇਆ।

## ਗੀਤ

ਗੰਗਾ ਮਈਆ ਨੇ ਕਸੀਰਾ ਫੜ ਪਾਇਆ
ਚੂੜੇ ਵਾਲੀ ਬਾਂਹ ਕੱਢ ਕੇ
ਸੱਜੇ ਹੱਥ ਨਾਲ ਕੰਗਣ ਫੜਾਇਆ
ਚੂੜੇ ਵਾਲੀ ਬਾਂਹ ਕੱਢ ਕੇ

1. ਕਸੀਰਾ- ਕੁਝ ਲੇਖਕਾਂ ਨੇ ਕਸੀਰਾ ਖੁਦ ਰਵਿਦਾਸ ਵਲੋਂ ਫੜਾਇਆ ਲਿਖਿਆ ਹੈ।
1. ਕਸੀਰਾ- ਇਕ ਪੈਸੇ ਦਾ ਚੌਥਾ ਹਿੱਸਾ। ਇਕ ਛੋਟਾ ਸਿੱਕਾ।

ਭਗਤ ਦਾ ਕਸੀਰਾ ਗੰਗਾ, ਕੀਤਾ ਸਵੀਕਾਰ ਏ
ਬਦਲੇ 'ਚ ਦਿੱਤੀ ਉਸ ਦੌਲਤ ਅਪਾਰ ਏ
ਧੰਨ ਰਵੀਦਾਸ, ਮਾਤਾ ਨੇ ਅਲਾਇਆ
ਚੂੜੇ ਵਾਲੀ ਬਾਂਹ ਕੱਢ ਕੇ

ਪੰਡਿਤਾ ! ਆਦਾਬ[1] ਮੇਰਾ, ਭਗਤ ਨੂੰ ਪੁਚਾਈ ਤੂੰ
ਮੇਰੇ ਵਲੋਂ ਬੇਨਤੀ ਸਨਿੰਮਰ[2] ਅਲਾਈ ਤੂੰ
ਕਾਜ ਕਰੂੰ ਜੋ ਭਗਤ ਮਨ ਭਾਇਆ
ਚੂੜੇ ਵਾਲੀ ਬਾਂਹ ਕੱਢ ਕੇ

ਦੇਖਕੇ ਚਰਿੱਤ[3] ਚਿੱਤ ਬਿੱਪ ਦਾ ਹੈਰਾਨ ਸੀ
ਉੱਚਤਾ ਰੈਦਾਸ[4] ਦੀ ਦਾ, ਲਾਉਂਦਾ ਅਨੁਮਾਨ ਸੀ
ਜਿਹਦਾ ਗੰਗਾ ਨੇ ਸਲਾਹ ਕੇ ਗੁਣ ਗਾਇਆ
ਚੂੜੇ ਵਾਲੀ ਬਾਂਹ ਕੱਢ ਕੇ

ਆਵੇ ਨਾ ਸਮਝ ਦਿਜ[5] ਹੱਕਾ ਬੱਕਾ ਰਹਿ ਗਿਆ
ਉੱਚੀ ਜਾਤੀ ਵਾਲਾ ਵੀ, ਗੁਮਾਨ ਸਾਰਾ ਲਹਿ ਗਿਆ
ਗੰਗਾ, "ਨਰਗਿਸ ਜੀ" ਸੂਪਚ[6] ਸਲਾਹਿਆ
ਚੂੜੇ ਵਾਲੀ ਬਾਂਹ ਕੱਢ ਕੇ

ਗੰਗਾ ਮਈਆ ਨੇ ਕਸੀਰਾ ਫੜ ਪਾਇਆ
ਚੂੜੇ ਵਾਲੀ ਬਾਂਹ ਕੱਢ ਕੇ
ਸੱਜੇ ਹੱਥ ਨਾਲ ਕੰਗਣ ਫੜਾਇਆ
ਚੂੜੇ ਵਾਲੀ ਬਾਂਹ ਕੱਢ ਕੇ

1. ਆਦਾਬ= ਅਦਬ ਦਾ ਬਹੁ ਬਚਨ। 2. ਸਨਿੰਮਰ= ਨਿੰਮ੍ਰਤਾ ਸਹਿਤ। 3. ਚਰਿਤ= ਚਲਿੱਤ੍ਰ, ਕਲਾ, ਕਰਤੂਤ। 4. ਰੈਦਾਸ= ਰਵਿਦਾਸ। 5. ਦਿਜ= ਬ੍ਰਾਹਮਣ। 6. ਸੂਪਚ= ਨੀਚਾਂ ਵਿਚੋਂ ਸਭ ਤੋਂ ਜ਼ਿਆਦਾ ਨੀਚ।

ਗੰਗਾ ਜੀ ਵਲੋਂ ਮਿਲੇ, ਨਗੀਨੇ ਜੜ੍ਹਤ ਲਾਸਾਨੀ ਅਮੋਲ ਕੰਗਣ ਨੂੰ ਦੇਖਕੇ, ਬਾਹਮਣ ਦਾ ਸਿਦਕ ਡੋਲ ਗਿਆ, ਓਹ ਕੰਗਣ ਤੇ ਬੇਈਮਾਨ ਹੋ ਗਿਆ। ਓਹ ਸੋਚਣ ਲੱਗਾ, ਇਸ ਕੰਗਣ ਬਾਰੇ ਓਹ ਰਵਿਦਾਸ ਨੂੰ ਕੁਝ ਨਾ ਦੱਸੇ, ਤੇ ਉਸ ਨੂੰ ਕਿਸੇ ਰਈਸ ਪਾਸ ਵੇਚ ਕੇ ਖ਼ੁਦ ਅਮੀਰ ਬਣ ਜਾਵੇ। ਮਾਇਆ ਦੀ ਇਕੋ ਝਲਕ ਨੇ ਬ੍ਰਾਹਮਣ ਦੇ, ਜੱਪ ਤੱਪ ਕਰਮ-ਕਾਂਡ ਦਾ ਨਾਸ਼ ਕਰ ਕੇ ਉਸ ਨੂੰ ਮੱਕਾਰ ਬੇਈਮਾਨ, ਈਮਾਨ ਫਰੋਸ਼ ਬਣਾ ਦਿੱਤਾ। ਮਾਇਆ ਮੋਹਣੀ ਬੜੀ ਪਰਬਲ ਹੈ, ਇਸ ਨੇ ਵੱਡੇ ਵੱਡੇ ਤਿਆਗੀਆਂ ਨੂੰ ਸਿਦਕ ਤੋਂ ਡੁਲਾ ਦਿੱਤਾ।

## ਕੋਰੜਾ ਛੰਦ

ਬਿਪ ਦੇਖ ਕੰਗਣ ਹੈਰਾਨ ਹੋ ਗਿਆ
ਡੋਲਿਆ ਈਮਾਨੋਂ ਬੇਈਮਾਨ ਹੋ ਗਿਆ
ਹਿੱਲਿਆ, ਅਮੋਲ ਜੜੇ ਦੇਖ ਨੱਗ ਨੂੰ
ਮੋਹੇ ਮੋਹਣੀ ਮਾਇਆ ਦੀ ਝਲਕ ਜੱਗ ਨੂੰ

ਭਾਵਨੀ ਭਗਤਿ ਛੱਡ ਲੀਹੋਂ ਲਹਿ ਗਿਆ
ਜਾਂਦਾ ਜਾਂਦਾ ਰਸਤੇ ਕੁਰਾਹੇ ਪੈ ਗਿਆ
ਬਹਿ ਗਿਆ ਧਰਮ ਸੰਦੇ ਤੋੜ ਤੱਗ ਨੂੰ
ਮੋਹੇ ਮੋਹਣੀ ਮਾਇਆ ਦੀ ਝਲਕ ਜੱਗ ਨੂੰ

ਲੋਭ ਦੀ ਲਹਿਰ ਠਿੱਲ ਸੋਚਾਂ ਸੋਚਦਾ
ਰਾਤੋ ਰਾਤ ਬਣਿਆਂ ਅਮੀਰ ਲੋਚਦਾ
ਭੁੱਲਿਆ ਭੰਬਟ ਦੇਖ ਦੀਪ ਅੱਗ ਨੂੰ
ਮੋਹੇ ਮੋਹਣੀ ਮਾਇਆ ਦੀ ਝਲਕ ਜੱਗ ਨੂੰ

ਵੇਚ ਦੇਵਾਂ ਕੰਗਣ ਕਿਸੇ ਅਮੀਰ ਨੂੰ
ਲੱਗਣਾ ਕੀ ਪਤਾ? ਰਵਿਦਾਸ ਕੀਰ ਨੂੰ
ਮੂਰਖ ਲੁਕੋਵੇ ਫੂਸ ਵਿਚ ਅੱਗ ਨੂੰ
ਮੋਹੇ ਮੋਹਣੀ ਮਾਇਆ ਦੀ ਝਲਕ ਜੱਗ ਨੂੰ

ਮਾਇਆ ਨੇ, ਤਿਆਗੀ ਗੋਪੀ ਚੰਦ ਮੋਹਿ ਲਿਆ
ਦੇਖ ਥੁੱਕ ਪਾਨ ਦਾ ਇਮਾਨ ਡੋਲਿਆ
ਪਛੋਤਾਇਆ ਪਾ ਕੇ ਹੱਥ ਥੁੱਕੀ-ਝੱਗ ਨੂੰ
ਮੋਹੇ ਮੋਹਣੀ ਮਾਇਆ ਦੀ ਝਲਕ ਜੱਗ ਨੂੰ

ਲੈ ਗਿਆ ਕੰਗਣ, ਭੂਪ-ਜੋਗ ਜਾਣ ਕੇ
ਕਰ ਲਿਆ ਪਸੰਦ ਭੂਪ ਨੇ ਪਛਾਣ ਕੇ
ਭਾਇਆ, ਦੇਖ ਰਤਨਾ ਦੀ ਦੱਗ ਦੱਗ ਨੂੰ
ਮੋਹੇ ਮੋਹਣੀ ਮਾਇਆ ਦੀ ਝਲਕ ਜੱਗ ਨੂੰ

ਬੋਲੇ ਬਿਪ ਤਾਂਈ, ਤੱਕ ਸ਼ਾਹੀ ਕੰਗਣਾ
ਮੰਗੋ ਦਿੱਜਰਾਜ! ਜਿੰਨਾ ਮੁੱਲ ਮੰਗਣਾ
ਭੋਲੇ ਭੂਮੀਪਤ, ਨਾ ਪਛਾਤਾ ਠੱਗ ਨੂੰ
ਮੋਹੇ ਮੋਹਣੀ ਮਾਇਆ ਦੀ ਝਲਕ ਜੱਗ ਨੂੰ

ਸ਼ਾਹ ਤੋਂ ਧਨ ਬਿਪ ਨੇ ਅਪਾਰ ਪਾ ਲਿਆ
ਰਾਣੀ ਨੇ ਕਲਾਈ ਕੰਗਣ ਸਜਾ ਲਿਆ
ਪੰਮੇ, ਨਾ ਖ਼ਿਆਲ ਪੈਣੇ ਬਾਜ ਬੱਗ ਨੂੰ
ਮੋਹੇ ਮੋਹਣੀ ਮਾਇਆ ਦੀ ਝਲਕ ਜੱਗ ਨੂੰ

ਸ਼ਿਵਰਾਮ ਨੇ ਰਾਜੇ ਨੂੰ ਕੰਗਣ ਦੇ ਕੇ, ਮੂੰਹ ਮੰਗਿਆ ਧਨ ਪ੍ਰਾਪਤ ਕਰ ਲਿਆ ਤੇ ਖ਼ੁਸ਼ੀਆਂ ਨਾਲ ਲਬਾ ਲਬ ਹੋਇਆ ਆਪਣੇ ਘਰ ਆ ਗਿਆ। ਇਧਰ ਰਾਜਾ ਵੀ ਅਦੁੱਤੀ ਗਹਿਣਾ ਪ੍ਰਾਪਤ ਕਰ ਕੇ ਬਹੁਤ ਖ਼ੁਸ਼ ਸੀ। ਉਸ ਨੇ ਬੜੇ ਉਮਾਹ ਨਾਲ ਕੰਗਣ ਆਪਣੀ ਸਭ ਤੋਂ ਪਿਆਰੀ ਰਾਣੀ ਨੂੰ ਦੇ ਦਿੱਤਾ। ਰਾਣੀ ਨੂੰ ਓਹ ਦੈਵੀ ਕੰਗਣ ਪਾ ਕੇ ਇਤਨੀ ਖ਼ੁਸ਼ੀ ਹੋਈ ਕਿ ਉਸ ਤੋਂ ਖ਼ੁਸ਼ੀਆਂ ਸੰਭਾਲੀਆਂ ਨਹੀਂ ਸਨ ਜਾਂਦੀਆਂ। ਓਹ ਮੁੜ ਮੁੜ ਕੰਗਣ ਨੂੰ ਬੜੀ ਰੀਝ ਨਾਲ, ਨੀਂਜ ਲਾ ਲਾ ਕੇ ਦੇਖ ਰਹੀ ਸੀ। ਪਰ ਜਲਦੀ ਖ਼ੁਸ਼ੀਆਂ ਕਾਫ਼ੂਰ ਹੋ ਗਈਆਂ। ਓਹ ਉਦਾਸ ਚਿਹਰੇ ਨਾਲ, ਸੁਆਮੀ ਕੋਲ ਸ਼ਿਕਵਾ ਕਰਨ ਲੱਗੀ। ਕਿ ਕੰਗਣ ਬਗੈਰ ਮੇਰੀ ਦੂਸਰੀ ਕਲਾਈ ਸੱਖਣੀ ਹੈ। ਮੈਨੂੰ ਇਹੋ ਜਿਹੇ ਕੰਗਣਾਂ ਦੀ ਜੋੜੀ ਮਿਲਣੀ ਚਾਹੀਦੀ ਹੈ। ਰਾਣੀ ਦਾ ਚੇਹਰਾ ਉਤਰਿਆ ਦੇਖ ਕੇ, ਰਾਜੇ ਨੇ ਬੜੀ ਤੱਦੀ ਨਾਲ ਆਪਣੇ ਦੋ ਬੰਦੇ ਭੇਜ ਕੇ ਉਸ ਬ੍ਰਾਹਮਣ ਨੂੰ ਤਲਬ ਕੀਤਾ ਤੇ ਉਸ ਨੂੰ ਕਿਹਾ, ਕਿ ਮਾਇਆ ਜਿਤਨੀ ਮਰਜ਼ੀ ਲੈ ਲਵੀਂ,

ਇਸ ਕੰਗਣ ਦੇ ਨਾਲਦਾ ਇਕ ਹੋਰ ਲਿਆ ਕੇ ਦੇ, ਨਹੀਂ ਤਾਂ ਤੈਨੂੰ ਦੰਡਿਤ ਕੀਤਾ ਜਾਵੇਗਾ। ਕੁੜਿੱਕੀ ਵਿਚ ਫਸੇ ਬੇਈਮਾਨ ਬਾਹਮਣ ਨੇ, ਰਾਜੇ ਪਾਸ ਸਾਰਾ ਮਾਮਲਾ ਸੱਚੋ ਸੱਚ ਕਹਿ ਸੁਣਾਇਆ। ਇਹ ਵੀ ਦੱਸਿਆ ਕਿ ਇਸ ਤਰ੍ਹਾਂ ਦਾ ਕੰਗਣ, ਰਵਿਦਾਸ ਜੀ ਤੋਂ ਬਗੈਰ ਦੁਨੀਆਂ ਦਾ ਕੋਈ ਵੀ ਬੰਦਾ ਆਪ ਨੂੰ ਨਹੀਂ ਦੇ ਸਕੇਗਾ। ਬ੍ਰਾਹਮਣ ਤੋਂ ਇਹ ਸੁਣ ਕੇ ਹੁਣ ਰਾਜੇ ਪਾਸ ਰਵਿਦਾਸ ਜੀ ਨੂੰ ਮਿਲਣ ਤੋਂ ਬਗੈਰ ਹੋਰ ਕੋਈ ਚਾਰਾ ਨਹੀਂ ਸੀ ਰਹਿ ਗਿਆ। ਰਾਜੇ ਨੇ ਸਮੇਤ ਰਾਣੀ ਦੇ ਆਪਣੇ ਅੰਗ ਰੱਖਿਅਕ ਨਾਲ ਲੈ ਕੇ ਭਗਤ ਰਵਿਦਾਸ ਜੀ ਨੂੰ ਮਿਲਣ ਲਈ ਤੁਰੰਤ ਚਾਲੇ ਪਾ ਦਿੱਤੇ, ਬੜੀ ਤੇਜ਼ੀ ਨਾਲ ਪੈਂਡਾ ਮਾਰ ਕੇ ਕਾਂਸ਼ੀ ਜੀ ਪਹੁੰਚ ਗਏ। ਸ਼ਹਿਰ ਤੋਂ ਬਾਹਰ ਆਪਣੇ ਤੰਬੂ ਲਾ ਲਏ ਘੋੜੇ ਅਤੇ ਹੋਰ ਸਾਜੋ ਸਾਮਾਨ, ਆਪਣੇ ਫ਼ੌਜੀਆਂ ਦੀ ਨਿਗਰਾਨੀ ਵਿਚ ਛੱਡ ਕੇ, ਦੰਪਤੀ[1] ਪੈਦਲ ਚੱਲ ਕੇ ਰਵਿਦਾਸ ਜੀ ਦੇ ਦੁਆਰੇ ਪਹੁੰਚ ਗਏ। ਅਦਬ ਆਦਾਬ ਨਾਲ ਨਮਸਕਾਰ ਕਰਕੇ, ਰਵਿਦਾਸ ਜੀ ਅੱਗੇ ਅਕੋਰਾਂ[2] ਭੇਟ ਕੀਤੀਆਂ। ਭਗਤ ਜੀ ਦੇ ਪੁੱਛਣ ਤੇ, ਰਾਜੇ ਨੇ ਉਨ੍ਹਾਂ ਦੇ ਸਾਹਮਣੇ ਆਪਣੀ ਵਿਥਿਆ ਇਉਂ ਬਿਆਨ ਕੀਤੀ :

## ਤਰਜ਼ ਗੋਪੀ ਚੰਦ

ਨਾਲ ਆਜਜੀ ਨਿਰਪ ਨੇ ਬੇਨਤੀ
ਕੀਤੀ ਕਦਮਾਂ 'ਤੇ ਸੀਸ ਨੂੰ ਨਿਵਾ
ਅੱਲ੍ਹਾ ਵਾਲਿਓ ! ਮਿਹਰ ਘਰ ਆਣ ਕੇ
ਮੇਰੀ ਬੇਨਤੀ ਸੁਣੋ ਕੰਨ ਲਾ
ਰੂਪ ਰੱਬ ਦਾ "ਭਗਤ ਭਗਵਾਨ ਦੇ"
ਕਰੋ ਸਾਰਿਆਂ ਲਈ ਸੁੱਖਾਂ ਦੀ ਦੁਆ
ਦੇਵੋ ਪਿਆਰ ਦਾ ਸੰਦੇਸ਼ ਕੌਮਾਂ ਸਾਰੀਆਂ
ਪਿਆਰ ਵੰਡਦੇ ਹੋ ਵਿਤਕ੍ਰੇ ਮਿਟਾ
ਕੀਤਾ ਗੰਗਾ ਨੇ ਕੰਗਣ ਭੇਟਾ ਆਪ ਦੀ
ਦਿੱਤਾ ਦਿੱਜ ਨੇ ਅਸਾਂ ਨੂੰ ਲਿਆ
ਮਹਾਂਰਾਣੀ ਨੂੰ ਪਸੰਦ ਗਹਿਣਾ ਆ ਗਿਆ
ਜਦੋਂ ਦੇਖਿਆ ਕਲਾਈ ਪਾ
ਦੂਜੇ ਹੱਥ ਲਈ ਅਜੇਹਾ ਹੋਰ ਮੰਗਦੀ
ਰੁੱਠੀ ਬੈਠੀ ਮੱਥੇ ਤਿਊੜੀਆਂ ਚੜ੍ਹਾ

1. ਦੰਪਤੀ= ਪਤੀ ਪਤਨੀ। 2. ਅਕੋਰਾਂ= ਨਜ਼ਰਾਨੇ, ਭੇਟਾਵਾਂ।

ਜੋੜੀ ਕੰਗਣਾਂ ਦੀ "ਨਰਗਿਸ" ਮਿਲਾ ਦਿਓ
ਮਾਇਆ ਮੰਗੋ , ਜਿੰਨੀ ਕਰਾਂਗੇ ਅਦਾ

ਭਗਤ ਜੀ ਨੇ ਰਾਜੇ ਦੀ ਬੇਨਤੀ ਸੁਣ ਕੇ ਉਸ ਨੂੰ ਕਿਹਾ ਕਿ ਅਸੀਂ ਫ਼ਕੀਰ ਲੋਕ ਹਾਂ, ਸਾਨੂੰ ਹੀਰੇ ਜਵਾਹਰਾਤਾਂ ਨਾਲ ਕੋਈ ਲਗਾਅ ਨਹੀਂ ਹੈ, ਅਸੀਂ ਧਨ ਪਦਾਰਥ ਜੋੜ ਕੇ ਜਮ੍ਹਾਂ ਨਹੀਂ ਕਰਦੇ,

ਪੱਲੇ ਰਿਜ਼ਕ ਨ ਬੰਨਦੇ ਪੰਛੀ ਤੇ ਦਰਵੇਸ਼।
ਜਿਨਾ ਯਕੀਨ ਇਕ ਤੇ ਤਿਨ੍ਹਾਂ ਰਿਜ਼ਕ ਹਮੇਸ਼।

ਸਾਨੂੰ ਰੋਜ਼ਾਨਾ ਆਹਾਰ, ਪ੍ਰਮਾਤਮਾ ਕਿਸੇ ਨ ਕਿਸੇ ਵਸੀਲੇ ਜ਼ਰੂਰ ਦਿੰਦਾ ਹੈ। ਲੇਕਿਨ ਤੂੰ ਸਾਡੇ ਪਾਸ ਪੂਰਨ ਭਰੋਸਾ ਰੱਖ ਕੇ ਆਇਆ ਹੈਂ, ਇਸ ਲਈ ਤੇਰੇ ਵਾਸਤੇ ਅਸੀਂ ਰੱਬ ਅੱਗੇ ਦੂਆ ਕਰਾਂਗੇ, ਓਹ ਗੰਗਾ ਮਈਆ ਨੂੰ ਹੁਕਮ ਕਰਨ, ਕਿ ਓਹ ਸਾਡੇ ਪਾਸ ਆ ਕੇ, ਤੁਸਾਂ ਨੂੰ ਕੰਗਣ ਦੇਵੇ। ਲੇਕਿਨ ਗੰਗਾ ਦੇ ਖ਼ਜ਼ਾਨੇ ਵਿਚ ਕੰਗਣਾਂ ਦੀ ਕੋਈ ਘਾਟ ਨਹੀਂ, ਤੁਸੀਂ ਇਕ ਕੰਗਣ ਲੈਣ ਲਈ ਆਏ ਹੋ, ਇਕੋ ਹੀ ਲੈਣਾ,

## ਬੈਂਤ

ਕਿਹਾ ਭੂਪ ਨੂੰ ਭਗਤ ਰਵਿਦਾਸ ਜੀ ਨੇ
ਮੇਰੀ ਸਮਝ ਲਓ ਗੱਲ ਸੁਜਾਨ ਸ਼ਾਹਾ
ਜਿਹੜੀ ਜੜਤ ਦਾ ਕੰਗਣਾ ਲੋੜਦੇ ਹੋ
ਓਹਦੇ ਨਾਲਦਾ ਇਕ ਪੰਛਾਣ ਸ਼ਾਹਾ
ਜੋੜੀ ਮੇਲਕੇ ਕੰਗਣਾ ਕੱਢ ਲੈਣਾ
ਦੂਜੇ ਵੱਲ ਨਾ ਕਰੀਂ ਧਿਆਨ ਸ਼ਾਹਾ
"ਨਰਗਿਸ" ਸਬਰ ਸੰਤੋਖ ਵਿਚ ਰਹੇ ਜਿਹੜਾ
ਸੂਝਵਾਨ ਓਹ ਅਸਲ ਇਨਸਾਨ ਸ਼ਾਹਾ

ਰਵਿਦਾਸ ਜੀ ਦੇ ਬਚਨ ਸੁਣ ਕੇ ਰਾਜਾ ਕੁਝ ਹੈਰਾਨੀ ਦੇ ਆਲਮ ਵਿਚ ਸੀ, ਕਿ ਇਥੇ ਗੰਗਾ ਦੇ ਆ ਜਾਣ ਦੀ ਭਗਤ ਜੀ ਗੱਲ ਕਰ ਰਹੇ ਹਨ, ਇਕ ਨਦੀ ਇਥੇ ਕਿਵੇਂ ਆ ਸਕਦੀ ਹੈ ? ਫਿਰ ਮੈਨੂੰ ਇਕ ਕੰਗਣ ਚੁੱਕਣ ਲਈ ਕਹਿ ਰਹੇ ਹਨ, ਮੈਨੂੰ ਤਾਂ ਸਾਰਾ ਕੁਝ ਇਹ, ਇਕ ਸੁਪਨ ਅਵਸਥਾ ਦੀਆਂ ਗੱਲਾਂ ਹੀ ਪ੍ਰਤੀਤ ਹੋ ਰਹੀਆਂ ਹਨ। ਇਉਂ ਸੋਚਦਾ ਰਾਜਾ ਭਗਤ ਜੀ ਵੱਲ ਕੁਝ ਹੈਰਤ ਨਾਲ ਤੱਕ ਰਿਹਾ ਸੀ। ਉਸ ਨਾਲ ਗੱਲਾਂ ਕਰਦਿਆਂ ਰਵਿਦਾਸ ਜੀ ਨੇ,

ਪਥਰੀ[1] ਜ਼ਰਾ ਇਕ ਪਾਸੇ ਵੱਲ ਨੂੰ ਖਿਸਕਾ ਦਿੱਤੀ। ਤਾਂ ਗੰਗਾ ਜੀ ਨੇ ਦਰਸ਼ਨ ਦਿੱਤੇ।

## ਪਉੜੀ

ਪਥਰੀ[1] ਜਦ ਰਵਿਦਾਸ ਨੇ ਪਾਸੇ ਖਿਸਕਾਈ
ਗੰਗਾ ਵਗਦੀ ਧਰਤ 'ਚੋਂ ਤਦ ਨਜ਼ਰੀਂ ਆਈ
ਹੱਥ ਗੰਗਾ ਵਿਚ ਬੋੜਿਆ ਛੋਹ ਹੈਰਤ ਪਾਈ
ਸੈਆਂ ਕੰਗਣ ਕੀਮਤੀ, ਇਕ ਦੂੰ ਅਧਿਕਾਈ
ਭਰ ਭਰ ਬੁੱਕ ਭੂਪਾਲ ਨੇ ਚਾ ਢੇਰੀ ਲਾਈ
ਇਕ ਚੁੱਕ ਕੇ ਨਾਲ ਦਾ, ਜੋੜੀ ਜੁੜਵਾਈ
ਸੰਤਾਂ ਚਰਨੀਂ ਢਹਿ ਪਿਆ ਤੇ ਭੁੱਲ ਬਖ਼ਸ਼ਾਈ
"ਨਰਗਿਸ ਜੀ" ਰਵਿਦਾਸ ਨੇ ਇਉਂ ਕਲਾ ਵਿਖਾਈ

ਜਦ ਰਵਿਦਾਸ ਜੀ ਨੇ ਪਥਰੀ ਜ਼ਰਾ ਪਿੱਛੇ ਹਟਾਈ ਤਾਂ ਹੇਠੋਂ ਇਕ ਛੋਟੇ ਜਿਹੇ ਟੋਏ ਵਿਚੋਂ ਰਾਜੇ ਨੂੰ ਗੰਗਾ ਵਗਦੀ ਨਜ਼ਰ ਆਈ। ਉਸ ਨੇ ਟੋਏ ਵਿਚ ਆਪਣਾ ਹੱਥ ਪਾਇਆ ਤਾਂ ਉਸ ਨੂੰ ਅਨੇਕ ਕੰਗਣ ਪਾਣੀ ਵਿਚ ਮਹਿਸੂਸ ਹੋਏ। ਰਾਜੇ ਨੇ ਕੁਝ ਕੰਗਣ ਬਾਹਰ ਕੱਢੇ, ਦੇਖਕੇ ਉਸ ਨੂੰ ਆਪਣੇ ਪਾਸ ਵਾਲੇ ਕੰਗਣ ਨਾਲੋਂ ਬਹੁਤ ਜ਼ਿਆਦਾ ਕੀਮਤੀ ਜਾਪੇ। ਉਸ ਨੇ ਆਪਣੇ ਕੰਗਣ ਨਾਲਦੇ ਜੈਸਾ ਇਕ ਰੱਖ ਕੇ ਬਾਕੀ ਸਾਰੇ ਗੰਗਾ ਵਿਚ ਹੀ ਪਾ ਦਿੱਤੇ। ਰਾਜਾ ਹੈਰਾਨੀ ਤੇ ਖ਼ੁਸ਼ੀ ਨਾਂਲ ਦੀਵਾਨਾ ਹੋ ਗਿਆ, ਵਾਰ ਵਾਰ ਭਗਤ ਜੀ ਦੇ ਚਰਨਾਂ 'ਤੇ ਨਮਸਕਾਰਾਂ ਕਰਨ ਲੱਗਾ, ਰਵਿਦਾਸ ਜੀ ਨੂੰ ਮੁਰਸ਼ਿਦ ਮੰਨ ਲਿਆ।

ਇਹ ਖਬਰ ਸਾਰੇ ਕਾਂਸ਼ੀ ਸ਼ਹਿਰ ਵਿਚ ਧੁੰਮ ਗਈ ਕਿ ਰਵਿਦਾਸ ਦਾ ਕੋਈ ਰਾਜਾ ਉਪਾਸ਼ਕ ਬਣ ਗਿਆ ਹੈ, ਤੇ ਉਸ ਨੂੰ ਬਹੁਤ ਧਨ ਮਾਲ ਅਰਪਣ ਕਰਕੇ ਗਿਆ ਹੈ। ਬ੍ਰਾਹਮਣਾਂ ਨੂੰ ਇਸ ਗੱਲ ਦਾ ਬਹੁਤ ਸਦਮਾ ਪੁੱਜਾ। ਓਹ ਭਗਤ ਜੀ ਵਿਰੁਧ ਸਾਜਿਸ਼ਾਂ ਘੜਨ ਲੱਗੇ। ਉਨ੍ਹਾਂ ਸਾਰਿਆਂ ਇਕੱਠੇ ਹੋ ਕੇ ਕਾਂਸ਼ੀ ਦੇ (ਮੁਸਲਮਾਨ) ਨਵਾਬ ਪਾਸ ਰਵਿਦਾਸ ਜੀ ਦੀ ਸ਼ਿਕਾਇਤ ਕੀਤੀ।

1. ਪਥਰੀ= ਪੱਥਰ ਦੀ ਛੋਟੀ ਸਿਲ, ਜਿਸ ਉੱਪਰ ਜੁੱਤੀ ਸੀਣ ਵਾਲਾ ਚੰਮ ਸਵਾਰੀਂਦਾ ਹੈ।

## ਸਾਕਾ

ਬ੍ਰਾਹਮਣ, ਖਾਨ ਨਵਾਬ ਦੇ ਦਰਬਾਰ 'ਚ ਜਾ ਕੇ
ਮਗਰਮੱਛ ਦੇ ਅੱਥਰੂ ਅੱਖੀਓਂ ਬਰਸਾ ਕੇ
ਕਰਨ ਡੰਡਾਉਤਾਂ ਬਾਰ ਬਾਰ ਗਲ਼ ਪੱਲੂ ਪਾ ਕੇ
ਨਿੰਦਾ ਕਰਦੇ ਭਗਤ ਦੀ ਕੀਨੇ ਵਿਚ ਆ ਕੇ
ਏਸ ਨੀਚ ਰਵਿਦਾਸ ਨੇ ਮਰਯਾਦ ਗਵਾ ਕੇ
ਹਿੰਦੂ ਧਰਮ ਵਿਗਾੜਿਆ, ਦੁੱਧ ਕਾਂਜੀ ਪਾ ਕੇ
ਦੁਨੀਆਂ ਨੂੰ ਉਪਦੇਸ਼ ਦਾ ਗੁਰ ਗਿਆਨ ਸੁਣਾ ਕੇ
ਦੇਵ ਪਿਰਤਮਾ ਰੱਖੀਆਂ ਘਰ ਨੀਚ, ਸਜਾ ਕੇ

ਫਿਰ ਆਗੂ ਬ੍ਰਾਹਮਣ ਨੇ ਖੋਲ੍ਹ ਕੇ ਦੱਸਿਆ-

ਤਥਾ- (ਪੂਰਨ)

ਪਿੱਟੇ ਪਾਂਡੇ ਪਹੁੰਚ ਕੇ ਹਾਕਮ ਦੇ ਦਰਬਾਰ
ਦੁਖੀ ਪੰਡਿਤ-ਪੰਚਾਇਤ ਦੀ ਸੁਣੋ ਕੂਕ ਸਰਕਾਰ
ਦੇਵੇ ਉੱਚੀ ਕੌਮ ਨੂੰ ਚਰਨਾਮਿਰਤ ਚਮਾਰ
ਪੂਜਾ ਹੈ ਕਰਵਾ ਰਿਹਾ ਸ਼ੂਦਰ ਸ਼ਰ੍ਹੇਬਜ਼ਾਰ
ਦੇਵ ਪ੍ਰਿਤਮਾ ਰੱਖੀਆਂ ਆਪਣੇ ਘਰ ਵਿਚਕਾਰ
ਦੇਵੋ ਦੰਡ ਚੰਡਾਲ ਨੂੰ ਆਵੇ ਬਾਜ਼ ਮੱਕਾਰ
ਨੀਚਾਂ ਨੂੰ ਸ਼ੁਭ ਕਰਮ ਦਾ ਕੋਈ ਨਹੀਂ ਅਧਿਕਾਰ
ਮਨੂੰਸਿਮ੍ਰਤੀ ਆਖਿਆ, ਸ਼ੂਦਰ ਕਰੇ ਵਗਾਰ
ਨੀਚ, ਅਧਮ, ਕਮਜ਼ਾਤ ਕਿਉਂ, ਕਰੇ ਧਰਮ ਪ੍ਰਚਾਰ
"ਨਰਗਿਸ" ਸੁਪਚ ਅਲੂਦ ਓਹ ਢੋਵੇ ਢੋਰ ਗਵਾਰ

ਬ੍ਰਾਹਮਣਾਂ ਦੀ ਹਾਲ ਦੁਹਾਈ ਸੁਣ ਕੇ ਨਵਾਬ ਹੈਰਾਨ ਹੋਇਆ। ਉਸ ਨੇ ਰਵਿਦਾਸ (ਜਿਸ ਦੀ ਚੰਗਿਆਈ ਦੀ ਸੋਭਾ ਉਸ ਨੇ ਪਹਿਲਾਂ ਸੁਣ ਹੋਈ ਸੀ) ਨੂੰ ਬੰਦਾ ਭੇਜ ਕੇ ਬੁਲਾਇਆ। ਰਵਿਦਾਸ ਜੀ ਨੂੰ ਨਵਾਬ ਨੇ ਕਿਹਾ, ਭਗਤ ਜੀ ! ਇਹ ਪੰਡਿਤ ਆਏ ਹਨ, ਇਨ੍ਹਾਂ ਦਾ ਦਾਅਵਾ ਹੈ, ਕਿ ਤੁਸੀਂ ਸ਼ੂਦਰ ਹੋ, ਤੁਹਾਨੂੰ ਮੂਰਤੀਆਂ ਰੱਖਣ ਅਤੇ ਪੂਜਾ ਪਾਠ ਕਰਨ ਦਾ ਕੋਈ ਅਧਿਕਾਰ ਨਹੀਂ, ਤੁਸੀਂ ਫਿਰ ਵੀ ਇਹ ਕੁਝ ਕਰੀ ਜਾ ਰਹੇ ਹੋ ?

ਭਗਤ ਜੀ ਨੇ ਕਿਹਾ, ਨਵਾਬ ਸਾਹਿਬ ! ਬੰਦੇ ਸਾਰੇ ਰੱਬ ਨੇ ਬਣਾਏ ਹਨ। ਹਰ ਬੰਦੇ ਨੂੰ ਰੱਬ ਦੀ ਇਬਾਦਤ ਕਰਨ ਦਾ ਹੱਕ ਹੈ, ਇਸ ਤੋਂ ਕੋਈ ਕਿਸੇ ਨੂੰ (ਮਾੜਾ ਚੰਗਾ ਕਹਿ ਕੇ) ਰੋਕ ਨਹੀਂ ਸਕਦਾ। ਸੰਤ ਕਬੀਰ ਜੀ ਦਾ ਸੁਖਨ ਹੈ :-

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥

(ਪ੍ਰਭਾਤੀ ਕਬੀਰ ਜੀ)

ਇਹ ਪੰਡਿਤ ਇਨਸਾਨਾਂ ਵਿਚ ਵਿਤਕਰੇ ਪਾ ਕੇ, ਮਾਨਵਤਾ ਨਾਲ ਧੋਖਾ ਕਰ ਰਹੇ ਹਨ। ਰੱਬ ਕਿਸੇ ਠੇਕੇਦਾਰ ਦੀ ਵਿਰਾਸਤ ਨਹੀਂ, ਓਹ ਸਭ ਦਾ ਸਾਂਝਾ ਹੈ। ਉਸ ਦੀ ਪ੍ਰਸਤਿਸ਼ ਹਰ ਕੋਈ ਕਰ ਸਕਦਾ ਹੈ। ਇਸ ਤੇ ਪਾਬੰਦੀ ਲਾਉਣੀ ਪੰਡਿਤਾਂ ਦੀ ਜ਼ਬਰਦਸਤੀ ਹੈ।

ਭਗਤ ਜੀ ਦੇ ਸੱਚੇ ਬਚਨ, ਨਵਾਬ ਦੇ ਮਨ ਨੂੰ ਪੂਰੀ ਤਰ੍ਹਾਂ ਕਾਇਲ ਕਰ ਗਏ। ਪਰ ਫਿਰ ਵੀ ਉਸ ਨੇ ਸਭ ਦੇ ਸਾਹਮਣੇ ਸੱਚ ਨਿਤਾਰਨ ਲਈ ਦੋਹਾਂ ਧਿਰਾਂ ਤੋਂ, ਆਪੋ ਆਪਣੀਆਂ ਮੂਰਤੀਆਂ ਮੰਗਵਾ ਲਈਆਂ। ਉਨ੍ਹਾਂ ਨੂੰ ਨਦੀ ਦੇ ਪਾਰਲੇ ਕੰਢੇ ਤੇ ਰਖਵਾ ਕੇ, ਆਪ ਸਾਰੇ ਉਰਾਰ ਵਾਲੇ ਕੰਢੇ ਤੇ ਬਹਿ ਗਏ। ਦੋਹਾਂ ਧਿਰਾਂ ਨੂੰ ਕਿਹਾ, ਆਪਣੇ ਆਪਣੇ ਦੇਵਤਿਆਂ ਨੂੰ, ਆਪਣੇ ਪਾਸ ਬੁਲਾਓ, ਜਿਸ ਦੇ ਠਾਕਰ ਨਦੀ ਦੇ ਪਾਣੀ ਉਪਰ ਦੀ ਤਰ ਕੇ ਆ ਜਾਣਗੇ, ਉਸ ਨੂੰ ਸਹੀ ਸਮਝਿਆ ਜਾਇਗਾ। ਇਹ ਸੁਣ ਪੰਡਿਤਾਂ ਨੇ ਆਪਣੇ ਬੇਦ ਮੰਤ੍ਰ ਆਦਿ ਪੜ੍ਹਨੇ ਸ਼ੁਰੂ ਕਰ ਦਿੱਤੇ ਅਤੇ ਰਵਿਦਾਸ ਜੀ ਆਪਣੀ ਪ੍ਰੇਮਾ ਭਗਤੀ ਵਿਚ ਬੈਠ ਕੇ, ਇਉਂ ਅਰਜੋਈਆਂ ਕਰਨ ਲੱਗੇ।

## ਕਾਫ਼ੀ

ਬਹਿ ਰਵਿਦਾਸ ਨਦੀ ਦੇ ਤਟ 'ਤੇ, ਰੱਬ ਦਾ ਧਿਆਨ ਲਗਾਇਆ ਏ
"ਹਮ ਸਰਿ ਦੀਨੁ, ਦਇਆਲੁ ਨ ਤੁਮ ਸਰਿ" ਮੁੱਖ ਤੋਂ ਸ਼ਬਦ ਅਲਾਇਆ ਏ
ਕਹਿੰਦਾ, ਸੁਆਮੀ ! ਬੁਰੇ ਬਾਹਮਣਾ, ਬੜਾ ਖਰੂਦ ਮਚਾਇਆ ਏ
ਤੇਰਾ ਨਾਮ ਜੱਪਣ ਨਹੀਂ ਦੇਂਦੇ, ਸ਼ੂਦਰ ਕਹਿ ਠੁਕਰਾਇਆ ਹੈ
ਜਨ ਆਪਣੇ ਦੀ ਕਰੋ ਸਹਾਇਤਾ, ਮੁਸ਼ਕਿਲ ਪਰਚਾ ਪਾਇਆ ਏ
ਲੱਖ ਅਧਮਾ[1] ਨੂੰ ਦਰਸ਼ਨ ਦੇ ਕੇ, ਭਵਜਲ ਪਾਰ ਲੰਘਾਇਆ ਏ
ਜਲ ਥਲ ਬਨ ਪਰਬਤ ਵਿਚ ਸੁਆਮੀ, ਤੇਰਾ ਨੂਰ ਸਮਾਇਆ ਏ
ਕੁਦਰਤ ਤੇਰੀ ਪਰਬਲ ਦਾਤਾ ! ਪਾਣੀ ਪਾਹਣ ਤਰਾਇਆ ਏ
ਕਰ ਪਰਵੇਸ਼ ਪਖਾਣ[2] ਪ੍ਰਿਤਮਾ[3] ਦੁਨੀ ਦੇਖਣਾ ਚਾਹਿਆ ਏ
ਆਜਾ ਤਰ ਕੇ ਪਾਰ ਨਦੀ ਤੋਂ, "ਨਰਗਿਸ" ਦਿਲ ਸਧਰਾਇਆ ਏ

1. ਅਧਮ=ਨੀਚ ਪਾਪੀ। 2. ਪਖਾਣ= ਪੱਥਰ। 3. ਪ੍ਰਿਤਮਾ= ਮੂਰਤੀ।

ਜਦ ਕਾਫੀ ਦੇਰ ਪੰਡਿਤ ਆਪਣੇ ਦੇਵਤਿਆਂ ਨੂੰ ਰੀਝਾਉਣ ਦੇ ਯਤਨ ਕਰਦੇ ਰਹੇ, ਪਰ ਪੱਥਰਾਂ ਵਿਚ ਕੋਈ ਹਲਚਲ ਨਾ ਹੋਣੀ ਸੀ ਨਾ ਹੋਈ। ਤਾਂ ਨਵਾਬ ਨੇ ਉਨ੍ਹਾਂ ਨੂੰ ਕਿਹਾ, ਪੰਡਿਤ ਜੀ ! ਕੀ ਗੱਲ ਹੈ, ਆਪ ਦੇ ਦੇਵਤਾ ਕੁਝ ਕਰ ਹੀ ਨਹੀਂ ਰਹੇ ? ਬ੍ਰਾਹਮਣਾਂ ਨੂੰ ਹੋਰ ਤਾਂ ਕੋਈ ਜਵਾਬ ਨਾ ਆਇਆ, ਓਹ ਬੋਲੇ, ਉਹ ਸ਼ੂਦਰ ਦੇ ਠਾਕਰ ਕੇਹੜਾ ਢੁੰਮਣੀਆਂ ਪਾਉਂਦੇ ਆ ਗਏ ? ਨਵਾਬ ਨੇ ਫਿਰ ਰਵਿਦਾਸ ਜੀ ਨੂੰ ਇਹੋ ਸਵਾਲ ਕੀਤਾ। ਭਗਤ ਨੇ ਸੁਣ ਤਾਂ ਲਿਆ, ਪਰ ਜਵਾਬ ਕੋਈ ਨਾ ਦਿੱਤਾ। ਆਪਣੇ ਪ੍ਰਮਾਤਮਾ ਨੂੰ ਹਾਜ਼ਰ ਨਾਜ਼ਰ ਸਮਝ ਕੇ ਬੇਨਤੀ ਕੀਤੀ, ਮੇਰੇ ਮਾਲਿਕ ! ਇਸ ਦੁਨੀਆਂ ਵਿਚ, ਮੇਰੇ ਜੈਸਾ ਤਾਂ ਕੋਈ ਗਰੀਬ ਨਹੀਂ, ਤੇਰੇ ਜੈਸਾ ਕੋਈ ਦਿਆਲੂ ਨਹੀਂ, ਹੁਣ ਹੋਰ ਮੇਰਾ ਪਰਤਿਆਵਾ ਵੀ ਲਓਗੇ ?

## ਦੁਤਾਰਾ ਛੰਦ

ਸਭ ਵਲੀ ਪੈਗੰਬਰਾਂ 'ਚੋਂ, ਸ਼ਹਿਨਸ਼ਾਹ ਰੁਤਬਾ ਤੇਰਾ ਆਲੀ
ਰੱਖ ਲਾਜ ਸੇਵਕਾਂ ਦੀ, ਦਾਤਾ ! ਤੂੰ ਦੀਨਾਂ ਦਾ ਵਾਲੀ

ਮੇਰੇ ਸਮ ਦੀਨ ਨਹੀਂ, ਦਇਆਲੂ ਤੇਰੇ ਜੈਡ ਨਾ ਕੋਈ
ਮਾਨਸ ਪਰਤਾਉਣਾ ਕੀ, ਕੁਝ ਨਾ ਮਿਲੇ ਮਿਟੀ ਜੇ ਧੋਈ
ਲੀਰਾਂ ਦੀ ਗੇਂਦ ਵਿਚੋਂ, ਕੋਈ ਮਿਲੇ ਵਸਤ ਨਾ ਭਾਲੀ
ਰੱਖ ਲਾਜ ਸੇਵਕਾਂ ਦੀ, ਦਾਤਾ ! ਤੂੰ ਦੀਨਾਂ ਦਾ ਵਾਲੀ

ਬਿਪ ਲੋਕ ਹੰਕਾਰੀ ਨੇ, ਧੱਕਾ ਮੇਰੇ ਨਾਲ ਕਰੇਂਦੇ
ਦੇਹ ਦਾਬੇ ਰੋਕ ਰਹੇ, ਤੇਰਾ ਨਾਮ ਜੱਪਣ ਨਹੀਂ ਦੇਂਦੇ
ਪਾ ਭਰਮ ਪਾਖੰਡੀਆਂ ਨੇ, ਦੁਨੀਆਂ ਮਗਰ ਆਪਣੇ ਲਾ ਲਈ
ਰੱਖ ਲਾਜ ਸੇਵਕਾਂ ਦੀ ਦਾਤਾ, ਤੂੰ ਦੀਨਾਂ ਦਾ ਵਾਲੀ

ਕਿਉਂਕਰ ਚੁੱਪ ਧਾਰ ਲਈ, ਮੇਰੇ ਨਾਲ ਸੁਆਮੀ ! ਬੋਲੋ !
ਸੱਚਿਆਂ ਤੇ ਝੂਠਿਆਂ ਦਾ, ਹਕੋ ਹੱਕ ਤਰਾਜੂ ਤੋਲੋ
ਪਾ ਖ਼ੈਰ ਦਰਸ਼ਨਾਂ ਦੀ ਤੇਰੇ ਦਰ ਤੇ ਖੜਾ ਸਵਾਲੀ
ਰੱਖ ਲਾਜ ਸੇਵਕਾਂ ਦੀ, ਦਾਤਾ ! ਤੂੰ ਦੀਨਾਂ ਦਾ ਵਾਲੀ

ਇਕ ਤੂੰ ਹੀ ਠਾਕੁਰ ਜੀ ! ਕੋਈ ਹੋਰ ਨਹੀਂ ਹੈ ਮੇਰਾ
ਛੱਡ ਦਾਅਵੇ ਦੁਨੀਆਂ ਦੇ, ਤੱਕਿਆ ਇਕ ਆਸਰਾ ਤੇਰਾ

ਜੇ ਹੁਣ ਤੂੰ ਬਹੁੜੇਂ ਨਾ "ਨਰਗਿਸ" ਕੌਣ ਕਰੂ ਰਖਵਾਲੀ
ਰੱਖ ਲਾਜ ਸੇਵਕਾਂ ਦੀ, ਦਾਤਾ ! ਤੂੰ ਦੀਨਾਂ ਦਾ ਵਾਲੀ

ਭਗਤ ਰਵਿਦਾਸ ਜੀ ਨੇ, ਪ੍ਰਵਰਦਿਗਾਰ ਅੱਗੇ ਆਪਣੇ ਦਿਲ ਦੀਆਂ ਡੂੰਘਾਈਆਂ ਵਿਚੋਂ, ਓਹ (ਸ਼ਬਦ) ਬਚਨ ਉਚਾਰੇ, ਜੋ ਰਹਿੰਦੀ ਦੁਨੀਆਂ ਤੱਕ ਅਮਰ ਰਹਿਣਗੇ। ਅਤੇ ਹੋਰ ਵੀ ਅਨੇਕਾਂ ਨੂੰ ਰੱਬ ਨਾਲ ਮਿਲਾਉਣਗੇ।

ਹਮ ਸਰਿ ਦੀਨੁ, ਦਇਆਲੁ ਨ ਤੁਮ ਸਰਿ, ਅਬ ਪਤੀਆਰੁ ਕਿਆ ਕੀਜੈ॥
ਬਚਨੀ ਤੋਰ ਮੋਰ ਮਨੁ ਮਾਨੈ, ਜਨ ਕਉ ਪੂਰਨੁ ਦੀਜੈ॥ ੧॥
ਹਉ ਬਲਿ ਬਲਿ ਜਾਉ ਰਮਈਆ ਕਾਰਨੇ, ਕਾਰਨ ਕਵਨ ਅਬੋਲ॥ ਰਹਾਉ॥
ਬਹੁਤ ਜਨਮ ਬਿਛੁਰੇ ਥੇ ਮਾਧਉ, ਇਹੁ ਜਨਮੁ ਤੁਮਾਰੇ ਲੇਖੇ॥
ਕਹਿ ਰਵਿਦਾਸ, ਆਸ ਲਗਿ ਜੀਵਉ, ਚਿਰ ਭਇਓ ਦਰਸਨੁ ਦੇਖੇ॥ ੨॥ ੧॥

(ਧਨਾਸਰੀ ਭਗਤ ਰਵਿਦਾਸ ਜੀ ਕੀ)

ਜਿਸ ਵੇਲੇ ਸ਼ਬਦ ਪੂਰਾ ਹੋਇਆ, ਰਵਿਦਾਸ ਜੀ ਨੂੰ ਜਾਪਿਆ, ਜਿਵੇਂ ਮੂਰਤੀਆਂ ਹਰਕਤ ਵਿਚ ਆ ਗਈਆਂ ਹੋਣ। ਉਧਰ ਨਵਾਬ ਨੇ ਬ੍ਰਾਹਮਣਾਂ ਨੂੰ ਤਾੜਨਾ ਕੀਤੀ, ਕਿ ਹੁਣ ਅਸੀਂ ਤੁਹਾਡੇ ਠਾਕਰਾਂ ਦੇ ਇੰਤਜ਼ਾਰ ਵਿਚ ਹੀ ਇਥੇ ਬੈਠੇ ਰਹਾਂਗੇ ? ਤੁਸੀਂ ਕੁਝ ਕਰਦੇ ਕਿਉਂ ਨਹੀਂ ? ਨਵਾਬ ਦੀ ਤਾੜਨਾ ਸੁਣ ਕੇ ਬ੍ਰਾਹਮਣ ਘਬਰਾ ਗਏ। ਉਨ੍ਹਾਂ ਮੂਰਤੀਆਂ ਚੁੱਕ ਕੇ ਪਾਣੀ ਉੱਪਰ ਤਾਰਨੀਆਂ ਚਾਹੀਆਂ, ਪਰ ਓਹ ਝੱਟ ਹੀ ਪਾਣੀ ਵਿਚ ਡੁੱਬ ਗਈਆਂ। ਤੇ ਜਦ ਭਗਤ ਜੀ ਨੇ ਆਪਣੇ ਠਾਕੁਰਾਂ ਨੂੰ ਬੁਲਾਇਆ ਤਾਂ

## ਬੈਂਤ

ਠਾਕਰ ਰਖੇ ਸੀ ਪੱਤਣ 'ਤੇ ਪਾਂਡਿਆਂ ਨੇ
ਐ ਪਰ ਜਗ੍ਹਾ ਤੋਂ ਨਹੀਂ ਸਨ ਮੂਲ ਹੱਲੇ
ਆਖਰ ਚੁੱਕ ਕੇ ਨਦੀ ਦੇ ਵਿਚ ਠੇਹਲੇ
ਵੱਟੇ ਬੈਠ ਗਏ ਪਾਣੀ ਵਿਚਕਾਰ ਥੱਲੇ
ਰਵੀਦਾਸ ਨੇ ਰੱਬ ਤੇ ਰੱਖ ਡੋਰੀ
ਜਿਹੜੇ ਪਾਹਣ ਸੀ ਦੂਸਰੇ ਘਾਟ ਘੱਲੇ
"ਨਰਗਿਸ" ਸੱਦਿਆ ਪ੍ਰੇਮ ਦੀ ਡੋਰ ਪਾ ਕੇ
ਸਭ ਦੇ ਵੇਖਦਿਆਂ ਪਾਣੀ 'ਤੇ ਆਣ ਚੱਲੇ

ਨਵਾਬ, ਕਾਜ਼ੀ, ਪੰਡਿਤਾਂ ਅਤੇ ਹੋਰ ਸਭ ਨੇ ਦੇਖਿਆ ਕਿ ਨਦੀ ਦੇ ਉੱਪਰ ਫੁੱਲਾਂ ਵਾਂਗ ਤਰਦੀਆਂ ਮੂਰਤੀਆਂ ਰਵਿਦਾਸ ਜੀ ਦੇ ਪਾਸ ਆ ਗਈਆਂ। ਇਹ ਰਵਿਦਾਸ ਦੀ ਭਗਵਾਨ ਭਗਤੀ (ਜਾਂ ਅਜ਼ਮਤ) ਨੂੰ ਦੇਖ ਕੇ ਹੋਰ ਲੋਕ ਤਾਂ ਭਗਤ ਜੀ ਦੀ ਜੈ ਜੈਕਾਰ ਕਰਨ ਲੱਗੇ, ਪਰ ਪੰਡਿਤਾਂ ਨੂੰ ਭਾਰੀ ਦੁੱਖ ਹੋਇਆ।

ਇਹ ਤਮਾਸ਼ਾ ਦੇਖਣ ਤਕਰੀਬਨ ਸਾਰਾ ਸ਼ਹਿਰ ਹੀ ਢੁਕਿਆ ਸੀ। ਸਾਰੇ ਲੋਕਾਂ ਵਿਚ ਭਗਤ ਜੀ ਦੀ ਸਿੱਧੀ ਦੀ ਸੋਭਾ ਅਤੇ ਚਰਚਾ ਹੋਣ ਲੱਗ ਪਈ। ਬਾਹਰ ਜਾਣ ਆਉਣ ਵਾਲਿਆਂ ਰਾਹੀਂ, ਇਹ ਖਬਰਾਂ ਦੂਰ ਦੂਰ ਤੱਕ ਪੁੱਜ ਗਈਆਂ।

ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥

(ਰਾਮਕਲੀ ਵਾਰ ਮ: ੩)

ਗੁਰਵਾਕ ਦੇ ਮੁਤਾਬਿਕ ਸਾਰੀ ਪਬਲਿਕ ਦੇ ਸਾਹਮਣੇ ਕੂੜ ਦੀ ਹਾਰ ਤੇ ਸੱਚ ਦੀ ਜੈ ਜੈਕਾਰ ਹੋ ਗਈ। ਲੋਕ ਭਗਤ ਰਵਿਦਾਸ ਜੀ ਦੇ ਚਰਨਾਂ 'ਤੇ ਮੱਥਾ ਟੇਕ ਕੇ ਤਿਲ-ਫੁੱਲ ਭੇਟਾ ਕਰ ਰਹੇ ਸਨ। ਤੇ ਪੰਡਿਤ ਲੋਕ ਮਾਯੂਸ ਜਿਹੇ ਹੋਏ ਦੇਖ ਰਹੇ ਸਨ। ਭਗਤ ਜੀ ਨੇ ਸਭ ਨੂੰ ਦੁਨੀਆਂ ਦੀ ਨਾਸ਼ਮਾਨਤਾ ਦਾ ਉਪਦੇਸ਼ ਇਉਂ ਦਿੱਤਾ :

## ਕਾਫ਼ੀ

ਇਸ ਦੁਨੀਆਂ 'ਤੇ ਆਉਣਾ ਜਾਣਾ, ਇਹ ਇਕ ਕੂਲ ਰਵਾਨੀ ਏਂ
ਕਰ ਕਰ ਮੇਰ ਅਨੇਕਾਂ ਤੁਰ ਗਏ, ਬਾਕੀ ਨਹੀਂ ਨਿਸ਼ਾਨੀ ਏਂ
ਪਲ ਪਲ ਉਪਜ ਉਪਜ ਕੇ ਬਿਨਸਨ, ਫੇਨ ਬੁਦਾਬੁਦਾ ਪਾਣੀ ਏਂ
ਕਰ ਕਰ ਗਏ ਕੂੜ ਦੇ ਦਾਵੇ ਹੁਕਮਰਾਨ ਅਭਿਮਾਨੀ ਏਂ
ਰਹੇ ਧਾਮ ਧਨ ਧਰੇ ਧਰਾਏ ਤੁਰੇ ਝਾੜ ਹੱਥ ਜਾਨੀ ਏਂ
ਨਾਸ਼ਮਾਨ ਇਹ ਸੰਪਤਿ ਸਗਲੀ ਦਿਹੁੰ ਦਸ ਨਸ਼ਾ ਜਵਾਨੀ ਏਂ
ਕਰ ਕਰ ਮੇਰ, ਕੂੜ ਦੇ ਦਾਵੇ, ਵਾਪਿਸ ਮੁੜੇ ਸੈਲਾਨੀ ਏਂ
ਖੱਟ ਗਏ ਕਈ ਜਗਤ ਤੇ ਸੋਭਾ ਭਗਤ ਸੂਰਮੇ ਦਾਨੀ ਏਂ
ਕਿਉਂ ਨਾ ਸ਼ੁਕਰ ਖ਼ੁਦਾ ਦਾ ਕਰੀਏ ਜਿਸ ਬਖ਼ਸ਼ੀ ਜ਼ਿੰਦਗਾਨੀ ਏਂ
ਚਾਰ ਰੋਜ਼ ਦਾ ਜਗਤ ਤਮਾਸ਼ਾ 'ਨਰਗਿਸ' ਦੁਨੀਆਂ ਫਾਨੀ ਏਂ

★★★

# ਪ੍ਰਸੰਗ

# ਭਗਤ ਰਵਿਦਾਸ ਜੀ

## (ਭਾਗ ਦੂਸਰਾ)

ਭਗਤ ਰਵਿਦਾਸ ਜੀ ਦੀ, ਇਸ ਅਜ਼ਮਤ ਦੀਆਂ ਚਮਤਕਾਰੀ ਗੱਲਾਂ ਚਿਤੌੜ ਦੀ ਰਾਣੀ ਝਾਲੀ ਨੇ ਵੀ ਸੁਣੀਆਂ ਕਿ ਰਵਿਦਾਸ ਜੀ ਨੂੰ ਭਗਵਾਨ ਦੇ ਪ੍ਰਤੱਖ ਦਰਸ਼ਨ ਹੋਏ ਹਨ। ਰਾਣੀ ਧਾਰਮਿਕ ਪ੍ਰਵਿਰਤੀ ਵਾਲੀ ਸੀ। ਉਸ ਨੂੰ ਰਵਿਦਾਸ ਜੀ ਦੇ ਦਰਸ਼ਨ ਕਰਨ ਦੀ ਇੱਛਾ ਹੋਈ, ਉਹ ਆਪਣੇ ਹਿਫਾਜ਼ਤੀ ਫ਼ੌਜੀ ਦਸਤੇ ਨੂੰ ਲੈ ਕੇ, ਹਾਥੀ ਤੇ ਸਵਾਰ ਹੋ ਕੇ ਕਾਂਸ਼ੀ ਪਹੁੰਚੀ। ਜਦੋਂ ਰਾਣੀ ਦੇ ਆਉਣ ਦਾ ਪਾਂਡਿਆਂ ਨੂੰ ਪਤਾ ਲੱਗਾ ਕਿ ਰਾਣੀ ਬਹੁਤ ਭਾਰੀ ਚੜ੍ਹਾਵੇ ਦਾ ਸਾਮਾਨ ਧਨ ਆਦਿ ਲੈ ਕੇ ਆਈ ਹੈ, ਉਨ੍ਹਾਂ ਉਸ ਦੇ ਅੱਗੇ ਆ ਕੇ ਕਿਹਾ, ਮਹਾਂਰਾਣੀ ਸਾਹਿਬ, ਜਿਥੇ ਚਿਤੌੜ ਦੇ ਰਾਣੇ ਆ ਕੇ ਠਹਿਰਦੇ ਹਨ, ਉਸ ਧਰਮਸ਼ਾਲਾ ਵਿਚ ਚਲੋ, ਫਿਰ ਗੰਗਾ ਇਸ਼ਨਾਨ ਤੇ ਪੂਜਾ ਯੱਗ, ਪੁੰਨ ਦਾਨ ਕਰਨ ਦਾ ਪ੍ਰਬੰਧ ਕੀਤਾ ਜਾਏਗਾ। ਰਾਣੀ ਨੇ ਕਿਹਾ, ਪੰਡਿਤ ਜੀ ਮੈਂ ਤਾਂ ਰਵਿਦਾਸ ਜੀ ਦੇ ਦਰਸ਼ਨ ਕਰਨ ਆਈ ਹਾਂ, ਇਹ ਸੁਣ ਕੇ ਬ੍ਰਾਹਮਣਾਂ ਦੀ ਖਾਨਿਓਂ ਗਈ।

ਰਾਣੀ ਰਵਿਦਾਸ ਜੀ ਦੇ ਡੇਰੇ ਗਈ, ਉਸ ਨੇ ਦੇਖਿਆ, ਕਾਫੀ ਸੰਗਤ ਭਗਤ ਜੀ ਦੇ ਪ੍ਰਵਚਨ ਸੁਣ ਰਹੀ ਸੀ। ਭਗਤ ਜੀ ਉਨ੍ਹਾਂ ਨੂੰ ਸਤਿ ਦਾ ਉਪਦੇਸ਼ ਕਰ ਰਹੇ ਸਨ।

## ਦਵਈਆ ਛੰਦ

ਉੱਤਰ ਫੀਲ ਤੋਂ ਪੈਦਲ ਤੁਰ ਕੇ, ਹਾਜ਼ਰ ਹੋਈ ਰਾਣੀ
ਸੰਗਤ ਵਿਚ ਰਵਿਦਾਸ ਭਗਤ ਜੀ, ਉੱਚਰ ਰਹੇ ਸਨ ਬਾਣੀ
ਆਖ ਰਹੇ ਸਨ ਸੁਖਨ ਸੰਤ ਜੀ, ਐ ਦੁਨੀਆਂ ਦੇ ਲੋਕੋ
ਇਸ ਜ਼ਿੰਦਗੀ ਦਾ ਕੀ ਭਰਵਾਸਾ, ਨਿਤ ਮਰਦਿਆਂ ਅਵਿਲੋਕੋ[1]

ਜਲ ਕੀ ਭੀਤਿ ਪਵਨ ਕਾ ਥੰਭਾ, ਰਕਤ ਬੁੰਦ ਕਾ ਗਾਰਾ॥
ਹਾਡ ਮਾਸ ਨਾੜੀ ਕੋ ਪਿੰਜਰੁ, ਪੰਖੀ ਬਸੈ ਬਿਚਾਰਾ॥ ੧॥

ਚਾਰ ਦਿਨਾਂ ਦਾ ਮੇਲਾ ਏਥੇ, ਪੰਖੀ ਬ੍ਰਿਛ ਵਸੇਰਾ
ਕਿਉਂ ਤੂੰ ਕਰੇਂ ਕੂੜ ਦੇ ਦਾਅਵੇ, ਕਿਆ ਮੇਰਾ ਕਿਆ ਤੇਰਾ
ਮਾਇਆਧਾਰੀ ਧਉਲ ਉਸਾਰੇ, ਖੋਦ ਗਹਿਰੀਆਂ ਨੀਵਾਂ
ਸਾਢੇ ਤ੍ਰਿੰਨ ਹੱਥ ਧਰਤੀ ਮਿਲਣੀ, ਸੈਂਤਣ ਦੇ ਲਈ, ਸੀਵਾਂ[2]
ਮੱਖਣ ਨਾਲ ਵਾਲ ਜੋ ਪਾਲੇ, ਸਿਰ ਪਰ ਪੱਗੜੀ ਡੇਰੀ[3]
ਇਹ ਤਨ ਤੇਰਾ ਸੋਹਣਾ, ਹੋਣਾ ਅੰਤ ਖ਼ਾਕ ਦੀ ਢੇਰੀ

---

1. ਅਵਿਲੋਕੋ= ਦੇਖੋ। 2. ਸੀਵਾਂ= ਜਾਇਦਾਦ ਦੀ ਹੱਦ, ਸਿਵਾ। 3. ਡੇਰੀ= ਵਲੀ ਹੋਈ।

ਤੁਰਨਾ ਧੱਉਲਰ ਖਾਲੀ ਕਰਕੇ, ਰੋਂਦੀ ਛੱਡ ਕੇ ਨਾਰੀ
ਰਾਮ ਨਾਮ ਨਾ ਜੱਪਿਆ ਗ਼ਾਫ਼ਿਲ, ਜੀਵਨ ਬਾਜ਼ੀ ਹਾਰੀ

(ਮੇਰੀ) ਜਾਤਿ ਕਮੀਨੀ ਪਾਂਤ ਕਮੀਨੀ, ਓਛਾ ਜਨਮੁ ਹਮਾਰਾ॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥ ੧॥
ਪ੍ਰਾਨੀ ਕਿਆ ਮੇਰਾ ਕਿਆ ਤੇਰਾ॥
ਜੈਸੇ ਤਰਵਰ ਪੰਖਿ ਬਸੇਰਾ॥ ੧॥ ਰਹਾਉ॥
ਰਾਖਹੁ ਕੰਧ ਉਸਾਰਹੁ ਨੀਵਾ॥
ਸਾਢੇ ਤੀਨਿ ਹਾਥ ਤੇਰੀ ਸੀਵਾਂ॥ ੨॥
ਬੰਕੇ ਬਾਲ ਪਾਗ ਸਿਰਿ ਡੇਰੀ॥
ਇਹੁ ਤਨੁ ਹੋਇਗੋ ਭਸਮ ਕੀ ਢੇਰੀ॥ ੩॥
ਊਚੇ ਮੰਦਰ ਸੁੰਦਰ ਨਾਰੀ॥
ਰਾਮ ਨਾਮ ਬਿਨੁ ਬਾਜੀ ਹਾਰੀ॥ ੪॥
ਮੇਰੀ ਜਾਤਿ ਕਮੀਨੀ ਪਾਂਤ ਕਮੀਨੀ ਓਛਾ ਜਨਮੁ ਹਮਾਰਾ॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥੫॥੬॥

ਭਗਤੀ ਦੀ ਲਗਨ ਵਾਲੀ ਝਾਲੀ ਰਾਣੀ ਨੇ ਰਵਿਦਾਸ ਜੀ ਦੇ ਮੁਖੋਂ ਇਹ ਯਥਾਰਥ ਬਚਨ ਸੁਣ ਕੇ, ਉਨ੍ਹਾਂ ਦੇ ਚਰਨਾਂ 'ਤੇ ਸਿਰ ਰੱਖ ਕੇ ਪ੍ਰਣਾਮ ਕੀਤੀ। ਬੇਨਤੀ ਕੀਤੀ ਕਿ ਕਿ ਮੈਨੂੰ ਦੀਖਿਆ ਦੇ ਕੇ ਆਪਣੀ ਚੇਲੀ (ਸਿੱਖ) ਬਣਾ ਲਓ। ਭਗਤ ਜੀ ਨੇ ਉਸ ਦੀ ਬਿਨੈ ਪ੍ਰਵਾਨ ਕਰ ਲਈ, ਚੇਲੀ ਬਣਾ ਲਈ। ਰਾਣੀ ਨੇ ਜੋ ਧਨ, ਪਦਾਰਥ ਪੂਜਾ ਲਈ ਲਿਆਂਦਾ ਸੀ, ਉਹ ਸਭ ਰਵਿਦਾਸ ਜੀ ਦੇ ਅਰਪਣ ਕਰ ਦਿੱਤਾ। ਭਗਤ ਜੀ ਨੇ ਗ਼ਰੀਬਾਂ ਵਾਸਤੇ ਲੰਗਰ ਚਲਾ ਦਿੱਤੇ। ਹੁਣ ਰੋਜ਼ਾਨਾ ਸਤਿਸੰਗ ਵਿਚ ਭਾਰੀ ਇਕੱਠ ਹੋਣ ਲੱਗਾ। ਲੋਕ ਭਜਨ ਕੀਰਤਨ ਸੁਣਦੇ ਅਤੇ ਲੰਗਰ ਛੱਕ ਕੇ ਖ਼ੁਸ਼ ਹੁੰਦੇ, ਝਾਲੀ ਰਾਣੀ ਅਤੇ ਭਗਤ ਰਵਿਦਾਸ ਜੀ ਦੀ ਜੈ ਜੈਕਾਰ ਕਰਦੇ।

ਰਾਣੀ ਨੇ ਇਕ ਮਹੀਨਾ ਇਥੇ ਸਤਿਸੰਗ ਕੀਤਾ, ਤੇ ਫਿਰ ਵਾਪਿਸ ਚਿਤੌੜ ਚਲੀ ਗਈ। ਪੰਡਿਤਾਂ ਦਾ ਖ਼ਿਆਲ ਸੀ, ਕਿ ਕੁਝ ਵੀ ਹੋਵੇ, ਰਾਣੀ ਬ੍ਰਾਹਮਣਾਂ ਦੀ ਪੂਜਾ ਕੀਤੇ ਬਗ਼ੈਰ ਜਾ ਹੀ ਨਹੀਂ ਸਕਦੀ। ਪਰ ਜਦ ਉਨ੍ਹਾਂ ਨੂੰ ਪਤਾ ਲੱਗਾ ਕਿ ਰਾਣੀ ਚਲੀ ਗਈ ਹੈ, ਤਾਂ ਉਨ੍ਹਾਂ ਨੂੰ

ਭਾਰੀ ਸਦਮਾ ਪੁੱਜਿਆ। ਉਹ ਰਾਣੀ ਦੇ ਪਿੱਛੇ ਹੀ ਚਿਤੌੜ ਚਲੇ ਗਏ। ਰਾਣਾ ਚੰਦਰ ਹਾਂਸ ਦੇ ਪੇਸ਼ ਹੋ ਕੇ, ਇਉਂ ਦੁੱਖ ਰੋਏ।

## ਕਲੀ

ਰਾਣੇ ਚੰਦ੍ਰ ਹਾਂਸ ਦੇ ਪਾਸ ਪਹੁੰਚ ਕੇ ਪੰਡਿਆਂ ਨੇ
ਦੁੱਖ ਸੁਣਾਇਆ ਆਪਣਾ ਪਾ ਕੇ ਹਾਲ ਦੁਹਾਈ
ਕਹਿੰਦੇ ਨ੍ਹੇਰ ਸਾਈਂ ਦਾ ਗ਼ਜ਼ਬ ਹੋ ਗਿਆ ਰਾਜਾ ਜੀ
ਬੇੜਾ ਗਰਕ ਕੌਮ ਦਾ, ਮਹਾਂਰਾਣੀ ਕਰ ਆਈ
ਆਪਣਾ ਗੁਰੂ ਬਣਾਇਆ ਅਧਮ, ਨੀਚ ਰਵਿਦਾਸ ਨੂੰ
ਉਚ ਸੁਵਰਣ ਵਰਨ ਦੇ, ਆਪ ਖਾਕ ਸਿਰ ਪਾਈ
ਲੈ ਚਰਣਾਮਤ ਉਸ ਨੇ ਆਪਣਾ ਜਨਮ ਵਿਗਾੜ ਲਿਆ
ਸਭ ਮਰਯਾਦ ਪੁਰਾਤਨ ਮਿੱਟੀ ਵਿਚ ਮਿਲਾਈ
ਮਾਇਆ ਮੇਵੇ ਸਾਰੇ ਹੋਰ ਸਮੱਗਰੀ ਪੂਜਾ ਦੀ
ਭੇਟਾ ਕੱਲੇ ਹੀ ਰਵਿਦਾਸ ਨੂੰ ਚੜ੍ਹਾਈ
ਪੰਡਿਤ ਪਾਂਧਿਆਂ ਨੂੰ ਇਕ ਪੈਸਾ ਭੇਟਾ ਕਰਿਆ ਨਾ
ਹੋਣ ਕ੍ਰੋਪ ਦੇਵਤੇ, ਕੁਦਰਤ ਦੀ ਕਰੜਾਈ
ਖਤਰਾ ਸਰਬਨਾਸ਼ ਦਾ ਰਾਵਰ ਦੇ ਪ੍ਰਵਾਰ ਨੂੰ
ਕਰਕੇ ਪ੍ਰਾਸਚਿਤ ਨਾ ਜੇ ਕਰ ਭੁੱਲ ਬਖ਼ਸ਼ਾਈ
"ਨਰਗਿਸ" ਬਾਕੀ ਇਕੋ ਰਸਤਾ ਕਸ਼ਟ ਮਿਟਾਉਣ ਦਾ
ਕਰੋ ਬ੍ਰਾਹਮਣ ਰਾਜ਼ੀ ਦੇ ਕੇ ਧਨ ਅਧਿਕਾਈ

ਬ੍ਰਾਹਮਣਾਂ ਨੇ ਰਾਜੇ ਨੂੰ ਤਰ੍ਹਾਂ ਤਰ੍ਹਾਂ ਦੇ ਡਰ ਦਿਖਾ ਕੇ, ਸਰਬ ਨਾਸ਼ ਤੋਂ ਬਚਣ ਦਾ ਇਕੋ ਤਰੀਕਾ ਦੱਸਿਆ, ਕਿ ਬ੍ਰਾਹਮਣਾਂ ਨੂੰ ਵੱਧ ਤੋਂ ਵੱਧ ਧਨ-ਰਾਸ਼ੀ ਦੇ ਕੇ ਪ੍ਰਸੰਨ ਕਰੋ।

ਰਾਣੀ ਨੇ ਕਿਹਾ ਪ੍ਰਾਣ ਨਾਥ ! ਇਹ ਲੋਕ ਕਰਮ ਧਰਮ ਤੋਂ ਕੋਰੇ, ਅਤੇ ਫਰੇਬੀ ਹਨ, ਭਗਵਾਨ ਨਾਲ ਜਾਂ ਇਨਸਾਨੀਅਤ ਨਾਲ ਇਨ੍ਹਾਂ ਦਾ ਕੋਈ ਸਰੋਕਾਰ ਨਹੀਂ। ਇਨ੍ਹਾਂ ਦਾ ਧੰਦਾ, ਭੋਲੇ ਲੋਕਾਂ ਨੂੰ ਵਹਿਮਾਂ ਭਰਮਾਂ ਵਿਚ ਪਾ ਕੇ, ਧਨ ਬਟੋਰਨ ਦਾ ਹੈ। ਭਗਵਾਨ ਦੇ ਸੱਚੇ ਭਗਤ ਰਵਿਦਾਸ ਜੀ ਨਾਲ, ਇਹ ਈਰਖਾ ਕਰਦੇ ਹਨ। ਹਮੇਸ਼ਾਂ ਉਨ੍ਹਾਂ ਨੂੰ ਬੁਰਾ ਭਲਾ ਬੋਲਦੇ ਹਨ। ਭਗਤ ਜੀ ਨਾਲ ਝਗੜੇ ਦੇ ਕਾਰਨ ਹੀ ਇਹ ਕਾਂਸ਼ੀ ਦੇ ਨਵਾਬ ਨੇ ਬੁਲਾਏ ਸਨ। ਦੋਹਾਂ ਧਿਰਾਂ ਨੂੰ ਆਪਣੇ ਆਪਣੇ ਠਾਕਰਾਂ ਨੂੰ ਨਦੀ ਦੇ ਪਾਣੀ ਉੱਪਰ ਤੋਰਨ ਦੀ ਪ੍ਰੀਖਿਆ ਪਾਈ

ਸੀ, ਜਿਸ ਵਿਚੋਂ ਇਹ ਬੁਰੀ ਤਰ੍ਹਾਂ ਫੇਲ ਹੋਏ ਹਨ, ਜਦੋਂ ਕਿ ਰਵਿਦਾਸ ਜੀ ਦੀਆਂ ਮੂਰਤੀਆਂ ਪਾਣੀ 'ਤੇ ਤਰ ਕੇ ਉਨ੍ਹਾਂ ਪਾਸ ਆਉਂਦੀਆਂ, ਦੁਨੀਆਂ ਨੇ ਦੇਖੀਆਂ ਹਨ। ਮੈਂ ਇਨ੍ਹਾਂ ਠੱਗਾਂ ਨੂੰ ਪੂਜਾ ਦੀ ਸਮੱਗਰੀ 'ਚੋਂ ਕੁਝ ਨਹੀਂ ਸੀ ਦਿੱਤਾ, ਸਾਰਾ ਸਾਮਾਨ ਭਗਤ ਜੀ ਦੇ ਭੰਡਾਰੇ ਵਿਚ ਪਾਇਆ ਸੀ, ਜਿਸ ਕਰਕੇ ਇਹ ਔਖੇ ਹਨ। ਇਹ ਲੋਭੀ ਹਨ, ਇਨ੍ਹਾਂ ਨੂੰ ਥੋੜੀ ਥੋੜੀ ਮਾਇਆ ਦੇ ਦਿਓ ਇਹ ਚਲੇ ਜਾਣਗੇ। ਰਾਜੇ ਨੇ ਇਹੋ ਫਾਰਮੂਲਾ ਵਰਤਿਆ।

## ਕਬਿੱਤ

ਧਾਰ ਕੇ ਨਿਲੱਜਤਾ, ਕੁਚੱਜਤਾ ਕੁਚੇਸ਼ਟਾ ਸੇ
ਧਰਮੀ ਨਰੇਸ਼ ਦੇ ਦੁਆਰ ਆ ਖਲੋ ਗਏ
ਵਰ ਤੇ ਸਰਾਪ, ਕਦੇ ਪੁੰਨ ਕਦੇ ਪਾਪ,
ਤਰ੍ਹਾਂ ਤਰ੍ਹਾਂ ਦੇ ਅਲਾਪ, ਆਪ ਮਾਇਆ ਮੇਂ ਸਮੋ ਗਏ
ਪੰਜ ਪੰਜ ਮੋਹਰਾਂ ਭੂਪ, ਕੱਲੇ ਕੱਲੇ ਪੱਲੇ ਪਾਈਆਂ
ਲਾਲਚੀ ਲੁਟੇਰੇ ਪਾਂਡੇ ਬਾਗੋਬਾਗ ਹੋ ਗਏ
''ਨਰਗਿਸ'' ਨਰੇਸ਼ ਦੀਆਂ, ਸਿਫ਼ਤਾਂ ਤੇ ਸੋਹਲੇ ਗਾਉਂਦੇ
ਮਾਇਆ ਬੋਝੇ ਪਾਉਂਦੇ ਗਾਉਂਦੇ, ਪੰਡਿਤ ਪਲੋ ਗਏ

ਮਹਾਂਰਾਣੀ ਝਾਲੀ ਜੀ ਪਾਸੋਂ, ਭਗਤ ਰਵਿਦਾਸ ਜੀ ਦੀ ਸੋਭਾ ਸੁਣ ਕੇ, ਰਾਣਾ ਚੰਦ੍ਰਹਾਂਸ, ਉਨਾਂ ਦਾ ਸ਼ਰਧਾਲੂ ਬਣ ਗਿਆ। ਰਵਿਦਾਸ ਜੀ ਨੂੰ ਚਿਤੌੜ ਕਿਲ੍ਹੇ, ਚਰਨ ਪਾਉਣ ਲਈ ਬੁਲਾਇਆ। ਉਨ੍ਹਾਂ ਦੇ ਆਉਣ ਤੇ ਭਾਰੀ ਯੱਗ ਕੀਤਾ, ਸਾਰੇ ਲੋਕਾਂ ਨੂੰ ਯੱਗ ਵਿਚ ਆਉਣਾ ਦਾ ਸੱਦਾ ਦਿੱਤਾ। ਜਦੋਂ ਭਾਰੀ ਗਿਣਤੀ ਵਿਚ ਲੋਕ ਪੁੱਜ ਗਏ ਤੇ ਭੋਜਨ ਛੱਕਣ ਲਈ ਪੰਗਤਾਂ ਲੱਗ ਗਈਆਂ, ਤਾਂ ਕੁਦਰਤ ਨੇ ਇਉਂ ਕ੍ਰਿਸ਼ਮਾ ਦਿਖਾਇਆ।

## ਨਿਸ਼ਾਨੀ ਛੰਦ

'ਚੰਦ੍ਰਹਾਂਸ' ਰਵਿਦਾਸ ਨੂੰ ਸੀ ਗੁਰੂ ਬਣਾਇਆ
ਆਪਣੇ ਪਾਸ ਚਿਤੌੜ ਓਸ ਬਾ-ਆਦਬ ਬੁਲਾਇਆ
ਧਰਮੀ, ਵਿਰਲੇ ਹੁੰਦੇ ਨੇ, ਕੋਈ ਰਾਜ ਘਰਾਣੇ
ਭਗਤਾਂ ਤੇ ਭਗਵਾਨ ਦੀ, ਗਤਿ ਕੌਣ ਪਛਾਣੇ
ਰਾਜੇ-ਰਾਣੀ ਧਰਮ ਹੇਤ, ਸੀ ਯੱਗ ਕਰਾਇਆ

ਮਾਨਵ[1] ਹਰ ਇਕ ਵਰਨ ਦਾ, ਅੰਨ ਪਾਵਣ ਆਇਆ
ਬ੍ਰਾਹਮਣ, ਸ਼ੂਦਰ, ਛੱਤ੍ਰੀ, ਸਭ ਵੈਸ਼ ਮੁਲਾਣੇ
ਭਗਤਾਂ ਤੇ ਭਗਵਾਨ ਦੀ, ਗਤਿ ਕੌਣ ਪਛਾਣੇ

ਜੁਦਾ ਜੁਦਾ ਸੀ ਸਭ ਦੀਆਂ, ਪੰਗਤਾਂ ਲਗਵਾਈਆਂ
ਗਏ ਪ੍ਰੋਸੇ ਸਹਰਿਆਂ, ਮੇਵੇ ਮਠਿਆਈਆਂ
ਪਾਏ ਵੰਨ-ਸੁਵੰਨ ਸੀ, ਪੱਤਲਾਂ ਵਿਚ ਖਾਣੇ
ਭਗਤਾਂ ਤੇ ਭਗਵਾਨ ਦੀ, ਗਤਿ ਕੌਣ ਪਛਾਣੇ

ਜਦੋਂ ਪ੍ਰੀਹੇ[2] ਪ੍ਰੋਸ ਗਏ, ਭੋਜਨ ਸਭ ਅੱਗੇ
ਲੋਕ ਲੱਜਤਾਂ[3] ਨਾਲ ਸੀ, ਸਭ ਅਚਵਨ[4] ਲੱਗੇ
ਪਤਾ ਨਹੀਂ, ਕੀ ਪੰਡਿਤਾਂ, ਹੋਇਆ ਰੱਬ ਜਾਣੇ
ਭਗਤਾਂ ਤੇ ਭਗਵਾਨ ਦੀ ਗਤ ਕੌਣ ਪਛਾਣੇ

ਇਕ ਬ੍ਰਾਹਮਣ ਲੱਗਿਆ, ਉਠ ਰੌਲਾ ਪਾਵਣ
ਮੇਰੇ ਸੰਗ ਰਵਿਦਾਸ ਨੀਚ, ਆ ਬੈਠਾ ਖਾਵਣ
ਕਿਉਂ ਸੱਦਿਆ ਚਮਿਆਰ ਨੂੰ, ਕੀ ਕੀਤਾ ਰਾਣੇ ?
ਭਗਤਾਂ ਤੇ ਭਗਵਾਨ ਦੀ ਗਤਿ ਕੌਣ ਪਛਾਣੇ

ਪਿੱਟ ਉੱਠਿਆ ਹੋਰ, ਫੇਰ ਦੋ ਚਾਰ ਪੁਕਾਰੇ
ਫੇਰ ਦੁਹਾਈ ਪੈ ਗਈ, ਰੋ ਉਠੇ ਸਾਰੇ
ਲੱਗੇ ਮੂਰਖ ਵਹਿਮ ਵਿਚ, ਸਭ ਲੋਕ ਹਸਾਣੇ
ਭਗਤਾਂ ਤੇ ਭਗਵਾਨ ਦੀ, ਗਤਿ ਕੌਣ ਪਛਾਣੇ

ਆਇਆ ਰਾਜਾ ਖਬਰ ਲੈਣ, ਫਿਰ ਦੂਣੇ ਪਿੱਟੇ
ਅਸੀਂ, ਨੀਚ ਚਮਿਆਰ ਨੇ, ਸਭ ਪੰਡਿਤ ਭਿੱਟੇ
ਦੇਖ ਹੈਰਾਨੇ ਹੋ ਰਹੇ, ਸਭ ਲੋਕ ਸਿਆਣੇ
ਭਗਤਾਂ ਤੇ ਭਗਵਾਨ ਦੀ, ਗਤਿ ਕੌਣ ਪਛਾਣੇ

---

1. ਮਾਨਵ= ਮਨੁੱਖ, ਬੰਦੇ। 2. ਪ੍ਰੀਹੇ= ਪ੍ਰੋਸਣ ਵਾਲੇ, ਵਰਤਾਵੇ। 3. ਲੱਜਤਾਂ= ਸੁਆਦ ਨਾਲ। 4. ਅਚਵਨ= ਛੱਕਣ, ਖਾਣ ਲੱਗੇ।

ਨਹੀਂ ਏਥੇ ਰਵਿਦਾਸ ਜੀ, ਕਿਉਂ ਭਰਮ ਪੈ ਗਿਆ ?
ਫਿਰ ਕੱਲਾ, ਸਭ ਨਾਲ ਖਾਣ, ਉਹ ਕਿਵੇਂ ਬਹਿ ਗਿਆ ?
"ਨਰਗਿਸ" ਪੰਮੇ ਪੁੱਛਿਆਂ, ਹੋ ਗਏ ਖਿਸਾਣੇ
ਭਗਤਾਂ ਤੇ ਭਗਵਾਨ ਦੀ, ਗਤਿ ਕੌਣ ਪਛਾਣੇ

ਰਾਜੇ ਅਤੇ ਹੋਰ ਸਭ ਨੇ ਦੇਖਿਆ ਕਿ ਸਾਰੇ ਪੰਡਿਤ ਕਹਿ ਰਹੇ ਹਨ ਐਹ ਰਵਿਦਾਸ ਉਨ੍ਹਾਂ ਨਾਲ ਬੈਠਾ ਭੋਜਨ ਖਾ ਰਿਹਾ ਹੈ। ਇਹ ਇਉਂ ਨਹੀਂ ਵਿਚਾਰਦੇ ਕਿ ਇਕੋ ਬੰਦਾ, ਇਕੋ ਸਮੇਂ ਸਾਰਿਆਂ ਪਾਸ ਕਿਵੇਂ ਹੋ ਸਕਦਾ ਹੈ। ਜੇ ਇਹ ਗੱਲ ਹੈ ਤਾਂ ਇਹ ਕੋਈ ਕ੍ਰਿਸ਼ਮਾ ਹੈ। ਫਿਰ ਕੁਝ ਸਿਆਣੇ ਪੰਡਿਤਾਂ ਨੇ ਵੀ ਇਹੋ ਸੋਚਿਆ, ਕਿ ਰਵਿਦਾਸ ਕੋਈ ਦੇਵ ਰੂਹ ਹੈ, ਤਦੇ ਕੁਦਰਤ ਨੇ ਸਾਨੂੰ ਇਹ ਮੁਅੱਜ਼ਜਾ ਦਿਖਾਇਆ ਹੈ।

ਸੂਝਵਾਨ ਪੰਡਿਤਾਂ ਨੇ ਆਪਣੀ ਕੀਤੀ ਤੇ ਪਸਚਾਤਾਪ ਕਰਕੇ, ਰਾਜੇ ਚੰਦ੍ਰਹਾਂਸ ਨੂੰ ਬੇਨਤੀ ਕੀਤੀ, ਕਿ ਰਵਿਦਾਸ ਜੀ ਨੂੰ ਪੰਗਤ ਵਿਚ ਬਿਠਾ ਕੇ, ਫਿਰ ਸਭ ਨੂੰ ਭੋਜਨ ਛਕਾਇਆ ਜਾਵੇ। ਤੇ ਫਿਰ ਇਸੇ ਤਰ੍ਹਾਂ ਕੀਤਾ ਗਿਆ। ਰਵਿਦਾਸ ਜੀ ਦੀ ਫਿਰ ਸਾਰਿਆਂ ਨੇ ਜੈ ਜੈਕਾਰ ਕੀਤੀ। ਇਉਂ ਦੰਭੀਆਂ ਦੀ ਹਾਰ, ਤੇ ਭਗਤ ਦੀ ਜੈ ਜੈਕਾਰ ਨੇ ਰਾਜੇ ਦੇ ਵਿਸ਼ਵਾਸ ਵਿਚ ਹੋਰ ਵੀ ਪ੍ਰਪੱਕਤਾ ਲਿਆਂਦੀ। ਦੰਪਤੀ ਨੂੰ ਪ੍ਰਭੂ ਭਗਤੀ ਦਾ ਐਸਾ ਰੰਗ ਚੜ੍ਹਿਆ, ਉਨ੍ਹਾਂ ਦੇ ਚਿਹਰੇ ਨੂਰੋ ਨੂਰ ਹੋ ਗਏ। ਉਨ੍ਹਾਂ ਨੂੰ ਰਵਿਦਾਸ ਜੀ ਦੇ ਰੂਪ ਵਿਚ ਪ੍ਰਮਾਤਮਾ ਦੀ ਪ੍ਰਾਪਤੀ ਹੋ ਗਈ। ਭਗਤ ਜੀ ਦੇ ਨਾਲ, ਦੁਨੀਆਂ ਵਿਚ ਉਨ੍ਹਾਂ ਦੀ ਵੀ ਸ਼ੋਭਾ ਹੋ ਰਹੀ ਸੀ।

ਹੁਣ ਝਾਲੀ ਰਾਣੀ ਅਤੇ ਰਾਣਾ ਚੰਦ੍ਰਹਾਂਸ ਜੀ ਨੇ ਆਪਣੇ ਗੁਰੂ ਦੇਵ ਰਵਿਦਾਸ ਜੀ ਦਾ ਸ਼ਾਹੀ ਸਵਾਗਤ ਕਰਨ ਲਈ ਪ੍ਰੋਗਰਾਮ ਬਣਾ ਲਿਆ ਅਤੇ ਸਾਰੇ ਸ਼ਹਿਰ ਵਾਸੀਆਂ ਨੂੰ ਪ੍ਰੀਤੀ ਭੋਜਨ ਕਰਨ ਲਈ ਸੱਦਾ ਘੱਲਾਇਆ। ਉਹ ਸਾਰੀ ਰਾਜ ਸਮੱਗਰੀ ਆਪਣੀ ਨਾ ਸਮਝ ਕੇ ਪ੍ਰਮਾਤਮਾ ਦੀ ਹੀ ਸਮਝਦੇ ਸਨ। ਉਨ੍ਹਾਂ ਦਾ ਵਿਸ਼ਵਾਸ ਸੀ, ਕਿ ਪ੍ਰਮਾਤਮਾ ਦੇ ਨਾਮ ਤੇ ਦਾਨ ਪੁੰਨ ਕੀਤਿਆਂ ਧਨ ਮਾਲ ਵਿਚ ਘਾਟ ਨਹੀਂ, ਸਗੋਂ ਬਰਕਤ ਅਤੇ ਬਿਰਧੀ ਹੁੰਦੀ ਹੈ।

## ਸਵੈਯਾ

ਪਕਸ਼ੀ ਕੇ ਪੀਏ ਸਮੁੰਦਰ ਘਟੈ ਨਹੀਂ
ਭਾਨੂੰ ਘਟੈ ਨਹੀਂ ਬਾਦਲ ਛਾਏ
ਅਗਨੀ ਮੇਂ ਸਵਰਨ ਕੀ ਤਾਬ ਘਟੈ ਨਹੀਂ
ਰੈਨ ਘਟੈ ਨਹੀਂ ਦੀਪ ਜਲਾਏ

ਤਿਮਰ ਮੇਂ ਲਾਲ ਕਾ ਤੇਜ਼ ਘਟੈ ਨਹੀਂ
ਵਿਦਿਆ ਘਟੈ ਨਹੀਂ ਲਾਖ ਪੜ੍ਹਾਵੇ
ਦਾਨ ਦੀਏ ਨਹੀਂ ਦਰਬ ਘਟੈ
ਨਹੀਂ ਮਾਨ ਘਟੈ ਉਪਕਾਰ ਕਮਾਏ

ਰਾਜੇ ਨੇ ਪ੍ਰੀਤੀ ਭੋਜ ਲਈ ਸਾਰੇ ਨਗਰ ਵਾਸੀਆਂ ਨੂੰ ਨਿਮੰਤ੍ਰਣ ਦਿੱਤਾ। ਰਵਿਦਾਸ ਜੀ ਦੇ ਹਮ ਖ਼ਿਆਲ ਸਾਧੂ ਸੰਤ ਵੀ ਬੁਲਾਏ ਜੋ ਸਹਿਤ ਭਜਨ ਮੰਡਲੀਆਂ ਦੇ ਆਏ। ਬਹੁਤ ਭਾਰੀ ਇਕੱਠ ਹੋ ਗਿਆ। ਤਿੰਨ ਦਿਨ ਭੰਡਾਰਾ ਅਤੁੱਟ ਵਰਤਿਆ। ਅਖ਼ੀਰਲੇ ਦਿਨ ਖੁੱਲ੍ਹੇ ਮੈਦਾਨ ਵਿਚ ਇਕ ਵੱਡਾ ਪੰਡਾਲ ਲਾਇਆ ਗਿਆ, ਜਿਸ ਦੇ ਵਿਚਕਾਰ ਇਕ ਉੱਚਾ ਸਿੰਘਾਸਣ ਸੁਸੱਜਿਤ ਕੀਤਾ ਗਿਆ। ਲੋਕ ਪੰਡਾਲ ਵਿਚ ਆਪਣੀ ਆਪਣੀ ਜਗ੍ਹਾ ਬੈਠ ਗਏ। ਭਜਨ ਮੰਡਲੀਆਂ ਭਜਨ ਗਾਉਣ ਲੱਗੀਆਂ। ਰਾਜੇ ਚੰਦ੍ਰਹਾਂਸ ਨੇ ਉਸ ਉੱਚੇ ਸਿੰਘਾਸਣ ਪੁਰ, ਸ੍ਰੀ ਰਵਿਦਾਸ ਜੀ ਨੂੰ ਸੁਸ਼ੋਭਿਤ ਹੋ ਜਾਣ ਲਈ ਗੁਜਾਰਿਸ਼ ਕੀਤੀ। ਭਗਤ ਜੀ ਦੇ ਸਿੰਘਾਸਣ ਪੁਰ ਸੱਜ ਜਾਣ ਤੇ ਉਨ੍ਹਾਂ ਦੇ ਉੱਪਰ ਛਤਰ ਝੁਲਾਇਆ ਗਿਆ। ਫਿਰ ਰਾਜੇ ਅਤੇ ਰਾਣੀ ਵਲੋਂ ਕੀਮਤੀ ਅਕੋਰਾਂ ਭੇਟ ਕੀਤੀਆਂ ਗਈਆਂ। ਸਭ ਨੇ ਭਗਤ ਜੀ ਦੀ ਜੈ ਜੈਕਾਰ ਦੇ ਨਾਹਰੇ ਲਾਏ। ਜਦੋਂ ਭਜਨ ਮੰਡਲੀਆਂ ਵਲੋਂ ਕੀਰਤਨ ਦੀ ਸਮਾਪਤੀ ਕੀਤੀ ਗਈ ਤਾਂ ਰਾਜੇ ਅਤੇ ਬਾਹਰੋਂ ਆਏ, ਸਾਧੂ ਮਹਾਤਮਾ ਨੇ ਰਵਿਦਾਸ ਜੀ ਨੂੰ, ਆਪਣੇ ਮੁਖ ਤੋਂ ਅੰਮ੍ਰਿਤ ਬਾਣੀ ਸੁਨਾਉਣ ਲਈ ਬੇਨਤੀ ਕੀਤੀ, ਤਾਂ ਭਗਤ ਰਵਿਦਾਸ ਜੀ ਨੇ, ਉਸ ਅਕਾਲ ਪੁਰਖ ਦੀ ਸਿਫ਼ਤ-ਸਾਲਾਹ ਵਿਚ ਸ਼ਬਦ ਦਾ ਉਚਾਰਨ ਕੀਤਾ :

ਐਸੀ ਲਾਲ ਤੁਝ ਬਿਨੁ ਕਉਨੁ ਕਰੈ॥
ਗਰੀਬ ਨਿਵਾਜੁ ਗੁਸਈਆ ਮੇਰਾ, ਮਾਥੈ ਛਤ੍ਰੁ ਧਰੈ॥ ੧॥ ਰਹਾਉ॥
ਜਾ ਕੀ ਛੋਤਿ ਜਗਤ ਕਉ ਲਾਗੈ, ਤਾ ਪਰ ਤੁਹੀ ਢਰੈ॥
ਨੀਚਹ ਊਚ ਕਰੈ ਮੇਰਾ ਗੋਬਿੰਦ, ਕਾਹੂ ਤੇ ਨ ਡਰੈ॥ ੧॥
ਨਾਮਦੇਵ, ਕਬੀਰ, ਤਿਲੋਚਨ, ਸਦਨਾ, ਸੈਨ, ਤਰੈ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ, ਹਰਿ ਜੀਉ ਤੇ ਸਭੈ ਸਰੈ॥ ੨॥ ੧॥

(ਰਾਗ ਮਾਰੂ ਰਵਿਦਾਸ ਜੀਉ)

ਇਸ ਮਹਾਂਵਾਕ ਦੇ ਅੱਖਰਾਂ ਦੀ ਧੁਨ ਦਾ ਸਰੂਪ ਇਉਂ ਹੈ :-

## ਕੋਰੜਾ ਛੰਦ

ਡੋਬੇ ਨਾ ਸਮੁੰਦ ਤੱਤੀ ਆਤਿਸ਼ ਠਰੇ
ਐਸੀ ਲਾਲ ਤੁਝ ਬਿਨ ਕਵਨ ਕਰੇ
ਦੀਨਾ ਨਾਥ ਦੀਨਦਿਆਲ ਮਾਹਾਰਾਜ ਤੈਂ
ਆਪ ਹੱਥ ਦੇ ਕੇ ਮੇਰੀ ਰੱਖੀ ਲਾਜ ਤੈਂ
ਨੀਚੋਂ ਊਚ ਕੀਤਾ ਸਿਰ ਛਤਰ ਧਰੇ
ਐਸੀ ਲਾਲ ਤੁਝ ਬਿਨ ਕਵਨ ਕਰੇ
ਮੇਰੇ ਮਨ, ਤੇਰੇ ਨਾਮ ਦੀ ਉਮੰਗ ਸੀ
ਬਿਪਰਾਂ ਨੇ ਮੈਨੂੰ ਕਾਫੀ ਕੀਤਾ ਤੰਗ ਸੀ
ਰੱਖੀ ਲਾਜ ਆਪ ਮੇਰੇ ਸੰਕਟ ਹਰੇ
ਐਸੀ ਲਾਲ ਤੁਝ ਬਿਨ ਕਵਨ ਕਰੇ
ਵੱਡੇ ਵੀ ਬ੍ਰਾਹਮਣਾਂ ਦਾ ਪੱਖ ਪੂਰਦੇ
ਮੈਨੂੰ ਹੀ ਗਰੀਬ ਜਾਣ ਰਹੇ ਘੂਰਦੇ
ਪਰ ਮੇਰਾ ਮਾਲਿਕ ਨ ਕਾਹੂੰ ਤੇ ਡਰੇ
ਐਸੀ ਲਾਲ ਤੁਝ ਬਿਨ ਕਵਨ ਕਰੇ
ਤਾਰਿਆ ਤਿਲੋਚਨ ਤੇ ਸੈਨ ਨਾਈ ਨੂੰ
ਨਾਮਦੇਵ, ਧੰਨੇ, ਸੱਦਨੇ ਕਸਾਈ ਨੂੰ
ਭਗਤ ਕਬੀਰ, ਕੀਰ ਹੋਰ ਕਈ ਤਰੇ
ਐਸੀ ਲਾਲ ਤੁਝ ਬਿਨ ਕਵਨ ਕਰੇ
ਮੈਂ ਹਾਂ ਰਵਿਦਾਸ ਬੱਪੁੜਾ ਇਰੰਡ ਜੀ
ਤੂੰ ਏਂ ਮਹਿਕਾਂ ਵੰਡ ਰਿਹਾ ਸ੍ਰੀਖੰਡ[1] ਜੀ
ਮੇਰੇ ਪੱਤ ਸ਼ਾਖ਼ ਤੈਂ ਸੁਗੰਧ ਸੇ ਭਰੇ
ਐਸੀ ਲਾਲ ਤੁਝ ਬਿਨ ਕਵਨ ਕਰੇ

1. ਸ੍ਰੀਖੰਡ= ਚੰਦਨ ਦਾ (ਰੁਖ) ਪੌਦਾ। ਮਹਿਕ।

"ਨਰਗਿਸ" ਬਤਾਇਆ ਜ਼ਿੰਦਗੀ ਦਾ ਤੱਥ ਹੈ
ਕਾਰਣ ਕਰਣ ਸੁਆਮੀ ਸਮਰੱਥ ਹੈ
ਹਰੀ ਤੋਂ ਬਗੈਰ ਕੋਈ ਕਾਜ ਨ ਸਰੇ
ਐਸੀ ਲਾਲ ਤੁਝ ਬਿਨ ਕਵਨ ਕਰੇ

ਭਗਤ ਰਵਿਦਾਸ ਜੀ ਦਾ ਜ਼ਮਾਨਾ ਗਿਲਾਨੀ ਦਾ ਸੀ। ਛੋਟੀਆਂ ਜਾਤੀਆਂ, ਕਥਤ ਅਛੂਤ ਜਾਤੀਆਂ ਨੂੰ ਪਸ਼ੂਆਂ ਤੋਂ ਵੀ ਘਟੀਆ ਸਮਝਿਆ ਜਾਂਦਾ ਸੀ। ਅਛੂਤ ਜਾਤੀਆਂ ਵਿਚੋਂ ਕਿਸੇ ਨੂੰ ਸ਼ਾਸਤਰੀ ਜਾਂ ਸ਼ਸ਼ਤ੍ਰੀ ਗਿਆਨ ਪ੍ਰਾਪਤ ਕਰਨ ਦੀ ਸਜ਼ਾ ਮੌਤ ਤੇ ਮੌਤ ਤੋਂ ਵੀ ਬੁਰੀ ਦਿੱਤੀ ਜਾਂਦੀ ਸੀ। ਭਗਤੀ ਕਰਨ ਦੇ ਅਧਿਕਾਰਾਂ ਤੋਂ ਹੀ ਇਹ ਜਾਤੀਆਂ ਵੰਚਿਤ ਸਨ। ਪਤਾ ਲੱਗਣ ਤੋਂ ਅਕਹਿ ਕਸ਼ਟ ਦਿੱਤੇ ਜਾਂਦੇ ਸਨ। ਅਛੂਤਾਂ ਦੀ ਕਿਤੇ ਸੁਣਵਾਈ ਨਹੀਂ ਸੀ ਅਤੇ ਕੋਈ ਸਹਾਰਾ ਨਹੀਂ ਸੀ। ਵਾਯੂ ਤੱਕ ਦੇ ਛੋਹ ਕੇ ਆਉਂਦੇ ਝੌਂਕੇ ਤੋਂ ਵੀ ਕੁਲੀਨ ਲੋਕਾਂ ਨੂੰ ਭਿੱਟ ਚੜ੍ਹ ਜਾਂਦੀ ਸੀ। ਵੱਡੀ ਵੰਡ ਊਚ ਨੀਚ ਦੀ ਸੀ। ਅਖੌਤੀ ਛੂਤ-ਪਣਾ ਲਾਹਨਤ ਸੀ। ਬ੍ਰਾਹਮਣੀ ਧਰਮ ਦੇ ਅਭਿਮਾਨੀਆਂ ਲਈ ਛੋਟੀਆਂ ਦਲਤ ਜਾਤੀਆਂ ਦਾ ਅਨਾਦਰ ਕਰਨਾ, ਵਿਸ਼ੇਸ਼ ਲੋਕਾਂ ਦਾ ਸਮਾਜਿਕ ਗੌਰਵ ਮੰਨਿਆ ਜਾਂਦਾ ਸੀ। ਪੁਰਾਣੇ ਸਮੇਂ ਤੋਂ ਚੱਲੀਆਂ, ਸਮਾਜਿਕ ਰੀਤਾਂ ਅਤੇ ਮਾਨਤਾਵਾਂ, ਦਲਿਤ ਲੋਕਾਂ ਦੀ ਜਾਨ ਦਾ ਖੌ ਬਣੀਆਂ ਹੋਈਆਂ ਸਨ। ਧਰਮ ਗ੍ਰੰਥਾਂ ਵਿਚ ਅਛੂਤ ਜਾਤੀ ਬਾਰੇ ਘਟੀਆ ਅਹਿਸਾਸ ਅਤੇ ਘਿਰਣਾ ਜਗਾਉਣ ਵਾਲੇ ਵਿਚਾਰ, ਕੁਲ ਅਭਿਮਾਨੀ ਧਰਮੀਆਂ ਦੀ ਮਾਣ ਮਰਯਾਦਾ ਦੀ, ਜਮਾਂਦਰੂ ਸ਼ਾਨ ਮੰਨੇ ਜਾਂਦੇ ਸਨ।

ਰਿਗਵੇਦ "ਪੁਰਸ਼-ਸੂਕਤ" ਦੇ ਮੰਤ੍ਰ ਦਾ ਭਾਵ ਇਸ ਤਰ੍ਹਾਂ ਹੈ :

ਬ੍ਰਾਹਮਣ ਪ੍ਰਭੂ ਦੇ ਮੂੰਹ ਵਿਚੋਂ ਪੈਦਾ ਹੁੰਦੇ ਹਨ। ਛੱਤ੍ਰੀ ਭੁਜਾਂ ਵਿਚੋਂ, ਵੈਸ਼ ਪੇਟ ਵਿਚੋਂ ਅਤੇ ਸ਼ੂਦਰ ਉਸ ਦੇ ਪੈਰ ਵਿਚੋਂ ਉਤਪੰਨ ਹੁੰਦੇ ਹਨ। ਮਨੂੰ ਸਿਮ੍ਰਤੀ ਕਹਿੰਦੀ ਹੈ, ਸ਼ੂਦਰ ਪ੍ਰਮਾਤਮਾ ਨੇ, ਤਿੰਨਾਂ ਵਰਨਾਂ ਦੀ ਸੇਵਾ ਕਰਨ ਵਾਸਤੇ ਬਣਾਇਆ ਹੈ। ਜੋ ਸ਼ੂਦਰ ਬੇਦ ਮੰਤ੍ਰ ਸੁਣ ਲਵੇ, ਤਾਂ ਉਸ ਦੇ ਕੰਨਾਂ ਵਿਚ ਸਿੱਕਾ ਢਾਲ ਕੇ ਪਾ ਦਿਓ। ਜੇ ਬੇਦ ਮੰਤ੍ਰ ਪੜ੍ਹ ਲਵੇ, ਤਾਂ ਉਸ ਦੀ ਜ਼ਬਾਨ ਕੱਟ ਦਿਓ। ਜੇ ਉਹ ਬੇਦ ਮੰਤ੍ਰ ਕੰਠ ਕਰ ਲਵੇ, ਤਾਂ ਉਸ ਦਾ ਸਰੀਰ ਦੁਫਾੜ ਕਰ ਦਿੱਤਾ ਜਾਵੇ। ਗੌਤਮ ਧਰਮ-ਸੂਤਰ, ਅਧਿਆਇ ੨੦, ਸੂਤਰ ੫ ਤੋਂ ੬।

ਸ਼ੂਦਰ ਨੂੰ ਧਨ ਸੰਪਤੀ ਨਹੀਂ ਬਣਾਉਣੀ ਚਾਹੀਦੀ, ਕਿਉਂਕਿ ਉਸ ਨੂੰ ਦੇਖ ਕੇ ਬ੍ਰਾਹਮਣ ਦੇ ਦਿਲ ਨੂੰ ਕਸ਼ਟ ਪਹੁੰਚਦਾ ਹੈ। ਮਨੂੰ ਸਿਮ੍ਰਤੀ, ਅਧਿਆਇ ੧੦, ਪਤਰਾ ੧੨੯।

ਜੇ ਸ਼ੂਦਰ ਦਿਜ ਨੂੰ ਰੁੱਖਾ ਬੋਲੇ ਤਾਂ ਉਸ ਦੇ ਮੂੰਹ ਵਿਚ ਦੱਸ ਉਂਗਲਾਂ ਲੰਮਾ ਲੋਹੇ ਦਾ ਸੱਬਲ ਗਰਮ ਕਰਕੇ ਠੋਸ ਦਿੱਤਾ ਜਾਵੇ। ਮਨੂੰ ਸਿਮ੍ਰਤੀ, ਅਧਿਆਇ ੮, ਪਤਰਾ ੨੭੦,

ਜੇ ਸ਼ੂਦਰ ਕਿਸੇ ਉੱਚ ਵਰਨ ਨਾਲ ਛੋਹ ਜਾਵੇ, ਤਾਂ ਉਸ ਦਾ ਉਹ ਅੰਗ ਕੱਟ ਦਿੱਤਾ ਜਾਵੇ ਜਿਸ ਅੰਗ ਨਾਲ ਉਹ ਛੋਹਿਆ ਸੀ। ਨਾਰਦ ਸਿਮ੍ਰਤੀ ਅਧਿਆਇ ੧੯,ਪਤਰਾ ੨੨.।

## ਡੇਢਾ ਛੰਦ

ਆਖਦੇ ਬ੍ਰਾਹਮਣ ਅਸੀਂ ਤਾਂ ਆਏ ਹਾਂ, ਬ੍ਰਹਮਾ ਦੇ ਮੁੱਖ 'ਚੋਂ
ਛੱਤ੍ਰੀ ਭੁਜਾਂ 'ਚੋਂ, ਵੈਸ਼ ਪੈਦਾ ਪੇਟ 'ਚੋਂ, ਸ਼ੂਦ[1] ਪੈਰ ਨੁੱਕ[2] 'ਚੋਂ

ਏਦਾਂ ਘੜੇ ਬਾਹਮਣਾ ਅਸੂਲ ਆਪਣੇ, ਅਜ਼ਬ ਅਜੀਬ ਥੇ
ਜਾਤ ਅਭਿਮਾਨੀ ਸੀ ਜ਼ੁਲਮ ਢਾਹ ਰਹੇ, ਸ਼ੂਦਰ ਗ਼ਰੀਬ 'ਤੇ

ਸੁਣੇ ਸ਼ੂਦ ਬੇਦ, ਕੰਨੀ ਸਿੱਕਾ ਢਾਲ ਦਿਓ, ਜਾਂ ਤੱਤਾ ਤੇਲ ਪਾ ਦਿਓ
ਪੜ੍ਹੇ, ਕੱਟੋ ਜੀਭ, ਜੋ ਕੰਠ ਕਰ ਲਏ, ਫਾੜੇ ਦੋ ਬਣਾ ਦਿਓ

ਦੁੱਖ, ਭੁੱਖ, ਝਿੜਕਾਂ, ਖੱਜਲ ਖ਼ੁਆਰੀਆਂ, ਇਨ੍ਹਾਂ ਦੇ ਨਸੀਬ ਥੇ
ਜਾਤ ਅਭਿਮਾਨੀ ਸੀ ਸਿਤਮ[3] ਢਾਹ ਰਹੇ, ਸ਼ੂਦਰ ਗ਼ਰੀਬ 'ਤੇ

ਛੋਹਵੇ ਨੀਚ, ਨਾਲ ਬਦਨ ਕੁਲੀਨ[4] ਦੇ, ਦੰਡ ਫਟਾ ਫਟ ਦਿਓ
ਛੋਹਿਆ ਜਿਹੜਾ ਅੰਗ, ਸੰਗ ਸੁਆਮੀ ਬਿਪ[5] ਦੇ, ਸਾਵਾਂ ਅੰਗ ਕੱਟ ਦਿਓ

ਰਹੇ ਦੂਰ ਦੂਰ ਨੀਚ, ਊਚ ਦਿੱਜ[6] ਤੋਂ ਲੰਘੇ ਨਾ ਕਰੀਬ 'ਤੇ
ਜਾਤਿ ਅਭਿਮਾਨੀ ਸੀ ਜ਼ੁਲਮ ਢਾਹ ਰਹੇ, ਸ਼ੂਦਰ ਗ਼ਰੀਬ 'ਤੇ

ਛੱਤ ਉਤੇ ਸ਼ੂਦਰ ਚੁਬਾਰਾ ਪਾਵੇ ਨਾ, ਸੰਪਤੀ ਬਣਾਵੇ ਨਾ
ਘੋੜੇ ਦੀ ਸਵਾਰੀ ਵੀ ਕਰੇ ਨਾ ਭੁੱਲ ਕੇ, ਰੇਸ਼ਮ ਹੰਢਾਵੇ ਨਾ

ਐਸਾ ਕਰ, ਦਿਲ ਜੋ ਦੁਖਾਵੇ ਦਿੱਜ ਦਾ, ਟੰਗ ਦਿਓ ਸਲੀਬ 'ਤੇ
ਜਾਤ ਅਭਿਮਾਨੀ ਸੀ ਸਿਤਮ ਢਾਹ ਰਹੇ, ਸ਼ੂਦਰ ਗ਼ਰੀਬ 'ਤੇ

ਵਰਨ ਬ੍ਰਾਹਮਣ ਮਹਾਨ ਸਭ ਤੋਂ, ਪੂਜਾ ਕਰੋ ਏਸ ਦੀ
ਸ਼ੂਦ ਸੇਵਾ ਕਰੇ ਗੰਦ ਸਾਫ ਕਰਕੇ, ਬ੍ਰਾਹਮਣਾਂ ਤੇ ਵੈਸ਼ ਦੀ

1. ਪੈਰ ਨੁੱਕ= ਪੈਰ ਦੀ ਟੋ। 2. ਸ਼ੂਦ= ਸ਼ੂਦਰ। 3. ਸਿਤਮ- ਅਤਿਆਚਾਰ। 4. ਕੁਲੀਨ= ਉੱਚੀ ਕੁਲ ਵਾਲਾ, ਸ੍ਵਰਨ ਜਾਤੀ 'ਚੋਂ। 5. ਬਿਪ= ਬ੍ਰਾਹਮਣ। 6. ਦਿੱਜ= ਦ੍ਵਿਜ, ਬਾਹਮਣਾ।

ਤਿੰਨਾਂ ਵਰਨਾਂ ਨੇ ਸ਼ੂਦਰ ਬਣਾਏ ਵੇ, ਨੌਕਰ ਨਕੀਬ[7] ਥੇ
ਜਾਤ ਅਭਿਮਾਨੀ ਸੀ ਜ਼ੁਲਮ ਢਾਹ ਰਹੇ, ਸ਼ੂਦਰ ਗ਼ਰੀਬ 'ਤੇ

ਦੰਭੀ, ਦਇਆਹੀਨ, ਦੁਰਾਚਾਰੀ, ਦੀਨ ਤੇ, ਇਹ ਜ਼ਬਰ ਢਾਉਂਦੇ ਸੀ
ਵਿੱਦਿਆ ਪੜ੍ਹਨ, ਭਗਤੀ ਕਰਨ ਤੋਂ, ਹੀਣਿਆਂ[8] ਹਟਾਉਂਦੇ ਸੀ

"ਨਰਗਿਸ" ਨਾਦਾਨ ਸ਼ੂਦਰ ਜਵਾਨ ਵੀ, ਕਾਲ ਦੇ ਕਰੀਬ ਥੇ
ਜਾਤ ਅਭਿਮਾਨੀ ਸੀ ਜ਼ੁਲਮ ਢਾਹ ਰਹੇ, ਸ਼ੂਦਰ ਗ਼ਰੀਬ 'ਤੇ

ਸੋ ਅਜੇਹੇ ਘੋਰ ਅਤਿਆਚਾਰੀ ਤੇ ਅਨਿਆਂਕਾਰੀ ਸਮਾਜ ਦੀਆਂ ਸੋਚਾਂ ਤੇ ਵਿਚਾਰਾਂ ਦੀ ਦੁਨੀਆਂ ਵਿਚ ਭਗਤੀ ਕਰਨੀ ਅੱਗ ਦਾ ਦਰਿਆ ਤਰਨਾ ਸੀ। ਰਵਿਦਾਸ ਜੀ ਦਾ ਇਨ੍ਹਾਂ ਜਾਤੀਆਂ ਵਿਚ (ਇਕ ਧਾਰਮਿਕ ਸਾਧਕ ਦਾ ਸਭ ਤੋਂ ਲਤਾੜੀ ਤੇ ਪਛਾੜੀ ਜਾਤੀ ਵਿਚੋਂ ਉਠ ਕੇ) ਸ਼ੋਹਰਤ ਦੇ ਗਗਨ ਤੱਕ ਪੁੱਜਣਾ, ਸਾਧਾਰਨ ਗੱਲ ਨਹੀਂ ਸੀ, ਜੋ ਭਗਤੀ ਵਿਚ ਜੁਟ ਜਾਣ ਦਾ ਕਰਤਵ ਰਵਿਦਾਸ ਜੀ ਨੇ ਕਰ ਵਿਖਾਇਆ। ਸਮਾਜਿਕ ਸਮਾਨਤਾ ਦੀ ਸਾਰੇ ਵਹਿਮਾਂ ਦੀ ਭੂਮੀ ਤੋੜ ਕੇ, ਨਵੀਂ ਸਥਾਪਨਾ ਦੇ ਸਿੰਘਾਸਣ ਉਤੇ, ਰਵਿਦਾਸ ਜੀ ਦਾ ਬੈਠਣਾ, ਮਨਮੋਹਕ ਘਟਨਾ ਸੀ। ਅਛੂਤ ਜਾਤੀ ਦੇ ਭਗਤ ਦੇ ਬੂਹੇ ਵਿਚ, ਕੁਲੀਨ ਉਚ ਵਰਗ ਚਿਤੌੜ ਦੀ ਰਾਣੀ ਝਾਲਾਂ ਬਾਈ ਰਵਿਦਾਸ ਜੀ ਦੇ ਦਰਸ਼ਨਾਂ ਲਈ ਪੁੱਜੀ, ਤਾਂ ਜਾਤ ਅਭਿਮਾਨੀਆਂ, ਖਾਸਕਰ ਬ੍ਰਾਹਮਣਾਂ ਵਿਚ ਖਲਬਲੀ ਮੱਚ ਗਈ। ਜਾਤ ਅਭਿਮਾਨੀਆਂ ਵਿਚ ਭਗਤ ਕਬੀਰ ਜੀ ਦਾ ਵਿਰੋਧ ਪਹਿਲਾਂ ਹੀ ਬਹੁਤ ਤਿੱਖਾ ਸੀ, ਹੁਣ ਰਵਿਦਾਸ ਜੀ ਦੀ ਮਹਾਨਤਾ ਤੇ ਰਾਜਿਆਂ ਤੱਕ ਰਸਾਈ ਤੋਂ ਹੋਰ ਵੀ ਔਖੇ ਹੋ ਗਏ।

ਰਵਿਦਾਸ ਜੀ ਨੇ ਸਮੇਂ ਦੇ ਸਮਾਜ ਵਲੋਂ ਦਲਿਤ ਲੋਕਾਂ ਪ੍ਰਤੀ ਮੰਦੇ ਵਰਤਾਓ ਦੇਖੇ ਅਤੇ ਖ਼ੁਦ ਹੰਢਾਏ ਸਨ। ਉਨ੍ਹਾਂ ਦ੍ਰਿਸ਼ਾਂ ਨੂੰ ਨਿਸੰਗਤਾ ਨਾਲ ਸਾਰਥਕ ਤੇ ਨਿਜੀ ਛੋਹਾਂ ਨਾਲ ਚਿੱਤ੍ਰਤ ਕੀਤਾ। ਆਪਣੀ ਬਾਣੀ ਵਿਚ ਸੱਚ ਨੂੰ ਸੁੱਚਤਾ ਨਾਲ ਪ੍ਰਗਟਾਇਆ। ਜੀਵਨ ਦੇ ਉਨ੍ਹਾਂ ਪੱਖਾਂ ਦੇ ਧੰਦੇ ਨੂੰ, ਜਿਸ ਬਾਰੇ ਵਿਆਪਕ ਘਿਰਣਾ ਸੀ, ਲੁਕੋਇਆ ਨਹੀਂ, ਗੱਜ ਕੇ ਸਵੀਕਾਰ ਕੀਤਾ, ਤੇ ਕਿਹਾ ਕਿ ਮੈਂ (ਚਮਾਰ) ਹਾਂ ਜੁੱਤੀਆਂ ਗੰਢਣੀਆਂ ਮੇਰਾ ਧੰਦਾ ਹੈ, ਭਾਵੇਂ ਉਹ ਵੀ ਮੈਨੂੰ ਚੰਗੀ ਤਰ੍ਹਾਂ ਨਹੀਂ ਆਉਂਦਾ, ਪਰ ਲੋਕ ਕ੍ਰਿਪਾ ਕਰਕੇ, ਫਿਰ ਵੀ ਮੈਥੋਂ ਜੁੱਤੀਆਂ ਗੰਢਾਉਂਦੇ ਹਨ।

ਚਮਰਟਾ ਗਾਂਠ ਨ ਜਨਹੀ। ਲੋਕ ਗਠਾਵੈ ਪਨਹੀ। (ਸੋਰਠਿ)

ਮੇਰੀ ਜਾਤੀ ਦਾ ਕੰਮ ਮੋਏ ਢੋਰ ਢੋਣਾ ਹੈ, ਪਰ ਭਗਤੀ ਦੇ ਬਲ ਕਾਰਣ, ਇਸ ਚਮਾਰ ਦੇ ਤਨ ਨੂੰ ਦੇਖੋ, ਕੁਲੀਨ ਬ੍ਰਾਹਮਣ ਵੀ ਡੰਡੌਤਾਂ ਕਰਦੇ ਹਨ।

7. ਨਕੀਬ= ਹੁਕਮ ਵਜਾਉਣ ਵਾਲਾ। 8. ਹੀਣਿਆਂ= ਕਮਜ਼ੋਰਾਂ, ਪਛੜੇ ਹੋਇਆਂ।

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥ (ਮਲਾਰ)

ਸਦੀਆਂ ਦੀ ਹੀਣਤਾ ਦੀ ਭਾਵਨਾ, ਇਕ ਹਸਤੀ ਨੇ ਆਪਣੀ ਸਾਧਨਾ ਨਾਲ ਲਾਹ ਸੁੱਟੀ, ਇਹ ਵੱਡਾ ਸਮਾਜ ਪਲਟਾ, ਦੁਨੀਆਂ ਦੇ ਲੋਕਾਂ ਨੇ, ਜਾਤ ਅਭਿਮਾਨੀ ਪੰਡਿਤਾਂ ਦੇ ਗੜ੍ਹ, ਵਰਨਾਂ, ਆਸ਼ਰਮਾਂ ਦੇ ਕਰਮਕਾਂਡਾਂ ਦੀਆਂ ਕੰਡਿਆਲੀਆਂ ਵਾੜਾਂ ਵਿਚ ਵੇਹੜੇ ਨਗਰ, ਬਨਾਰਸ ਵਿਚ ਵਰਤੀਂਦਾ ਅੱਖੀਂ ਦੇਖਿਆ ਤੇ ਦੁਨੀਆਂ ਨੇ ਰਵਿਦਾਸ ਜੀ ਨੂੰ ਆਪਣੀਆਂ ਅੱਖਾਂ 'ਤੇ ਬਿਠਾ ਲਿਆ, ਤੇ ਬ੍ਰਾਹਮਣਾਂ ਦੇ ਪਖੰਡਵਾਦ ਤੋਂ ਨਜਾਤ ਪਾਉਣ ਦੀਆਂ ਵਿਚਾਰਾਂ ਪਰਬਲ ਹੋ ਗਈਆਂ।

ਸਾਰੀ ਜਾਤੀ ਨਾਲ ਸਦੀਆਂ ਤੋਂ ਨੱਥੀ ਕੀਤਾ ਹੋਇਆ ਪਛੜੇਵਾਂ ਕੁੰਜ ਵਾਂਗ ਲਾਹ ਕੇ ਸੁੱਟ ਦਿੱਤਾ, ਤੇ ਚਮਾਰ ਜਾਤੀ 'ਰਵਿਦਾਸੀਆ' ਬਣ ਗਈ।

## ਗੀਤ

## (ਤਰਜ਼-ਉੱਚੇ ਮੰਦਰਾਂ ਵਾਲੀਏ ਲੈਲਾ, ਪਾ ਦੇ ਖੈਰ ਫ਼ਕੀਰਾਂ ਨੂੰ)

ਪੂਰਨ ਭਗਤ ਸ੍ਰੀ ਰਵਿਦਾਸ, ਰਵੀ ਦਾ ਰੁਤਬਾ ਪਾਇਆ ਏ
ਕੀਤਾ ਗੁਰਮਤਿ ਦਾ ਪ੍ਰਕਾਸ਼, ਕੁਫਰ ਦਾ ਨ੍ਹੇਰ ਨਸਾਇਆ ਏ

ਹੋਈਆਂ ਜੱਗ ਵਿਚ ਮਾਵਾਂ ਜਿੰਨੀਆਂ
ਪਾਵਨ ਸੋਚ ਨਾਮ ਰਸ ਭਿੰਨੀਆਂ
ਉਨ੍ਹਾਂ ਵਿਚੋਂ ਮਾਤ "ਧੁਰਬਿਨੀਆਂ" ਸੂਰਜ ਸਮ ਸੁੱਤ ਜਾਇਆ ਏ
ਪੂਰਨ ਭਗਤ ਸ੍ਰੀ ਰਵਿਦਾਸ, ਰਵੀ ਦਾ ਰੁਤਬਾ ਪਾਇਆ ਏ

ਦੀਪਕ ਜਲੇ ਝੌਂਪੜੀ ਅੰਦਰ
ਭਾਵੇਂ ਜਲੇ ਗੁਫਾ ਕੈ ਕੰਦਰ
ਭਾਵੇਂ ਜਲੇ ਰਾਜ-ਬਿਜਮੰਦਰ, ਉਹ ਹੀ ਥਾਉਂ ਰੁਸ਼ਨਾਇਆ ਏ
ਪੂਰਨ ਭਗਤ ਸ੍ਰੀ ਰਵਿਦਾਸ ਰਵੀ ਦਾ ਰੁਤਬਾ ਪਾਇਆ ਏ

ਰੱਖਿਆ ਲਾਲ ਤਲੀ ਤੇ ਹੋਵੇ
ਭਾਵੇਂ ਮੁਕਟ ਸ਼ਾਹਿਨਸ਼ਾਹ ਸੋਹਵੇ
ਜਾਂ ਕੋਈ ਲੀਰਾਂ ਵਿਚ ਲੁਕੋਵੇ, ਤੇਜ਼ ਨਾ ਮੋਲ ਘਟਾਇਆ ਏ
ਪੂਰਨ ਭਗਤ ਸ੍ਰੀ ਰਵਿਦਾਸ ਰਵੀ ਦਾ ਰੁਤਬਾ ਪਾਇਆ ਏ

ਕਰਣੀ, ਜਗਤ ਰਵੀ ਦੀ ਜਾਣੇ
ਚਰਨੀਂ ਝੁਕਦੇ ਰਾਜੇ ਰਾਣੇ
ਕੀਤੇ ਝੂਠੇ ਪੰਡਿਤ, ਮੁਲਾਣੇ, ਸੱਚ ਜੱਗ ਜ਼ਾਹਰ ਕਰਾਇਆ ਏ
ਪੂਰਨ ਭਗਤ ਸ੍ਰੀ ਰਵਿਦਾਸ ਰਵੀ ਦਾ ਰੁਤਬਾ ਪਾਇਆ ਏ
ਪੰਡਿਤਾਂ ਪਾ ਵਰਨਾਂ ਦੀਆਂ ਵੰਡੀਆਂ
ਪਾਈਆਂ ਉਲਟ ਪੁਲਟ ਪਗ-ਡੰਡੀਆਂ
ਕਰ ਰਵਿਦਾਸ ਨਸ਼ਰ ਪਾਖੰਡੀਆਂ, ਨੀਂਦੋਂ ਜਗਤ ਜਗਾਇਆ ਏ
ਪੂਰਨ ਭਗਤ ਸ੍ਰੀ ਰਵਿਦਾਸ ਰਵੀ ਦਾ ਰੁਤਬਾ ਪਾਇਆ ਏ

ਭਗਤੀ ਕਰ ਸਕਦਾ ਹਰ ਕਾਈ
ਜਾਟ, ਬ੍ਰਾਹਮਣ, ਛੀਂਬਾ, ਨਾਈ,
ਗਨਕਾ, ਫੰਧਕ, ਚੋਰ, ਕਸਾਈ, "ਨਰਗਿਸ" ਸੋ ਹਰਿ ਭਾਇਆ ਏ
ਪੂਰਨ ਭਗਤ ਸ੍ਰੀ ਰਵਿਦਾਸ ਰਵੀ ਦਾ ਰੁਤਬਾ ਪਾਇਆ ਏ

ਚਿਤੌੜ ਪਤੀ ਰਾਣਾ ਚੰਦ੍ਰਹਾਂਸ ਤੇ ਰਾਣੀ ਝਾਲੀ ਨੂੰ ਕਿਰਤਾਰਥ ਕਰਕੇ ਭਗਤ ਰਵਿਦਾਸ ਜੀ, ਦੇਸ਼ਾਟਨ ਕਰਦੇ ਹੋਏ, ਵਾਪਸ ਕਾਂਸ਼ੀ ਆ ਗਏ। ਇਸ ਸਮੇਂ ਇਥੋਂ ਦਾ ਹਿੰਦੂ ਰਾਜਾ ਨਾਗਰ ਮੱਲ (ਜੋ ਤੁਰਕਾਂ ਦੇ ਮਾਤਹਿਤ ਸੀ) ਨੇ, ਯੱਗ ਕੀਤਾ, ਜਿਸ ਵਿਚ ਉਸ ਨੇ ਰਵਿਦਾਸ ਜੀ ਵੀ ਸਾਦਰ ਬੁਲਾਏ। ਬ੍ਰਾਹਮਣਾਂ ਨੇ ਭਗਤ ਦੀ ਸ਼ਮੂਲੀਅਤ ਤੇ ਭਾਵੇਂ ਕਿੰਤੂ ਪ੍ਰੰਤੂ ਐਤਕੀਂ ਵੀ ਕੀਤਾ, ਪਰ ਨਾਗਰ ਮੱਲ ਨੇ, ਉਨ੍ਹਾਂ ਨੂੰ ਨਜ਼ਰੰਦਾਜ਼ ਕਰ ਦਿੱਤਾ। ਭਗਤ ਜੀ ਦਾ ਪੂਰਾ ਸਨਮਾਨ ਕੀਤਾ। ਬਹੁਤ ਸਾਰਾ ਧਨ ਪਦਾਰਥ ਭੇਟ ਕੀਤਾ ਅਤੇ ਹੋਰ ਲੋਕਾਂ ਨੇ ਵੀ ਰਵਿਦਾਸ ਜੀ ਦੇ ਪਿਆਰੇ ਪ੍ਰਵਚਨ ਸੁਣ ਕੇ ਉਨ੍ਹਾਂ ਨੂੰ ਬਹੁਤ ਚੜ੍ਹਾਵਾ ਚੜ੍ਹਾਇਆ, ਜਦ ਕਿ ਈਰਖਾਲੂ ਪੰਡਿਤਾਂ ਨੂੰ ਕਿਸੇ ਨੇ ਮੱਥਾ ਨਹੀਂ ਟੇਕਿਆ।

ਰਵਿਦਾਸ ਜੀ ਦੀ ਸ਼ੋਭਾ ਸਾਰੇ ਦੇਸ਼ ਵਿਚ ਹੋ ਰਹੀ ਸੀ। ਲੋਕ ਦੂਰੋਂ ਦੂਰੋਂ ਦਰਸ਼ਨ ਲਈ ਆਉਣ ਲੱਗੇ। ਮੇਵਾੜ ਦੇ ਰਾਣਾ ਸੰਗ੍ਰਾਮ ਸਿੰਘ ਦੀ ਨੂੰਹ, ਰਾਜ ਕੁਮਾਰ ਭੋਜਰਾਜ ਦੀ ਪਤਨੀ "ਮੀਰਾ ਬਾਈ" ਜੋ ਪ੍ਰਭੂ ਭਗਤੀ ਦੇ ਰੰਗ ਰੱਤੀ ਸੀ, ਰਵਿਦਾਸ ਜੀ ਦੇ ਦਰਸ਼ਨਾਂ ਲਈ ਆਈ,

ਉਨ੍ਹਾਂ ਦੇ ਅਗੰਮੀ ਬਚਨਾਂ ਤੋਂ ਸੰਤੁਸ਼ਟ ਹੋ ਕੇ, ਰਵਿਦਾਸ ਜੀ ਨੂੰ ਆਪਣਾ ਮੁਰਸ਼ਿਦ ਮੰਨ ਲਿਆ ਤੇ ਉਨ੍ਹਾਂ ਪਾਸੋਂ ਦੀਖਿਆ ਲਈ।

ਇਸ ਤਰ੍ਹਾਂ ਰਵਿਦਾਸ ਜੀ ਦਾ ਦਿਨੋਂ ਦਿਨ ਰਵੀ (ਸੂਰਜ) ਵਾਂਗ ਤੇਜ਼ ਪ੍ਰਤਾਪ ਵਧਦਾ ਗਿਆ ਅਤੇ ਨਿੰਦਕਾਂ ਪਾਖੰਡੀਆਂ ਦੀ ਪਿਛਾੜੀ ਆਉਂਦੀ ਗਈ। ਜਿਸ ਨੂੰ ਬ੍ਰਾਹਮਣ ਨੀਚ ਕਹਿ ਕੇ ਨਿੰਦਦੇ ਸਨ, ਉਸ ਪਾਸੋਂ ਗਿਆਨ ਦਾ ਪ੍ਰਕਾਸ਼ ਪਾ ਕੇ ਲੋਕ ਜ਼ਿੰਦਗੀ ਦਾ ਰਾਹ ਰੁਸ਼ਨਾਉਣ ਲੱਗੇ ਅਤੇ ਰੱਬ ਦੇ ਬੰਦਿਆਂ ਵਿਚ ਜਾਤਾਂ ਪਾਤਾਂ ਦੀਆਂ ਵੰਡੀਆਂ ਪਾਉਣ ਵਾਲਿਆਂ ਪਿੱਛੇ ਲੱਗਣ ਵਾਲੇ, ਆਪਣਾ ਲੋਕ ਪ੍ਰਲੋਕ ਗਵਾ ਕੇ, ਰਸਾਤਲ ਦੇ ਕੂਪ ਵਿਚ ਗਿਰਨ ਲੱਗੇ। ਜਗਤ ਗੁਰੂ, ਗੁਰੂ ਨਾਨਕ ਜੀ ਮਹਾਰਾਜ ਦਾ ਪਾਵਨ ਫੁਰਮਾਨ ਹੈ :-

ਅਗੈ ਜਾਤਿ ਨ ਜੋਰੁ ਹੈ ਅਗੈ ਜਉ ਨਵੇ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥

(ਆਸਾ ਦੀ ਵਾਰ)

ਅਤੇ ਕਵੀ ਤੁਲਸੀ ਦਾਸ ਜੀ ਲਿਖਦੇ ਹਨ ਕਿ :-

ਉੱਤਮ ਔਰ ਚੰਡਾਲ ਘਰ, ਇਕ ਦੀਪਕ ਉਜਿਆਰ।
ਤੁਲਸੀ ਮਤੇ ਪਤੰਗ ਕੇ, ਸਭਹਿ ਜੋਤ ਇਕਸਾਰ।

ਭਾਵ, ਦੀਪਕ ਭਾਵੇਂ ਰਾਜ ਮਹੱਲਾਂ ਵਿਚ ਹੋਵੇ, ਜਾਂ ਗਰੀਬ ਦੀ ਕੁੱਲੀ ਵਿਚ, ਰੌਸ਼ਨੀ ਉਸ ਨੇ ਇਕ ਸਾਰ ਹੀ ਦੇਣੀ ਹੈ, ਤੇ ਪ੍ਰਵਾਨਿਆਂ ਵੀ ਆਉਂਦੇ ਰਹਿਣਾ ਹੈ। ਸੋ ਧੰਨ ਹਨ, ਰਵਿਦਾਸ ਜੀ ਵਰਿਆਮ, ਜਿਨ੍ਹਾਂ ਪਾਖੰਡ ਦੇ ਪਹਾੜ (ਬ੍ਰਾਹਮਣਵਾਦ) ਨਾਲ ਮੱਥਾ ਲਾ ਕੇ ਵਿਜੈ ਪ੍ਰਾਪਤ ਕੀਤੀ। ਰਵਿਦਾਸ ਜੀ ਨੇ ਆਪ ਕੋਈ ਧਰਮ ਨਹੀਂ ਚਲਾਇਆ, ਉਂਝ ਉਨ੍ਹਾਂ ਦੇ ਪ੍ਰੇਮੀ ਸ਼ਰਧਾਲੂ ਬਹੁਤ ਸਨ ਉਨ੍ਹਾਂ ਵਿਚੋਂ ਇਕ ਊਧਵ ਨਾਮ ਦੇ ਵੀ ਸਨ, ਜਿਨ੍ਹਾਂ ਦੇ ਚੇਲੇ 'ਬੀਰਭਾਨ' ਨੇ ਪੂਰਬ ਉਤਰ ਰਾਜਪੂਤਾਨੇ ਵਿਚ 'ਵਿਜੇਸ਼ਵਰ' ਨਾਮ ਦੇ ਥਾਂ 'ਤੇ ਇਕ ਸਾਧੂ ਸੰਪ੍ਰਦਾ ਚਲਾਈ ਜਿਸ ਨੂੰ ਸਤਿਨਾਮੀ ਕਿਹਾ ਜਾਂਦਾ ਹੈ, ਇਹ ਲੋਕ ਬੜੇ ਧਾਰਮਿਕ ਹੁੰਦੇ ਹਨ, ਰਵਿਦਾਸ ਜੀ ਦੀ ਮੰਨਤਾ ਕਰਦੇ ਹਨ।

## ਰਾਣੀ ਝਾਲਾਂ ਬਾਈ ਅਤੇ ਮੀਰਾਂ ਬਾਈ

ਚਿਤੌੜ ਦੀ ਝਾਲਾਂ ਬਾਈ ਰਾਣੀ ਰਵਿਦਾਸ ਜੀ ਪਾਸ ਗੁਰ ਦੀਖਿਆ ਲੈਣ ਲਈ ਕਾਂਸ਼ੀ ਆਈ। ਉਨ੍ਹਾਂ ਦਿਨਾਂ ਵਿਚ ਬ੍ਰਾਹਮਣਾਂ ਦੀ ਵਿਰੋਧਤਾ ਜ਼ੋਰਾਂ 'ਤੇ ਸੀ। ਪਹਿਲਾਂ ਭਗਤ ਕਬੀਰ ਜੀ ਇਨ੍ਹਾਂ ਪੰਡਿਆਂ ਦੀ ਵਿਰੋਧਤਾ ਕਾਫੀ ਦੇਰ ਤੋਂ ਸਹਿੰਦੇ ਆ ਰਹੇ ਸਨ। ਰਾਣੀ ਨੂੰ ਦੀਖਿਆ ਦੇਣ ਬਾਰੇ ਰਵਿਦਾਸ ਜੀ ਨੇ ਕਬੀਰ ਦੀ ਸਲਾਹ ਲੈਣੀ ਠੀਕ ਸਮਝੀ। ਕਬੀਰ ਜੀ ਰਵਿਦਾਸ ਦੇ ਵੱਡੇ ਗੁਰਭਾਈ ਸਨ।

ਤਬ ਰਵਿਦਾਸ ਵਿਚਾਰੀ ਬਾਤਾ। ਗੁਰੂ ਸਮਾਨ ਕਬੀਰ ਬਡ ਭਰਾਤਾ।
ਤਾਂ ਕੋ ਬੂਝਨ ਬਾਤ ਉਚਾਰੇ। ਆਦਰ ਕਰ ਕਬੀਰ ਬੈਠਾਰੇ।
ਇਹ ਬਤਾਈ ਕਬੀਰੇ ਭਾਈ। ਝਾਲੀ ਸਿਖ ਹੋਣ ਹੈ ਆਈ।

(ਰਵਿਦਾਸ ਸਰੋਤ, ੨੨੫)

ਇਸ ਤਰ੍ਹਾਂ ਕਬੀਰ ਜੀ ਨਾਲ ਕਾਫੀ ਵਿਚਾਰ ਕਰਨ ਤੋਂ ਬਾਅਦ ਰਵਿਦਾਸ ਜੀ ਨੇ ਝਾਲਾਂ ਰਾਣੀ ਨੂੰ ਗੁਰ ਦੀਖਿਆ ਦਿੱਤੀ ਸੀ। ਇਸ ਤੋਂ ਕੁਝ ਸਮਾਂ ਬਾਅਦ ਝਾਲਾਂ ਬਾਈ ਦੀ ਨੂੰਹ "ਮੀਰਾ ਬਾਈ" ਨੇ ਵੀ ਰਵਿਦਾਸ ਜੀ ਪਾਸ ਕਾਂਸ਼ੀ ਆ ਕੇ ਉਨ੍ਹਾਂ ਨੂੰ ਮੁਰਸ਼ਿਦ ਧਾਰਿਆ।

ਮੀਰਾਂ ਬਾਈ ਰਾਜਾ ਰਤਨ ਸਿੰਘ ਰਾਠੌਰ ਮੇਰਤਾਪਤਿ ਦੀ ਪੁੱਤਰੀ ਸੀ, ਇਸ ਦਾ ਜਨਮ ਸੰਮਤ 1548 ਵਿਚ ਹੋਇਆ ਅਤੇ ਮੇਵਾੜ ਦੇ ਰਾਜ ਕੁਮਾਰ 'ਭੋਜਰਾਜ' ਨਾਲ ਜੋ ਚਿਤੌੜਪਤਿ ਰਾਣਾ ਸਾਂਗਾ (ਸੰਗ੍ਰਮ ਸਿੰਘ) ਦਾ ਪੁੱਤਰ ਸੀ, ਸੰਮਤ 1573 ਵਿਚ ਸ਼ਾਦੀ ਹੋਈ। ਮੀਰਾਂ ਬਾਈ ਦਾ ਗ੍ਰਹਿਸਥ ਜੀਵਨ ਸੁੱਖ ਪੂਰਬਕ ਨਹੀਂ ਬੀਤਿਆ, ਕਿਉਂਕਿ ਰਾਣਾ ਦੁਰਗਾ ਭਗਤ ਸੀ ਅਤੇ ਇਹ ਭਗਵਾਨ ਕ੍ਰਿਸ਼ਨ ਜੀ ਦੀ ਉਪਾਸ਼ਨਾ ਕਰਦੀ ਸੀ।

ਪਤੀ ਦੇ ਮਰਨ ਪਿਛੋਂ ਮੀਰਾਂ ਬਾਈ ਘਰ ਬਾਰ ਤਿਆਗ ਕੇ ਬਿੰਦ੍ਰਾਬਨ ਆਦਿਕ ਤੀਰਥਾਂ ਦੀ ਯਾਤਰਾ ਕਰਦੀ ਹੋਈ ਸੰਮਤ 1603 ਵਿਚ ਦੁਆਰਕਾ ਦੇਹ ਤਿਆਗ ਕੇ ਜੀਵਨ ਯਾਤਰਾ ਸਮਾਪਤ ਕਰ ਗਈ। ਇਸਦਾ ਸ਼ਬਦ ਭਾਈ ਬੰਨੋ ਦੀ ਬੜੀ ਵਿਚ ਹੈ :-

ਮਨ ਹਮਾਰਾ ਬੇਧਿਓ ਮਾਈ। ਕਵਲ ਨੈਨ ਆਪਨੇ ਗੁਨ।
ਤੀਖਨ ਤੀਰ ਬੇਧ ਸਰੀਰ ਦੂਰ ਗਇਓ ਮਾਈ।
ਲਾਗਿਓ ਤਬ ਜਾਨਿਓ ਨਹੀ, ਅਬ ਨ ਸਹਿਓ ਜਾਈ ਰੀ ਮਾਈ।
ਤੰਤ ਮੰਤ ਅਉਖਧ ਕਰਉ, ਤਊ ਪੀਰ ਨ ਜਾਈ।
ਹੈ ਕੋਊ ਉਪਕਾਰ ਕਰੈ ਕਠਿਨ ਦਰਦ ਰੀ ਮਾਈ।
ਨਿਕਟ ਹਉ ਤੁਮ, ਦੂਰਿ ਨਹੀ ਬੇਗਿ ਮਿਲਹੁ ਆਈ।
ਮੀਰਾਂ ਗਿਰਧਰ ਸੁਆਮੀ ਦਇਆਲ ਤਨ ਕੀ ਤਪਤ ਬੁਝਾਈ, ਰੀ ਮਾਈ।
ਕਵਲ ਨੈਨ ਆਪਨੈ ਗੁਨ ਬਾਧਿਓ ਮਾਈ।

ਰਵਿਦਾਸ ਕਾਂਸ਼ੀ ਦਾ ਵਸਨੀਕ ਚਮਾਰ, ਜੋ ਰਾਮਾਨੰਦ ਦਾ ਚੇਲਾ ਸੀ। ਇਹ ਗਿਆਨ ਦੇ ਬਲ ਕਰਕੇ ਪਰਮ ਹੰਸ ਪਦਵੀ ਨੂੰ ਪ੍ਰਾਪਤ ਹੋਇਆ। ਰਵਿਦਾਸ ਕਬੀਰ ਦਾ ਸਮਕਾਲੀ ਸੀ, ਇਸ ਨੂੰ ਬਹੁਤ ਪੁਸਤਕਾਂ ਵਿਚ ਰੈਦਾਸ ਭੀ ਲਿਖਿਆ ਹੈ, ਰਵਿਦਾਸ ਦੀ ਬਾਨੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। (ਮਹਾਨ ਕੋਸ਼)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਰਵਿਦਾਸ ਜੀ ਦੇ (40) ਚਾਲੀ ਸ਼ਬਦ ਹਨ। ਇਨ੍ਹਾਂ

ਦੀ ਬੋਲੀ ਹਿੰਦੀ ਹੈ, ਜੋ ਕਾਂਸ਼ੀ ਦੇ ਇਲਾਕੇ ਵਿਚ ਬੋਲੀ ਜਾਂਦੀ ਹੈ। ਬਾਣੀ ਵਿਚ ਪਰਧਾਨਤਾ ਪ੍ਰੇਮ-ਭਗਤੀ ਦੀ ਹੈ। ਇਹ ਡਾਢੀ ਮਿੱਠੀ, ਸੌਖੀ ਤੇ ਭਾਵਪੂਰਤ ਹੈ। ਆਪ ਇਕ ਈਸ਼ਵਰਵਾਦੀ ਭਗਤ ਸਨ। ਭਗਤੀ ਕਰਕੇ ਨੀਵੀਂ ਜਾਤ ਦਾ ਕੋਈ ਵੀ ਮਨੁੱਖ ਉਚਾ ਹੋ ਸਕਦਾ ਹੈ, ਇਹ ਰਵਿਦਾਸ ਜੀ ਦਾ ਨਿਸ਼ਚਾ ਸੀ।

ਨਾਗਰ ਜਨਾ ਮੇਰੀ ਜਾਤਿ ਬਿਖਿਆਤ ਚਮਾਰੰ॥
ਰਿਦੈ ਰਾਮ ਗੋਬਿੰਦ ਗੁਨ ਸਾਰੰ॥ ੧॥ ਰਹਾਉ॥
ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥
ਸੁਰਾ ਅਪਵਿਤ੍ਰ ਨ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ॥੧॥
ਤਰ ਤਾਰਿ ਅਪਵਿਤ੍ਰ ਕਰ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥
ਭਗਤਿ ਭਗਉਤੁ ਲਿਖੀਐ ਤਿਹ ਉਪਰਿ ਪੂਜੀਐ ਕਰਿ ਨਮਸਕਾਰੰ॥ ੨॥
ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ
ਨਾਮ ਸਰਨਾਇ ਰਵਿਦਾਸ ਦਾਸਾ॥ ੩॥ ੧॥

(ਰਾਗ ਮਲਾਰ, ਅੰਗ ੧੨੯੩)

## ਕਬਿੱਤ

ਸ੍ਰੀ ਰਵਿਦਾਸ ਜੀ ਭਗਤ ਭਗਵਾਨ ਦਾ ਜੋ
ਨਿਰਭੈ ਨਿਸੰਗ ਪੂਰਾ ਪੱਕਾ ਵਿਸ਼ਵਾਸ ਦਾ
ਬਾਣੀ ਮਨ ਭਾਣੀ, ਜਾਣੀ ਪਾਣੀ ਹੈ ਹਯਾਤ ਸੰਦਾ
ਨਹੀਂ ਹੋਰ ਹਾਣੀ, ਰਸ ਬਾਣੀ ਦੇ ਮਿਠਾਸ ਦਾ
ਪਾਹਣ ਤਰਾਏ, ਖਾਏ ਸੰਗ ਸਾਰੇ ਪੰਡਿਤਾਂ ਦੇ
ਜ਼ਰਾ ਇਤਿਹਾਸ 'ਚ, ਅੰਸ਼ ਮਿਥਿਹਾਸ ਦਾ
"ਨਰਗਿਸ" ਪ੍ਰਸੰਗ ਇਹ, ਕਵੀਸ਼ਰਾਂ ਤੇ ਢਾਡੀਆਂ ਲਈ
ਗਾਉਣ ਹਿਤ ਲਿਖਿਆ, ਭਗਤ ਰਵਿਦਾਸ ਦਾ

★★★

# ਪ੍ਰਸੰਗ

# ਭਗਤ ਧੰਨਾ ਜੀ

## (ਭਾਗ ਪਹਿਲਾ)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਭਗਤਾਂ ਦੀ ਬਾਣੀ ਹੈ, ਉਨ੍ਹਾਂ ਵਿਚ ਭਗਤ ਧੰਨਾ ਜੀ ਦੀ ਵੀ ਵਿਸ਼ੇਸ਼ ਥਾਂ ਹੈ। ਧੰਨਾ ਜੀ ਦਾ ਪਿਛੋਕੜ 'ਜੈਪੁਰ' ਜ਼ਿਲ੍ਹੇ ਦੇ ਪਿੰਡ 'ਡਿਕੀ ਕਿਸ਼ਨਗੜ੍ਹ' ਦਾ ਦੱਸਿਆ ਗਿਆ ਹੈ। ਜਿਥੋਂ ਆ ਕੇ ਟਾਂਕ ਦੇ ਇਲਾਕੇ ਵਿਚ, ਦੇਉਲੀ ਤੋਂ ਵੀਹ ਕੁ ਮੀਲ 'ਤੇ ਧੂਆਂ (ਧੁਆਂਨ) ਪਿੰਡ ਆ ਕੇ ਵਸੇ ਸਨ। ਇਥੇ ਧੰਨੇ ਦਾ ਜਨਮ ਸੰਮਤ 1473 ਵਿਚ ਜੱਟ ਘਰਾਣੇ ਵਿਚ ਹੋਇਆ। ਧੰਨੇ ਦਾ ਪਿਤਾ ਖੇਤੀਬਾੜੀ (ਕ੍ਰਿਸਾਨੀ) ਦਾ ਕੰਮ ਕਰਿਆ ਕਰਦਾ ਸੀ। ਬੈਲਾਂ ਦੀ ਜੋਗ ਤੋਂ ਇਲਾਵਾ ਘਰ ਵਿਚ ਮੱਝਾਂ ਗਊਆਂ ਦੁੱਧ ਘਿਉ ਖਾਣ ਵਾਸਤੇ ਰੱਖੀਆਂ ਹੋਈਆਂ ਸਨ।

## ਤਰਜ਼ ਪੂਰਨ

ਬਾਬੇ ਧੰਨੇ ਭਗਤ ਦੀ ਭੂਮੀ ਰਾਜਸਥਾਨ
ਛੋਟਾ ਜੇਹਾ ਪਿੰਡ ਸੀ, ਜਿਸ ਦਾ ਨਾਮ ਧੁਆਂਨ
ਘਰ ਜੱਟਾਂ ਦੇ ਜਨਮਿਆ, ਦੈਵੀ ਬਾਲ ਮਹਾਨ
ਨਾਮ ਰੱਖਿਆ ਮਾਪਿਆਂ, 'ਧੰਨਾ' ਧਨੀ-ਗਿਆਨ
ਕਰੇ ਕਮਾਈ ਧਰਮ ਦੀ, ਧਰਮੀ ਪਿਤਾ ਕਿਸਾਨ
ਮੱਝਾਂ ਘਰੇਂ ਲਵੇਰੀਆਂ, ਗਊਆਂ ਕਰਦਾ ਦਾਨ
ਦੁੱਧ, ਦਹੀਂ, ਘੀ, ਮੱਖਣ ਖਾ, ਹੋ ਗਿਆ ਜਲਦ ਜਵਾਨ
ਸੁੰਦਰ ਸੋਹਣਾ ਕੱਦ ਸੀ, ਨੈਣ ਨਕਸ਼ ਮਨ ਭਾਣ
ਸੱਚੀ ਸੁੱਚੀ ਆਤਮਾ, ਨਿਰਮਲ ਦੁੱਧ ਸਮਾਨ
"ਨਰਗਿਸ" ਦੈਵੀ ਜੋਤ ਦੇ, ਮੱਥਿਓਂ ਉਗਦਾ ਭਾਨ

ਧੰਨਾ ਜਦੋਂ ਕਿਸ਼ੋਰ ਉਮਰ ਦਾ ਹੋਇਆ ਤਾਂ ਪਿਤਾ ਨਾਲ ਖੇਤੀ ਦੇ ਕੰਮਾਂ ਵਿਚ ਹੱਥ ਵਟਾਉਣ ਲੱਗਾ। ਤੇ ਮੱਝਾਂ ਤੇ ਗਊਆਂ ਖੇਤਾਂ ਵਿਚ ਚਰਾ ਕੇ ਲਿਆਉਂਦਾ। ਧੰਨਾ ਰਿਸ਼ਟ ਪੁਸ਼ਟ ਨਿਰੋਗ ਅਤੇ ਸਡੌਲ ਸਰੀਰ ਦਾ ਮਾਲਕ ਸੀ ਅਤੇ ਆਪਣੇ ਅੰਦਰ ਧਾਰਮਿਕ ਖ਼ਿਆਲ ਰੱਖਦਾ ਸੀ। ਕਦੇ ਕਦੇ ਵਕਤ ਕੱਢ ਕੇ ਸੰਤਾਂ ਮਹਾਤਮਾਂ ਦੇ ਵੀ ਦਰਸ਼ਨ ਕਰ ਆਉਂਦਾ ਸੀ, ਜਿਸ ਕਰਕੇ ਅੰਦਰ ਗਿਆਨ ਦੀ ਜੋਤ ਵੀ ਜਗ ਪਈ। ਧੰਨਾ ਰੱਬ ਦਾ ਨਾਮ ਜੱਪਦਾ ਸੀ, ਮਾਤਾ ਪਿਤਾ ਦਾ ਤੇ ਵੱਡਿਆਂ ਦਾ ਬਹੁਤ ਸਤਿਕਾਰ ਕਰਦਾ ਸੀ। ਹੁਣ ਧੰਨਾਂ ਪਿਤਾ ਨੂੰ ਸੌਖਾ ਕੰਮ ਕਰਨ ਲਈ ਕਹਿੰਦਾ ਤੇ ਜ਼ੋਰ ਵਾਲਾ ਕੰਮ ਆਪ ਕਰਦਾ ਸੀ।

ਇਕ ਦਿਨ ਧੰਨੇ ਨੂੰ ਪਿਤਾ ਨੇ ਕਣਕ ਦਾ ਬੀਜ ਅਤੇ ਬੈਲਾਂ ਦੀ ਜੋਗ ਦੇ ਕੇ ਆਖਿਆ, ਕਿ ਉਹ ਖੇਤ ਵਿਚ ਕਣਕ ਬੀਜ ਕੇ ਆਵੇ, ਤੇ ਧੰਨਾ ਪਿਤਾ ਦੀ ਗੱਲ ਸੁਣ ਕੇ ਖੇਤ ਨੂੰ ਚਲਾ ਗਿਆ।

## ਕੋਰੜਾ ਛੰਦ

ਧੰਨੇ ਨੂੰ ਪਿਤਾ ਨੇ ਬੀਜ ਦੇ ਕੇ ਤੋਰਿਆ
ਖੇਤ ਵਿਚ ਬੇਟਾ, ਜਾ ਕਣਕ ਪੋਰਿਆ
ਫਲ ਪਾਊ ਜਿਹੜਾ ਵੱਤ ਨਾਲ ਬੋ ਗਿਆ
ਸੁਣ ਕੇ ਬਚਨ ਧੰਨਾਂ ਧੰਨ ਹੋ ਗਿਆ

ਬੈਲ, ਬੀਜ ਲੈ ਕੇ ਪਹੁੰਚਿਆ ਜਾ ਖੇਤ ਸੀ
ਅੱਗੇ ਮਿਲੀ ਸਾਧ-ਮੰਡਲੀ ਅਚੇਤ ਸੀ
ਦੇਖ ਧੰਨਾਂ ਮੱਥਾ ਟੇਕਣ ਖਲੋ ਗਿਆ
ਕਰਕੇ ਦਰਸ਼ ਧੰਨਾ ਧੰਨ ਹੋ ਗਿਆ

ਪਤਾ ਲੱਗਾ ਸਾਧੂ ਸਾਰੇ ਭੁੱਖੇ-ਭਾਣੇ ਸੀ
ਝੱਟ ਲਿਆਇਆ ਖਾਣਾ, ਵੇਚ ਕੇ ਤੇ ਦਾਣੇ ਸੀ
ਨੇਕ ਕੰਮ ਧੰਨੇ ਦੇ ਸੀ ਦਿਲ ਪੋਹ ਗਿਆ
ਕਰਕੇ ਧਰਮ ਧੰਨਾ, ਧੰਨ ਹੋ ਗਿਆ

ਮਾਨੋ ਮੌਕਾ ਮਸਾਂ ਕਰਮੀ ਥਿਆਇਆ ਸੀ
ਬੀਜ ਵੇਚ ਖਾਣਾ, ਸਾਧੂਆਂ ਖਿਲਾਇਆ ਸੀ
ਕੀਤਾ ਪੁੰਨ, ਪਾਪ ਜਨਮਾਂ ਦੇ ਧੋ ਗਿਆ
ਕਰਕੇ ਧਰਮ ਧੰਨਾ ਧੰਨ ਹੋ ਗਿਆ

ਖਾਣਾ ਖਾ ਸੰਤ ਹੋ ਗਏ ਪ੍ਰਸੰਨ ਆਂ
ਕਹਿੰਦੇ, ਹੋਣੀ ਤੇਰੀ ਧੰਨ ਧੰਨ ਧੰਨਿਆਂ
ਤੇਰੇ ਦਿਲ ਵਿਚੋਂ ਜਿਹੜਾ ਮਾਇਆ ਮੋਹ ਗਿਆ
ਕਰਕੇ ਧਰਮ ਧੰਨਾ ਧੰਨ ਹੋ ਗਿਆ

ਸਾਧੂ ਬੋਲੇ, ਧੰਨੇ! ਧੰਨ ਤੇਰਾ ਜੇਰਾ ਏ
ਤੇਰੇ ਖੇਤ ਅੰਨ ਉਗਣਾ ਬਥੇਰਾ ਏ
ਹੋਵੇਂਗਾ ਭਗਤ ਭਾਰੀ ਜੀਣ ਜੋਗਿਆ
ਕਰਕੇ ਧਰਮ ਧੰਨਾ ਧੰਨ ਹੋ ਗਿਆ

ਤੁਰ ਗਏ ਸੰਤ ਪ੍ਰਸ਼ਾਦ ਛੱਕ ਕੇ
ਖ਼ਿਆਲ ਆਇਆ ਧੰਨੇ, ਜੋਤੀ ਜੋਗ ਤੱਕ ਕੇ
''ਨਰਗਿਸ'' ਕੀ ਬੀਜਾਂ ? ਸੋਚਾਂ ਵਿਚ ਖੋ ਗਿਆ
ਕਰਕੇ ਧਰਮ ਧੰਨਾ ਧੰਨ ਹੋ ਗਿਆ

ਧੰਨੇ ਨੇ ਬੀਜਣ ਵਾਲੀ ਕਣਕ ਵੇਚ ਕੇ ਸੰਤਾਂ ਨੂੰ ਭੋਜਨ ਛਕਾ ਦਿੱਤਾ ਤੇ ਹੁਣ ਖੇਤ ਵਿਚ ਕਣਕ ਬੀਜਣ ਬਾਰੇ ਸੋਚਣ ਲੱਗਾ। ਬੈਲਾਂ ਦੇ ਕੰਧਿਆਂ 'ਤੇ ਪੰਜਾਲੀ ਪਾ ਕੇ, ਪਿੱਛੇ ਹੱਲ ਪਾ ਲਿਆ ਤੇ ਹੱਲ ਦੇ ਮੂੰਨੇ ਨਾਲ ਪੋਰ ਬੰਨ੍ਹ ਲਿਆ, ਬੀਜਣ ਲਈ ਤਾਂ ਤਿਆਰ ਹੋ ਗਿਆ, ਪਰ ਹੁਣ ਬੀਜੇ ਕੀ ? ਹੱਲ ਦੀ ਹਥੀਲੀ ਫੜ ਕੇ ਖਲੋਤੇ ਨੇ, ਅੱਖਾਂ ਮੀਟ ਲਈਆਂ, ਇਕ ਚਿੱਤ ਹੋ ਕੇ ਰੱਬ ਅੱਗੇ ਦੁਆ ਕੀਤੀ ਕਿ ਹੇ ਭਗਵਾਨ ! ਕਣਕ ਬੀਜਣੀ ਹੈ, ਬੀਜ ਮੈਂ ਦਾਨ ਕਰ ਚੁੱਕਾ ਹਾਂ ਕੋਈ ਸੋਝੀ ਬਖ਼ਸ਼ ਕੀ ਕਰਾਂ ? ਆਕਾਸ਼ ਬਾਣੀ ਹੋਈ ਕਿ ਧੰਨਿਆ ! ''ਬੀਜਦੇ ਕਣਕ ਹੋਵੇਗੀ'' ਧੰਨੇ ਨੇ ਸੁਣਿਆ ਕਿ ਭਗਵਾਨ ਨੇ 'ਬੀਜਦੇ' ਕਿਹਾ ਹੈ, ਪਰ ਕਿਸੇ ਬੀਜ ਦਾ ਤਾਂ ਨਾਮ ਨਹੀਂ ਦੱਸਿਆ। ਕੁਝ ਸੋਚ ਕੇ, ਧੰਨੇ ਨੇ ਖੇਤ ਵਿਚੋਂ ਖਿੱਲਰੇ ਸੁੱਕੇ ਕੌੜਤੁੰਮੇ ਚੁਣੇ, ਆਪਣੇ ਹੱਲ ਜੁਤੇ ਬੈਲਾਂ ਕੋਲ ਬੈਠ ਕੇ, ਤੁੰਮਿਆਂ ਵਿਚੋਂ ਬੀਜ ਕੱਢਣ ਲੱਗਾ। ਕੋਲੋਂ ਦੀ ਲੰਘੇ ਜਾਂਦੇ ਬੰਦੇ ਨੇ ਦੇਖਕੇ ਪੁੱਛਿਆ, ਧੰਨਿਆ ! ਇਹ ਤੁੰਮੇ ਦੇ ਬੀਜ ਖੇਤ ਵਿਚ ਬੀਜੇਂਗਾ ? ਧੰਨੇ ਨੇ ਉਸ ਨੂੰ ਕੋਈ ਉਤਰ ਨਾ ਦਿੱਤਾ ਆਪਣੇ ਧਿਆਨ ਕੰਮ ਲੱਗਾ ਰਿਹਾ। ਕਹਿੰਦੇ ਹਨ, ਧੰਨੇ ਨੇ ਖੇਤ ਵਿਚ ਤੁੰਮੇ ਬੀਜੇ, ਉਥੇ ਜੰਮੇ ਵੀ ਤੁੰਮੇ ਹੀ; ਪਰ ਜਦੋਂ ਤੁੰਮਾ ਭੰਨਣ, ਵਿਚੋਂ ਨਿਕਲਣ ਦਾਣੇ ਕਣਕ ਦੇ।

## ਪਉੜੀ

ਧੰਨਾ ਖੇਤੀ ਬੀਜ ਕੇ ਤੁੰਮਿਆਂ ਦੀ ਆਇਆ
ਜੰਮੇ ਤੁੰਮੇ, ਪੱਕਿਆਂ ਤੋਂ ਤੋੜ ਲਿਆਇਆ
ਭੰਨੇ ਤੁੰਮਾ, ਕਿਰੇ ਕਣਕ, ਪਿੰਡ ਹੈਰਤ ਪਾਇਆ
ਕੱਢ ਕੱਢ ਵਿਚੋਂ ਕਣਕ ਦਾ, ਘਰ ਢੇਰ ਲਗਾਇਆ
ਗਈਆਂ ਡੱਕ ਬਖਾਰੀਆਂ, ਤੱਕ ਮਨ ਹੁਲਸਾਇਆ
ਕੁਝ ਅਨਾਜ ਤਦ ਪਿੰਡ ਦੇ ਕੰਮੀਆਂ ਵਰਤਾਇਆ
ਧੰਨ ਧੰਨਾ ਧਰਮਾਤਮਾ ਕਹਿ ਭਗਤ ਸਲਾਹਿਆ
''ਨਰਗਿਸ'' ਚਲਿਤ ਅਜੀਬ ਇਹ ਕੁਦਰਤ ਵਰਤਾਇਆ

ਧੰਨੇ ਨੂੰ ਦੁੱਧ ਘੀ ਖਾਣ ਦਾ ਬਹੁਤ ਸ਼ੌਂਕ ਸੀ ਜਿਸ ਕਰਕੇ ਉਸ ਦਾ ਜਿਸਮ ਬਹੁਤ ਨਿਰੋਆ ਤੇ ਸੋਹਣਾ ਸੀ। ਧੰਨੇ ਨਾਲ ਪਿੰਡ ਦੇ ਲੋਕ ਬਹੁਤ ਪਿਆਰ ਕਰਦੇ ਸਨ, ਤੇ ਉਹ ਵੀ ਛੋਟੇ ਵੱਡਿਆਂ ਦਾ ਬਹੁਤ ਸਤਿਕਾਰ ਕਰਦਾ ਸੀ।

ਧੰਨੇ ਦੀ ਕਮਾਈ ਦੇ ਅਨਾਜ ਨਾਲ ਘਰ ਭਰ ਗਿਆ। ਉਸਦਾ ਬੁੱਢਾ ਪਿਤਾ ਆਪਣੇ ਨੇਕ ਪੁੱਤਰ ਤੇ ਬਹੁਤ ਖ਼ੁਸ਼ ਸੀ। ਧੰਨੇ ਕੇ ਘਰ ਮੱਝਾਂ ਗਊਆਂ ਅਤੇ ਹੋਰ ਮਾਲ ਡੰਗਰ ਕਾਫੀ ਵੱਧ ਗਿਆ ਸੀ। ਹੁਣ ਧੰਨਾ ਆਪ ਮਾਲ ਚਰਾ ਕੇ ਲਿਆਇਆ ਕਰਦਾ ਸੀ।

ਧੁਆਂਨ ਪਿੰਡ ਦੇ ਨਾਲ ਲੱਗਦਾ ਬਾਹਰ ਇਕ ਕੱਚਾ ਤਲਾਵ ਸੀ। ਜਿਸ ਦੇ ਕੰਢੇ ਠਾਕੁਰ ਦੁਆਰਾ ਸੀ, ਜਿਸ ਵਿਚ ਇਕ ਬ੍ਰਾਹਮਣ ਜਿਸ ਦਾ ਨਾਮ ਤ੍ਰਿਲੋਚਨ ਦੱਸਿਆ ਜਾਂਦਾ ਹੈ) ਰਹਿੰਦਾ ਹੁੰਦਾ ਸੀ। ਉਹ ਇਥੇ ਧੂਪ ਦੀਪ ਅਤੇ ਠਾਕੁਰਾਂ ਦੀ ਪੂਜਾ ਕਰਿਆ ਕਰਦਾ ਸੀ। ਪਿੰਡ ਦੇ ਲੋਕ ਇਥੇ ਆਟਾ ਦਾਣਾ ਮੱਥਾ ਟੇਕਦੇ, ਜਿਸ ਨਾਲ ਪੰਡਿਤ ਦਾ ਰੁਜ਼ਗਾਰ ਚਲਦਾ ਰਹਿੰਦਾ।

ਧੰਨਾ ਆਪਣਾ ਮਾਲ ਡੰਗਰ ਖੇਤਾਂ ਨੂੰ ਲੈ ਕੇ ਜਾਂਦਾ, ਰੋਜ਼ਾਨਾ ਇਸ ਠਾਕੁਰ ਦੁਆਰੇ ਦੇ ਅੱਗੋਂ ਦੀ ਲੰਘਦਾ, ਪੰਡਿਤ ਨੂੰ ਪੂਜਾ ਕਰਦਾ ਵੀ ਦੇਖਦਾ ਸੀ। ਇਕ ਦਿਨ ਜਦੋਂ ਪੰਡਿਤ ਠਾਕੁਰਾਂ ਦੀ ਪੂਜਾ ਕਰ ਰਿਹਾ ਸੀ, ਧੰਨਾ ਅੰਦਰ ਆ ਗਿਆ, ਉਹ ਦੇਖ ਕੇ ਪੰਡਿਤ ਨੂੰ ਪੁੱਛਣ ਲੱਗਾ :-

## ਕਬਿੱਤ

ਧੰਨਾ ਪੁੱਛੇ ਪੰਡਿਤਾ ! ਕਿਉਂ ਧੋਵੇਂ ਬੱਟੇ ਪੱਥਰਾਂ ਦੇ
ਧਾਗੇ ਜੇ ਲਪੇਟ ਉਤੇ ਰੰਗ ਜਿਹਾ ਲਾਵੰਦਾ ?
ਬੁੱਲ੍ਹ ਜੇ ਹਿਲਾ ਕੇ ਕੁਝ ਹੌਲੀ ਹੌਲੀ ਬੋਲੀ ਜਾਵੇਂ
ਲਾਗੇ ਖੜੇ ਕਿਸੇ ਨੂੰ ਵੀ ਕੁਝ ਨਹੀਂ ਸੁਣਾਵੰਦਾ
ਗਲ੍ਹ ਵਿਚ ਪਾਇਕੇ ਦੁਪੱਟਾ ਡੱਬੀਦਾਰ ਜਿਹਾ
ਅੱਖਾਂ ਮੀਟ ਮੀਟ ਇਹਨੂੰ ਮੱਥਾ ਟੇਕੀ ਜਾਵੰਦਾ
ਨਾ ਇਹ ਕੁਝ ਬੋਲੇ ਬੱਟਾ, ਨਾ ਇਹ ਕੁਝ ਹੱਲੇ ਚੱਲੇ
"ਨਰਗਿਸ" ਸੁਣਾਕੇ ਕਿਉਂ ਤੂੰ ਟੱਲ ਖੜਕਾਵੰਦਾ ?

ਧੰਨੇ ਦੀਆਂ ਸਿੱਧੀਆਂ ਜਿਹੀਆਂ ਗੱਲਾਂ ਸੁਣਕੇ, ਪੰਡਿਤ ਨੇ ਸਮਝਾਇਆ :-

## ਕਲੀ

ਪੰਡਿਤ ਕਹਿੰਦਾ ਧੰਨਿਆ, ਪੱਥਰ ਨਾ ਕਹਿ ਠਾਕੁਰ ਨੂੰ
ਇਹ ਹੈ ਹਰਤਾ ਕਰਤਾ ਮਾਲਿਕ ਸਭ ਸੰਸਾਰ ਦਾ
ਮੋਟੀ ਮੱਤ ਉਜੱਡਾ ! ਤੇਰੀ ਪਸ਼ੂਆਂ ਵਰਗੀ ਐ
ਤੂੰ ਹੈਂ ਮੂੜ ਛੋਕਰਾ ਅਨਪੜ੍ਹ ਜੱਟ ਗਵਾਰ ਦਾ
ਸਾਲਗ੍ਰਾਮ ਸੁਆਮੀ ਸਰਬ ਸੁੱਖਾਂ ਦਾ ਦਾਨੀ ਐ
ਕਰੇ ਵਸੀਲਾ ਲੱਖ ਚੁਰਾਸੀ ਦੇ ਰੁਜ਼ਗਾਰ ਦਾ
ਨਿਸ਼ਚਾ ਕਰਕੇ ਸੇਵਕ, ਜੋ ਕੁਝ ਉਸ ਤੋਂ ਮੰਗਦਾ ਹੈ
ਠਾਕੁਰ ਸਭ ਕੁਝ ਉਸ ਦੀ ਝੋਲੀ ਦੇ ਵਿਚ ਡਾਰਦਾ
ਜੋ ਬਡਭਾਗੀ ਪੂਜਾ ਕਰਦਾ ਸਾਲਗ੍ਰਾਮ ਦੀ
ਤੁੱਠ ਬਣਾਵੇ ਉਸ ਨੂੰ ਮਾਲਿਕ ਮਿਲਖ ਭੰਡਾਰ ਦਾ
ਆਪਣੇ ਭਗਤਾਂ ਨੂੰ ਉਹ ਸ਼ੋਭਾ ਦੇਂਦਾ ਦੁਨੀਆਂ ਦੀ
"ਨਰਗਿਸ" ਤੁਰਤ ਪਹੁੰਚ ਕੇ ਸਾਰੇ ਕਾਜ ਸਵਾਰਦਾ

ਧੰਨੇ ਨੇ ਜਦ ਪੰਡਿਤ ਤੋਂ ਸੁਣਿਆ ਕਿ ਠਾਕੁਰ ਸਾਰੀਆਂ ਇੱਛਾਂ ਪੂਰੀਆਂ ਕਰਦਾ ਹੈ ਤਾਂ ਉਸ ਦੇ ਮਨ ਵਿਚ ਖ਼ਿਆਲ ਆਇਆ ਕਿ ਇਕ ਠਾਕੁਰ ਮੈਂ ਵੀ ਲੈ ਲਵਾਂ। ਧੰਨੇ ਨੇ ਕਿਹਾ ਪੰਡਿਤ ਜੀ ! ਇਕ ਠਾਕੁਰ ਮੈਨੂੰ ਵੀ ਦੇ ਦਿਓ, ਇਸ ਦੇ ਬਦਲੇ ਜੋ ਲੈਣਾ ਹੈ ਲੈ ਲਵੋ। ਬ੍ਰਾਹਮਣ ਨੇ ਭੋਲੇ ਧੰਨੇ ਦੀ ਗੱਲ ਸੁਣ ਕੇ ਕਿਹਾ, ਧੰਨਿਆ ! ਠਾਕੁਰ ਲੈ ਜਾ, ਤੂੰ ਸਾਨੂੰ ਦੁੱਧ ਦੇਣ ਵਾਲੀ ਗਊ ਦੇ ਦੇ। ਧੰਨਾ ਸੁਣ ਕੇ ਬਹੁਤ ਖ਼ੁਸ਼ ਹੋਇਆ ਤੇ ਆਪਣੇ ਮਾਲ ਵਿਚੋਂ ਤਾਜ਼ੀ ਸੂਈ ਵੱਛੇ ਵਾਲੀ ਲਵੇਰੀ ਗਊ ਲਿਆ ਕੇ ਬ੍ਰਾਹਮਣ ਨੂੰ ਦੇ ਦਿੱਤੀ। ਉਸ ਨੇ ਧੰਨੇ ਨੂੰ ਕੱਪੜੇ ਵਿਚ ਲਪੇਟ ਕੇ ਇਕ ਪੱਥਰ ਦਾ ਵੱਟਾ ਦੇ ਕੇ ਤੋਰ ਦਿੱਤਾ। ਘਰ ਜਾ ਕੇ ਧੰਨੇ ਨੇ ਬੜੇ ਚਾਅ ਨਾਲ ਧਰਤੀ 'ਤੇ ਗੋਬਰ ਦਾ ਚੌਂਕਾ ਦੇ ਕੇ, ਠਾਕੁਰ ਨੂੰ ਨਹਾ ਕੇ ਆਸਣ ਤੇ ਰੱਖਿਆ, ਕੋਲ ਧੂਪ ਧੁਖਾ ਦਿੱਤੀ ਤੇ ਘੀ ਦੀ ਜੋਤ ਜਲਾ ਦਿੱਤੀ। ਸਰਸੋਂ ਦਾ ਸਾਗ ਮਾਤਾ ਨੇ ਤਾਜਾ ਬਣਾਇਆ ਹੋਇਆ ਸੀ ਅਤੇ ਮੱਕੀ ਦੀਆਂ ਦੋ ਰੋਟੀਆਂ ਮੱਖਣ ਨਾਲ ਚੋਪੜੀਆਂ ਹੋਈਆਂ ਥਾਲ ਵਿਚ ਰੱਖ ਕੇ, ਨਾਲ ਗੱਠਾ ਅਤੇ ਅੰਬ ਦਾ ਅਚਾਰ ਰੱਖ ਦਿੱਤਾ। ਠਾਕੁਰ ਜੀ ਅੱਗੇ ਥਾਲ ਪਰੋਸ ਕੇ, ਛੰਨਾ ਭਰ ਕੇ ਲੱਸੀ ਦਾ ਰੱਖ ਦਿੱਤਾ। ਠਾਕੁਰ ਜੀ ਦੇ ਸਾਹਮਣੇ ਬੈਠ ਕੇ ਧੰਨੇ ਨੇ ਬੇਨਤੀ ਕੀਤੀ, ਠਾਕੁਰ ਜੀ ਭੋਗ ਲਾਓ।

## ਕੋਰੜਾ ਛੰਦ

ਤਾਜ਼ਾ ਤਾਜ਼ਾ ਸਾਗ ਸਰ੍ਹੋਂ ਦਾ ਬਣਾਇਆ ਏ
ਮੱਝ ਦਾ ਘਿਰਤ ਵਿਚ ਪੂਰਾ ਪਾਇਆ ਏ
ਮੱਕੀ ਦੀਆਂ ਰੋਟੀਆਂ ਉਠਾ ਲੈ ਠਾਕੁਰਾ
ਹੋ ਕੇ ਪ੍ਰਸੰਨ ਭੋਗ ਲਾ ਲੈ ਠਾਕੁਰਾ

ਗੱਠੇ ਅਤੇ ਅੰਬ ਦਾ ਅਚਾਰ ਰੱਖਿਆ
ਤਾਜ਼ੀ ਤਾਜ਼ੀ ਲੱਸੀ ਨਾਲ ਚਾਹੀਏ ਚੱਖਿਆ
ਲੋੜ ਹੈ ਜੇ ਹੋਰ ਮੰਗਵਾਲੈ ਠਾਕੁਰਾ
ਹੋ ਕੇ ਪ੍ਰਸੰਨ ਭੋਗ ਲਾ ਲੈ ਠਾਕੁਰਾ

ਦੱਸਦੇ ਜੇ ਦਹੀਂ ਦੁੱਧ ਹੋਰ ਚਾਹੀਦਾ
ਕਰ ਦਿਆਂਗੇ ਕੱਲ੍ਹ ਹਲਵਾ ਕੜਾਹੀ ਦਾ
ਅੱਜ ਡੰਗ ਏਸੇ ਨਾ ਟਪਾ ਲੈ ਠਾਕੁਰਾ
ਹੋ ਕੇ ਪ੍ਰਸੰਨ ਭੋਗ ਲਾ ਲੈ ਠਾਕੁਰਾ

ਮਾਲ ਵੀ ਮੈਂ ਛੱਡਣਾ ਕੁਵੇਲਾ ਹੋ ਰਿਹਾ
ਤੂੰ ਤਾਂ ਯਾਰ ! ਚੁੱਪ ਕਰਕੇ ਖਲੋ ਰਿਹਾ
ਦੇਰੀ ਨਾ ਤੂੰ ਕਰ ਛੇਤੀ ਖਾ ਲੈ ਠਾਕੁਰਾ
ਹੋ ਕੇ ਪ੍ਰਸੰਨ ਭੋਗ ਲਾ ਲੈ ਠਾਕੁਰਾ

ਪਤਾ ਨਹੀਂ ਤੂੰ ਹੋਰ ਕਿਹੜੀ ਚੀਜ਼ ਲੋੜਦਾ
ਰੁੱਠਾ ਜਿਹਾ ਲੱਗੇਂ ਬੁਰਕੀ ਨਹੀਂ ਤੋੜਦਾ
ਹੱਸ, ਖੇਡ, ਸਾਥੋਂ ਸੰਗ ਲਾਹ ਲੈ ਠਾਕੁਰਾ
ਹੋ ਕੇ ਪ੍ਰਸੰਨ ਭੋਗ ਲਾ ਲੈ ਠਾਕੁਰਾ

ਸਾਥੋਂ ਹੋਰ ਹੋਵਣੇ ਅਮੀਰੀ ਚੋਜ਼ ਨਾ
ਬਾਹਮਣਾ ਦੀ ਖੀਰ ਏਥੇ ਥਿਆਉਣੀ ਰੋਜ਼ ਨਾ
ਸਹਿਜ ਸਾਡੇ ਵਾਲਾ ਹੀ ਬਣਾ ਲੈ ਠਾਕੁਰਾ
ਹੋ ਕੇ ਪ੍ਰਸੰਨ ਭੋਗ ਲਾ ਲੈ ਠਾਕੁਰਾ

ਧੰਨਾ ਜੜ੍ਹ ਪੱਥਰ ਵਿਚੋਂ, ਉਸ ਸਰਬ-ਵਿਆਪਕ ਸ਼ਕਤੀਮਾਨ ਦੇ ਦਰਸ਼ਨਾਂ ਦੀ ਆਸ ਲਾਈ ਬੈਠਾ ਸੀ। ਉਸ ਨੂੰ ਪੂਰਨ ਵਿਸ਼ਵਾਸ ਸੀ, ਕਿ ਠਾਕੁਰ ਜ਼ਰੂਰ ਭੋਗ ਲਾਵੇਗਾ। ਪਰ ਧੰਨੇ ਨੂੰ ਬੇਨਤੀਆਂ ਕਰਦੇ ਕਾਫੀ ਸਮਾਂ ਬੀਤ ਗਿਆ, ਠਾਕੁਰ ਨੇ ਕੁਝ ਵੀ ਗ੍ਰਹਿਣ ਨਾ ਕੀਤਾ ਤਾਂ ਧੰਨੇ ਨੇ ਕਟੋਰਾ ਦਹੀਂ ਦਾ ਤੇ ਮੱਖਣ ਦੀ ਕੌਲੀ ਭਰ ਕੇ, ਹੋਰ ਅੱਗੇ ਲਿਆ ਰੱਖੀ। ਠੰਡੀਆਂ ਹੋਈਆਂ ਰੋਟੀਆਂ ਥਾਲੀ ਵਿਚੋਂ ਚੁੱਕ ਕੇ, ਮਾਤਾ ਨੇ ਘਿਓ ਲਾ ਕੇ ਤਾਜ਼ੀਆਂ ਪਕਾਈਆਂ ਮੰਨੀਆਂ, ਠਾਕੁਰ ਜੀ ਅੱਗੇ ਥਾਲੀ ਵਿਚ ਰੱਖ ਦਿੱਤੀਆਂ ਅਤੇ ਬੇਨਤੀਆਂ ਕਰਨ ਲੱਗਾ।

## ਗੀਤ

### ਤਰਜ਼ ਬਾਪੂ ਵੇ ਅੱਡ ਹੁੰਨੀਆਂ

ਠਾਕੁਰ ਜੀ ! ਛਕ ਮੰਨੀਆਂ, ਹੁਣ ਠਾਕੁਰ ਜੀ ਛਕ ਮੰਨੀਆਂ
ਮਧ ਲਿਆਂਦੀ, ਕੁਝ ਸ਼ਾਹ ਲਿਆਂਦੀ, ਦੋ ਗੰਢੇ ਨਾਲ ਸੁਆਲੇ
ਮੱਖਣ ਹੋਰ ਸਾਗ ਵਿਚ ਪਾਇਆ ਜੀ, ਛਕ ਮੰਨੀਆਂ

ਪਹਿਲਾਂ ਭੋਜਨ ਤੈਨੂੰ ਖੁਆ ਕੇ ਫਿਰ ਆਪ ਬਚਿਆ ਵਾ ਖਾ ਕੇ
ਮੈਂ ਗਊਆਂ ਚਾਰਨ ਜਾਣਾ, ਖੜਾ ਮਾਲ ਹੈ ਭੁੱਖਾ ਭਾਣਾ
ਠਾਕੁਰ ਜੀ ਛੱਕ ਮੰਨੀਆਂ, ਮੇਰੇ ਠਾਕੁਰ ਜੀ ਛੱਕ ਮੰਨੀਆਂ

ਜੋ ਹੈ ਸਮਰੱਥਾ ਸ਼ਰਧਾ, ਮੈਂ ਸੋ ਕੁਝ ਹਾਜ਼ਰ ਕਰਦਾ
ਜੋ ਹਲਵੇ ਤੇ ਖੰਡ ਖੀਰਾਂ, ਹਨ ਇਹ ਸਭ ਚੋਜ਼ ਅਮੀਰਾਂ
ਠਾਕੁਰ ਜੀ ਛੱਕ ਮੰਨੀਆਂ, ਮੇਰੇ ਠਾਕੁਰ ਜੀ ਛੱਕ ਮੰਨੀਆਂ[1]

ਜੇ ਤੈਂ ਨਹੀਂ ਭੋਜਨ ਖਾਣਾ, ਮੈਂ ਵੀ ਨਹੀਂ ਮਾਲ ਲਿਜਾਣਾ
ਨਾ ਅੰਨ ਜਲ ਮੂੰਹ ਨੂੰ ਲਾਵਾਂ, ਬੱਸ ਬੈਠ ਭੁੱਖਾ ਮਰ ਜਾਵਾਂ
ਠਾਕੁਰ ਜੀ ਛੱਕ ਮੰਨੀਆਂ, ਹੁਣ ਠਾਕੁਰ ਜੀ ਛੱਕ ਮੰਨੀਆਂ

ਰੱਬ ਪਿਆਰ ਧੰਨੇ ਦਾ ਭਾਇਆ, ਤਦ ਪਾਹਣ ਚੋਂ ਪ੍ਰਗਟਾਇਆ
ਖ਼ੁਸ਼ ਹੋ ਗਏ ਭੋਜਨ ਖਾ ਕੇ, ਧੰਨ ਹੋ ਗਿਆ ਦਰਸ਼ਨ ਪਾ ਕੇ
"ਨਰਗਿਸ ਜੀ" ਸਭ ਮੰਨੀਆਂ, ਲਈਆਂ ਸੀ ਸਭ ਛੱਕ ਮੰਨੀਆਂ

1. ਮੰਨੀਆਂ=ਮੋਟੀਆਂ ਰੋਟੀਆਂ।

ਮਧ ਖਾਧੀ, ਸਭ ਛਾਹ ਪੀਤੀ, ਛਕ ਗੰਡੇ ਬਹੁਤ ਸੁਆਲੇ
ਮੱਖਣ ਹੋਰ ਸਾਗ ਵਿਚ ਪਾ ਕੇ ਸੀ, ਸਭ ਮੰਨੀਆਂ
ਭਗਤ ਦੀਆਂ ਸਭ ਮੰਨੀਆਂ, ਲਈਆਂ ਸੀ ਛੱਕ ਮੰਨੀਆਂ

ਧੰਨਾ ਜੜ੍ਹ ਪੱਥਰ ਵਿਚੋਂ ਉਸ ਸਰਬ-ਵਿਆਪਕ ਸ਼ਕਤੀਮਾਨ ਪ੍ਰਮਾਤਮਾ ਦੇ ਦਰਸ਼ਨਾਂ ਦੀ ਉਮੀਦ ਲਾਈ ਬੈਠਾ ਸੀ। (ਬਾਲ ਬੁਧੀ ਹੋਣ ਕਰਕੇ) ਉਸਨੂੰ ਪੂਰਨ ਵਿਸ਼ਵਾਸ ਸੀ ਕਿ ਠਾਕੁਰ ਜੀ ਜ਼ਰੂਰ ਭੋਗ ਲਾਉਣਗੇ। ਜਦੋਂ ਧੰਨੇ ਨੂੰ ਬੇਨਤੀਆਂ ਕਰਦੇ ਨੂੰ ਕਾਫੀ ਸਮਾਂ ਬੀਤ ਗਿਆ, ਤੇ ਠਾਕੁਰ ਜੀ ਨੇ ਭੋਗ ਨਾ ਲਾਇਆ, ਤਾਂ ਉਹ ਆਪਣੇ ਮਨੋਂ ਭਗਵਾਨ ਮੰਨੀ ਬੈਠੇ ਪੱਥਰ ਅੱਗੇ ਚੌਕੜਾ ਮਾਰ ਕੇ ਬੈਠ ਗਿਆ, ਪ੍ਰਣ ਕੀਤਾ ਕਿ ਅੱਛਾ ਭਗਵਾਨ ! ਜੇ ਤੈਂ ਕੁਝ ਨਾ ਖਾਧਾ ਪੀਤਾ, ਤਾਂ ਮੈਂ ਵੀ ਕੁਝ ਨਹੀਂ ਖਾਵਾਂਗਾ, ਤੇਰੇ ਸਾਹਮਣੇ ਬੈਠਾ ਹੀ ਪ੍ਰਾਣ ਤਿਆਗ ਦਿਆਂਗਾ। ਕਹਿੰਦੇ ਹਨ ਧੰਨੇ ਦਾ ਭਰੋਸਾ ਦੇਖ ਕੇ, ਉਸ ਦੇ ਤਸੱਵਰ ਮੁਤਾਬਿਕ ਭਗਵਾਨ ਨੇ, ਕ੍ਰਿਸ਼ਨ ਦੇ ਰੂਪ ਵਿਚ ਪ੍ਰਗਟ ਹੋ ਕੇ ਦਰਸ਼ਨ ਦਿੱਤੇ।

## ਧੰਨੇ ਸੇਵਿਆ ਬਾਲ ਬੁਧ — (ਗੁਰਵਾਕ)

ਬ੍ਰਾਹਮਣ ਪੂਜੇ ਦੇਵਤੇ ਧੰਨਾ ਗਊ ਚਰਾਵਣਿ ਆਵੈ॥
ਧੰਨੈ ਡਿਠਾ ਚਲਿਤੁ ਏਹੁ ਪੂਛੈ ਬ੍ਰਮਣ ਆਖਿ ਸੁਣਾਵੈ॥
ਠਾਕੁਰ ਦੀ ਸੇਵਾ ਕਰੈ ਜੋ ਇਛੇ ਸੋਈ ਫਲੁ ਪਾਵੈ॥
ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧੁ ਭਾਵੈ॥
ਪਥਰੁ ਇਕੁ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ॥
ਠਾਕੁਰ ਨੋ ਨ੍ਹਾਵਾਲਿਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ॥
ਹਥਿ ਜੋੜਿ ਮਿੰਨਤਿ ਕਰੈ ਪੈਰੀ ਪੈ ਪੈ ਬਹੁਤ ਮਨਾਵੈ॥
ਹਉਂ ਭੀ ਮੋਹੁ ਨ ਜੁਠਾਲਸਾਂ ਤੂ ਰੁਠਾ ਮੈ ਕਿਹੁ ਨ ਸੁਖਾਵੈ॥
ਗੋਸਾਈ ਪਰਤਖਿ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ॥
ਭੋਲਾ ਭਾਉ ਗੋਬਿੰਦੁ ਮਿਲਾਵੈ॥੧੩॥

(ਭਾਈ ਗੁਰਦਾਸ ਜੀ)

★★★

# ਪ੍ਰਸੰਗ

# ਭਗਤ ਧੰਨਾ ਜੀ

## ਭਾਗ ਦੂਸਰਾ

ਭਗਤ ਧੰਨੇ ਦਾ ਪ੍ਰਮਾਤਮਾ ਤੇ ਦ੍ਰਿੜ ਵਿਸ਼ਵਾਸ, ਫਲੀਭੂਤ ਹੋਇਆ। ਉਸ ਨੂੰ ਦੈਵੀ ਆਵਾਜ਼ ਸੁਣਾਈ ਦਿੱਤੀ, "ਧੰਨਿਆਂ! ਤੇਰੀ ਭਗਤੀ ਪ੍ਰਵਾਨ ਹੋ ਗਈ, ਹੁਣ ਤੂੰ ਹਠ ਤਿਆਗ ਕੇ ਭੋਜਨ ਛਕ ਲੈ। ਇਹ ਆਕਾਸ਼ਵਾਣੀ ਸੁਣਕੇ ਧੰਨਾ ਬੜੇ ਸਹਿਜ ਨਾਲ ਬੋਲਿਆ, ਸੁਆਮੀ! ਸਿਰਫ ਤੇਰੀ ਆਵਾਜ਼ ਸੁਣਕੇ ਹੀ ਮੇਰੀ ਮੁਰਾਦ ਪੂਰੀ ਨਹੀਂ ਹੋਣੀ, ਜਦ ਮੇਰੇ ਸਾਹਮਣੇ ਬੈਠਕੇ ਪਰੋਸਿਆ ਭੋਜਨ ਛਕੋਗੇ, ਤਦ ਹੀ ਮੈਂ ਆਪਣਾ ਬਰਤ ਖੋਲਾਂਗਾ।

ਭਗਤ ਦੇ ਹਿਰਦੇ ਵਿੱਚੋਂ ਨਿਕਲੀਆਂ ਆਵਾਜ਼ਾਂ ਸੁਣਕੇ ਭਗਵਾਨ, ਕ੍ਰਿਸ਼ਨ ਦੇ ਰੂਪ ਵਿਚ ਪ੍ਰਗਟ ਹੋ ਗਏ, ਜੈਸਾ ਕਿ ਧੰਨੇ ਦਾ ਤਸਵਰ ਸੀ। ਉਹ ਧੰਨੇ ਕੋਲ ਬੈਠਕੇ ਉਸ ਦਾ ਪ੍ਰੇਮ ਨਾਲ ਪ੍ਰੋਸਿਆ ਭੋਜਨ ਛੱਕਣ ਲੱਗੇ। ਇਸ ਵਕਤ ਧੰਨੇ ਨੂੰ ਕੋਈ ਵਸਲੀ ਪ੍ਰੇਮ ਹੁਲਾਰਾ ਆਇਆ, ਧੰਨਾ ਧੰਨ ਹੋ ਗਿਆ। ਪ੍ਰਭੂ ਨਾਲ ਸੁਮੇਲ ਦੇ ਨਾਲ ਅਪਣੱਤ ਹੋ ਗਈ। ਹੁਣ ਉਹ ਆਪਣੇ ਗੋਬਿੰਦ ਨਾਲ ਦਿਲ ਲੱਗੀਆਂ ਵੀ ਕਰ ਸਕਦਾ ਸੀ, ਭਗਵਾਨ ਨੂੰ ਬੋਲਿਆ, "ਸਾਈਂ! ਸਾਰਾ ਭੋਜਨ ਇਕੱਲਾ ਹੀ ਨਾ ਸਮੇਟ ਦੇਈ ਕੁਛ ਮੇਰੇ ਜੋਗਾ ਵੀ ਰਹਿਣ ਦੇਵੀਂ। ਧੰਨੇ ਦੀਆਂ ਸਿੱਧੀਆਂ ਅਤੇ ਅਪਣੱਤ ਭਰੀਆਂ ਗੱਲਾਂ ਸੁਣਕੇ ਗੋਪਾਲ ਖੁਸ਼ ਹੋ ਗਏ ਤੇ ਮੁਸਕਰਾ ਕੇ ਧੰਨੇ ਨੂੰ ਸੀਤ ਪ੍ਰਸ਼ਾਦ ਵਾਲਾ ਥਾਲ ਥਮ੍ਹਾ ਦਿੱਤਾ। ਧੰਨੇ ਨੇ ਜਦ ਪ੍ਰਭੂ ਦਾ ਛੱਕਿਆ ਸ਼ੇਸ਼ ਅੰਮ੍ਰਿਤ ਮੁਖ ਵਿਚ ਪਾਇਆ, ਤਾਂ ਉਸ ਨੂੰ ਤ੍ਰਿਲੋਕੀ ਦਾ ਗਿਆਨ ਹੋ ਗਿਆ। ਪ੍ਰਭੂ ਨੂੰ ਵਾਰ ਵਾਰ ਨਮਸਕਾਰ ਕੀਤੀ ਤੇ ਅਨੰਤ ਖੁਸ਼ੀ ਦਾ ਇਜ਼ਹਾਰ ਕੀਤਾ। ਗੋਪਾਲ ਪੂਰਨ ਦਿਆਲਤਾ ਨਾਲ ਬੋਲੇ, "ਧੰਨਿਆਂ! ਦਰਸ਼ਨ ਤੋਂ ਇਲਾਵਾ, ਦੱਸ ਹੋਰ ਕੀ ਚਾਹੀਦਾ ਹੈ? ਤਾਂ ਧੰਨੇ ਕਿਹਾ :

## ਰਾਗ ਧਨਾਸਰੀ, ਧੰਨਾ ਜੀ

ਗੋਪਾਲ[1] ਤੇਰਾ ਆਰਤਾ[2] ॥
ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥ ਰਹਾਉ ॥
ਦਾਲਿ ਸੀਧਾ[3] ਮਾਗਉ ਘੀਉ ॥ ਹਮਰਾ ਖੁਸ਼ੀ ਕਰੈ ਨਿਤ ਜੀਉ ॥
ਪਨ੍ਹੀਆ[4] ਛਾਦਨੁ[5] ਨੀਕਾ ॥ ਅਨਾਜੁ ਮੰਗਉ ਸਤ ਸੀ[6] ਕਾ ॥ ੧ ॥
ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ[7] ਤੁਰੀ ਚੰਗੇਰੀ ॥
ਘਰ ਕੀ ਗੀਹਨਿ[8] ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥ ੨ ॥

1. ਗੋਪਾਲ=ਪ੍ਰਿਥਵੀ ਪਾਲਕ। 2. ਆਰਤਾ=ਦੁਖੀਆ, ਦਾਸ। 3. ਸੀਧਾ=ਲੂਣ, ਆਟਾ। 4. ਪਨੀਆਂ=ਪਾਹਨਾ, ਜੁੱਤੀਆਂ। 5. ਛਾਦਨ ਨੀਕਾ=ਤਨ ਢੱਕਣ ਲਈ ਚੰਗੇ ਕਪੜੇ। 6. ਸਤ ਸੀ ਸੀਕਾ=ਸੱਤ ਵਾਰ ਵਾਹੀ ਜਮੀਨ ਦੇ ਅਨਾਜ ਦਾ ਭੋਜਨ। 7. ਤਾਜਨ ਤੁਰੀ ਚੰਗੇਰੀ=ਵਧੀਆ ਅਰਬੀ ਘੋੜੀ। 8. ਗੀਹਨ ਚੰਗੀ=ਚੰਗੀ ਸੁਸ਼ੀਲ (ਗ੍ਰਹਿਣੀ) ਇਸਤ੍ਰੀ।

# ਦੁਤਾਰ ਛੰਦ

ਹੇ ਪਾਲਕ ਦੁਨੀਆਂ ਦੇ, ਧੰਨਾ ਆਰਤ ਤੇਰਾ ਬਰਦਾ।
ਲੋੜਾਂ ਰੁਜ਼ਗਾਰ ਦੀਆਂ, ਪੂਰਨ ਹੇਤ ਬੇਨਤੀ ਕਰਦਾ।
ਦੇਹ ਪੇਟ-ਪੂਰਤੀ ਲਈ, ਮੰਗਦਾ ਹੋਰ ਨਹੀਂ ਸਰਮਾਇਆ।
ਤੂੰ ਆਪਣੇ ਭਗਤਾਂ ਦੀ ਰਖਦਾ ਪੈਜ ਜੁਗੋ ਜੁਗ ਆਇਆ।

ਸਭ ਸਿਆਣੇ ਕਹਿੰਦੇ ਨੇ ਭਗਤੀ ਕਰਨ ਆਪ ਦੀ ਜਿਹੜੇ।
ਤੂੰ ਪਰਮ ਸੇਵਕਾਂ ਦੇ, ਕਰਦਾ ਪਾਰ ਪੱਤਣ ਤੋਂ ਬੇੜੇ।
ਤੈਂ ਸਭ ਸੁਖ ਦੁਨੀਆਂ ਦਾ, ਉਨਾਂ ਦੀ ਝੋਲੀ ਦੇ ਵਿਚ ਪਾਇਆ।
ਤੂੰ ਆਪਣੇ ਭਗਤਾਂ ਦੀ ਰਖਦਾ ਪੈਜ ਜੁਗੋ ਜੁਗ ਆਇਆ।

ਕੁੜਤਾ ਤੇ ਭੋਛਾ ਦੇਹ, ਸ਼ਮਲੇਦਾਰ ਸੀਸ ਪੱਗ ਸੋਹਵੇ।
ਪੈਰਾਂ ਵਿਚ ਪਾਉਣ ਲਈ, ਜੁੱਤੀ ਹੰਢਣਸਾਰ ਜਿਹੀ ਹੋਵੇ।
ਪਾ ਪੈਰੀਂ ਜਿਹੜੀ ਨੂੰ, ਜਾਵੇ ਸਾਰਾ ਸਾਲ ਲੰਘਾਇਆ।
ਤੂੰ ਆਪਣੇ ਭਗਤਾਂ ਦੀ, ਰਖਦਾ ਪੈਜ ਜੁਗੋ ਜੁਗ ਆਇਆ।

ਉਸ ਪੰਮਣ ਕਣਕ ਦੀਆਂ, ਰੋਟੀਆਂ ਰਹੇ ਖੁਸ਼ੀ ਦਿਲ ਖਾਕੇ।
ਜੋ ਵਾਹੀ ਸੱਤ ਵਾਰੀ, ਬੀਜੀ ਹੋਵੇ ਰੂੜੀ ਪਾਕੇ।
ਜੌਂ, ਚਣੇ, ਜਵਾਰਾਂ ਖਾ, ਹੁਣ ਤੱਕ ਔਖਾ ਵਕਤ ਟਪਾਇਆ।
ਤੂੰ ਆਪਣੇ ਭਗਤਾਂ ਦੀ, ਰਖਦਾ ਪੈਣ ਜੁਗੋ ਜੁਗ ਆਇਆ।

ਦੇਹ ਦੋ ਲਵੇਰੀਆਂ ਵੀ, ਸੋਹਣੀ ਇਕ ਬੈਲਾਂ ਦੀ ਜੋੜੀ।
ਇਕ ਹੋਵੇ ਚੜ੍ਹਨ ਲਈ, ਬਹੁਤ ਚਲਾਕ ਅਰਬ ਦੀ ਘੋੜੀ।
ਤੰਗ, ਤਹਿਰੂ, ਜੀਨ, ਸੂਣੇ, ਕਲਗੀ ਸਹਿਤ ਸ਼ਿੰਗਾਰ ਲਗਾਇਆ।
ਤੂੰ ਆਪਣੇ ਭਗਤਾਂ ਦੀ, ਰਖਦਾ ਪੈਜ ਜੁਗੋ ਜੁਗ ਆਇਆ।

ਇਕ ਦੇਵੀਂ ਦਾਤਾ ਤੂੰ, ਦਾਸ ਨੂੰ ਬਹੁਤ ਸਿਆਣੀ ਸੁਆਣੀ।
ਘਰ ਬਾਰ ਸੁਹਾ ਦੇਵੇ, ਜਿਹੜੀ ਬਣਕੇ ਘਰ ਦੀ ਰਾਣੀ।
ਘਰ ਸਾਧ ਸੰਤ ਆਇਆ, ਮੁੜੇ ਨਾ ਦਰੋਂ ਭੁਖਾ ਤ੍ਰਿਹਾਇਆ।
ਤੂੰ ਆਪਣੇ ਭਗਤਾਂ ਦੀ, ਰਖਦਾ ਪੈਜ ਜੁਗੋ ਜੁਗ ਆਇਆ।

ਹੁਣ ਤੇਰੇ ਦਰ ਬਾਝੋਂ, ਦਾਤਾ ਹੋਰ ਕਿਤੋਂ ਨਾ ਮੰਗਾਂ।
ਜਦ ਹੋ ਗਿਆ ਤੇਰਾ ਮੈਂ, ਤੈਥੋਂ ਕਿਉਂ ਮੰਗਣ ਤੋਂ ਸੰਗਾਂ।
ਤੂੰ ਲਾਖ ਚੁਰਾਸੀ ਨੂੰ "ਨਰਗਿਸ" ਦੇਂਦਾ ਰਿਜ਼ਕ ਸਬਾਇਆ।
ਤੂੰ ਆਪਣੇ ਭਗਤਾਂ ਦੀ, ਰਖਦਾ ਪੈਜ ਜੁਗੋ ਜੁਗ ਆਇਆ।

•

ਧੰਨੇ ਨੇ ਇਉਂ ਬੇਨਤੀਆਂ ਕਰਕੇ, ਪ੍ਰਭੂ ਅੱਗੇ ਨਮਸਕਾਰ ਕਰ ਦਿੱਤੀ। ਭਗਵਾਨ ਨੇ ਪ੍ਰਸੰਨ ਹੋ ਕੇ ਕਿਹਾ, 'ਧੰਨਿਆਂ! ਰੋਟੀ ਕੱਪੜੇ ਦੀ ਕੀ ਗੱਲ ਹੈ, ਜੇ ਆਖੇਂ ਤੈਨੂੰ ਇਤਨੀ ਦੌਲਤ ਬਖਸ਼ ਦੇਈਏ, ਕਿ ਦੁਨੀਆਂ ਤੈਨੂੰ ਧੰਨਾ ਧਨਾਡ ਕਹੇ? ਇਹ ਸੁਣਕੇ ਧੰਨਾ ਬਹੁਤ ਹਲੀਮੀ ਨਾਲ ਬੋਲਿਆ, ਕਿ ਹੇ ਮੇਰੇ ਮਾਲਿਕ? :-

## ਕਬਿੱਤ

ਮਾਣ ਵਡਿਆਈ ਝੂਠੀ ਜੱਗ ਦੀ ਤੋਂ ਦੂਰ ਰੱਖੀਂ।
ਕਾਮ ਕਰੋਧ ਲੋਭ ਦਾ ਰਿਦੇ 'ਚ ਕੰਡਾ ਪੁੜੇ ਨਾ।
ਲਾਲਚ, ਹਿਰਸ, ਤਮ੍ਹਾ ਤ੍ਰਿਸ਼ਨਾ ਨਾ ਆਵੇ ਨੇੜੇ।
ਪਾਪਾਂ ਨਾਲ ਆਉਣ ਵਾਲੀ ਮਾਇਆ ਮੋਹਣੀ, ਜੁੜੇ ਨਾ।
ਮੰਗਤਾ, ਪ੍ਰਾਹੁਣਾ, ਸੰਤ-ਸਾਧ ਕੋਈ ਅਭਿਆਗਤ
ਆਸਾ ਰੱਖ ਆਵੇ ਜੋ, ਨਿਰਾਸਾ ਘਰੋਂ ਮੁੜੇ ਨਾ।
ਅਰਬ, ਖਰਬ ਨਾ ਦਰਬ ਲੋੜ ਜੋੜਨੇ ਦੀ।
ਰੋਟੀਆਂ ਪਕਾਉਣ ਜੋਗਾ ਆਟਾ-ਕੋਟਾ ਥੁੜੇ ਨਾ।

ਭਗਵਾਨ ਨੇ ਧੰਨੇ ਦੀ ਬੇਨਤੀ ਸੁਣਕੇ ਕਿਹਾ, "ਤਥਾ ਅਸਤੂ" (ਐਸਾ ਹੀ ਹੋਵੇਗਾ।) ਧੰਨਾ ਬਹੁਤ ਖੁਸ਼ ਹੋਇਆ, ਤੇ ਠਾਕਰ ਜੀ ਨੂੰ ਨਾਲ ਲੈ ਕੇ ਖੇਤ ਖੂਹ ਤੇ ਆ ਗਿਆ। ਕਹਿਣ ਲੱਗਾ, ਠਾਕੁਰ ਜੀ ! ਤੁਸੀਂ ਔਹ ਖੁਲ੍ਹੇ ਖੇਤਾਂ ਵਿਚ ਗਊਆਂ ਚਰਾ ਲਵੋ। ਮੈਂ ਬੈਲਾਂ ਨੂੰ ਹਰਟ ਜੋੜਕੇ, ਕਣਕ ਨੂੰ ਪਾਣੀ ਲਾਉਂਦਾ ਹਾਂ।

ਤਦ ਦੋਨੋਂ ਐਸਾ ਹੀ ਕਰਨ ਲੱਗੇ। ਹੁਣ ਰੋਜ਼ਾਨਾ ਇਸੇ ਤਰ੍ਹਾਂ ਕੰਮ ਚੱਲਣ ਲੱਗਾ। ਐਤਕਾਂ ਫਸਲ ਬਹੁਤ ਚੰਗੀ ਹੋਈ ਤੇ ਮਾਲ ਪਸ਼ੂ ਵਿਚ ਵੀ ਭਾਰੀ ਨਫਾ ਨਿਕਲਿਆ। ਧੰਨਾ ਬਹੁਤ ਖੁਸ਼ ਰਹਿਣ ਲੱਗਾ, ਉਸ ਦੀ ਸਾਰੇ ਪਿੰਡ ਵਿਚ ਬਹੁਤ ਸੋਭਾ ਹੋਣ ਲੱਗੀ। ਧੰਨੇ ਦੀ ਨੇਕੀ ਦੀਆਂ ਗੱਲਾਂ ਦੂਰ-ਦੂਰ ਤੱਕ ਹੋਣ ਲੱਗੀਆਂ।

ਇਕ ਦਿਨ ਧੰਨੇ ਨੂੰ ਤ੍ਰਿਲੋਚਨ ਪੰਡਿਤ ਮਿਲਿਆ, ਧੰਨੇ ਨੇ ਠਾਕੁਰ ਦੇਣ ਲਈ ਉਸਦਾ

ਧੰਨਵਾਦ ਕੀਤਾ ਤੇ ਕਹਿਣ ਲੱਗਾ, ਪੰਡਿਤ ਜੀ! ਪਹਿਲੇ ਦਿਨ ਤਾਂ ਠਾਕੁਰ ਨੇ ਭੋਗ ਲਾਉਣ ਲਈ ਬਹੁਤ ਹਾੜ੍ਹੇ ਕਢਾਏ, ਹੁਣ ਤਾਂ ਬੇਬੇ (ਮਾਂ) ਤੋਂ ਆਪੇ ਹੀ ਮੰਗਕੇ ਖਾ ਲੈਂਦਾ ਹੈ। ਖੁਰਾਕ ਵੀ ਚੰਗੀ ਖਾਂਦਾ ਹੈ। ਮੱਖਣ ਖਾਣ ਦਾ ਬਹੁਤ ਸ਼ੌਕੀ ਹੈ। ਹੁਣ ਤਾਂ ਕੱਦ ਵੀ ਸੋਹਣਾ ਕੱਢਿਆ ਹੈ। ਮੇਰੇ ਨਾਲੋਂ ਵੀ ਨਰੋਆ ਹੋ ਗਿਆ ਹੈ। ਗਊਆਂ ਬੜੇ ਪਿਆਰ ਨਾਲ ਚਰਾਂਦਾ ਹੈ। ਨਾਲੇ ਬਾਂਸਰੀ ਸੁਣਾਕੇ ਰੂਹਾਂ ਖੁਸ਼ ਕਰ ਦਿੰਦਾ ਹੈ। ਧੰਨੇ ਦੀਆਂ ਇਹ ਗੱਲਾਂ ਸੁਣਕੇ ਤ੍ਰਿਲੋਚਨ ਪੰਡਿਤ ਆਪਣੇ ਦਿਲੋਂ ਬਹੁਤ ਹੈਰਾਨ ਹੋ ਰਿਹਾ ਸੀ ਤੇ ਕਹਿਣ ਲੱਗਾ ਧੰਨਿਆਂ! ਜਿੱਥੇ ਠਾਕੁਰ ਗਊਆਂ ਚਰਾਂਦਾ ਤੇ ਬਾਂਸਰੀ ਵਜਾਉਂਦਾ ਹੈ, ਉਥੇ ਮੈਨੂੰ ਵੀ ਲੈ ਚਲ? ਧੰਨਾ ਕਹਿੰਦਾ, ਆਓ ਪੰਡਿਤ ਜੀ! ਜ਼ਰਾ ਦੇਖੋ ਤਾਂ ਸਹੀ ਜਦੋਂ ਠਾਕੁਰ ਮੈਂ ਥੋਡੇ ਪਾਸੋਂ ਲਿਆਇਆ ਸੀ ਉਦੋਂ ਤਾਂ ਐਵੇ ਬੱਟਾ ਜਿਹਾ ਸੀ, ਹੁਣ ਤਾਂ ਦਰਸ਼ਨ ਕਰਕੇ ਭੁੱਖ ਲਹਿੰਦੀ ਐ।

ਪੰਡਿਤ, ਬਹੁਤ ਹੈਰਾਨੀ ਤੇ ਉਤਸੁਕਤਾ ਨਾਲ ਧੰਨੇ ਦੇ ਖੇਤ ਗਿਆ ਤੇ ਗਊਆਂ ਚਰਦੀਆਂ ਦੇਖੀਆਂ, ਪਰ ਉਸ ਨੂੰ ਠਾਕਰ ਕਿਤੇ ਨਜ਼ਰ ਨਾ ਆਇਆ, ਕਹਿੰਦਾ ਧੰਨਿਆਂ ਗਊਆਂ ਤਾਂ ਫਿਰਦੀਆਂ ਹਨ, ਠਾਕੁਰ ਕਿਥੇ ਹੈ? ਧੰਨਾ ਹੱਸਕੇ ਬੋਲਿਆ, ਪੰਡਿਤਾਂ! ਨਾਮ ਤਾਂ ਤਿੰਨ ਅੱਖਾਂ ਵਾਲਾ (ਤ੍ਰਿਲੋਚਨ) ਰਖਾ ਲਿਆ ਹੈ, ਦਿਸਦਾ ਇਕ ਲੋਚਨ ਜਿੰਨਾ ਵੀ ਨਹੀਂ, ਔਹ ਤੇਰੇ ਸਾਹਮਣੇ ਤਾਂ ਠਾਕੁਰ ਖੜਾ ਬੰਸੁਰੀ ਵਜਾ ਰਿਹਾ ਹੈ?

## ਕਬਿੱਤ

ਮੋਰ ਕ੍ਰੀਟ ਸੀਸ ਸੋਹੇ, ਕੇਸਰ ਤਿਲਕ ਮਾਥੇ
ਬੇਸਰ ਬਨੀਆਂ ਨਾਕ, ਮੋਤੀ ਟਰਗੱਤ ਹੈ।
ਨਾਗਨ ਜਟਤ ਲੋਲ, ਕੁੰਡਲ ਕਪੋਰ ਪੁਰ
ਦਸਨ ਦਮਕ ਛੱਬ, ਕੋਟਕ ਧਰਤ ਹੈ
ਬੰਸੀ ਅਧਿਕ ਬਾਜੇ, ਫੂਲਮਾਲ ਗਲ ਸਾਜੇ
ਕੈਸੀ ਛੁੱਦਰ ਘੰਟ ਬਾਜੇ, ਦੁੱਤ ਕਹੀ ਨ ਪਰਤ ਹੈ
ਨੂਪਰ ਵਿਸ਼ਾਲ ਪਗ ਟਹਿਕਨ ਪੱਬ ਨੰਦ ਲਾਲ
ਐਸੋ ਧਿਆਨ ਧਰੇ, ਕੋਟ ਪਾਤਿਕ ਤਰਤ ਹੈ।

(ਮਹਾਂ ਭਾਰਤ)

ਧੰਨਾ ਨਿਹਾਲੋ ਨਿਹਾਲ ਹੋਇਆ ਕਹਿ ਰਿਹਾ ਸੀ : "ਪੰਡਿਤ ਜੀ! ਠਾਕੁਰ ਜੀ ਮੋਰਮੁਕਟ ਪਹਿਰੇ ਭਾਰੀ ਫੂਲਮਾਲ ਗਲੇ ਪਾਏ ਤੇ ਬੰਸਰੀ ਵਜਾਉਂਦੇ ਹੋਏ, ਕਿਤਨੇ ਫੱਬ ਰਹੇ ਹਨ, ਦੇਖੋ ਤੇ ਸਹੀ।

## ਦਵੈਯਾ ਛੰਦ

ਤੱਕ ਤ੍ਰਿਲੋਚਨ ਖੜ੍ਹੇ ਸਾਹਮਣੇ ਭਵਜਲ ਤਾਰਨਹਾਰੇ।
ਬੰਸੀ ਮੋਰਮੁਕਟ ਪੱਬ ਟਹਿਕਨ, ਕੈਸੇ ਲੱਗਨ ਪਿਆਰੇ।
ਪੰਡਿਤ ਨੂੰ ਨਾ ਦਿਸਨ ਮੁਰਾਰੀ ਕੌਤਕ ਬੜੇ ਨਿਰਾਲੇ।
ਉਸ ਦੇ ਪਾਸ ਨਹੀਂ ਸਨ ਦੀਦੇ, ਦੀਦ ਦੇਖਣੇ ਵਾਲੇ।

ਧੰਨਿਆਂ! ਐਵੇਂ ਆਖੀ ਜਾਵੇਂ, ਮੈਨੂੰ ਵਾਰੀ ਵਾਰੀ।
ਨਾ ਕੋਈ ਕਿਧਰੇ ਸੁਣੇ ਬੰਸਰੀ, ਨਾ ਦਿਸਦੇ ਬਨਵਾਰੀ।
ਸਮਝ ਗਿਆ ਗੱਲ ਗਿਆਨੀ ਧੰਨਾ, ਕਿਉਂ ਦਰਸ਼ਨ ਨਹੀਂ ਦਿਸਦੇ।
ਕੰਵਲ ਨੈਨ ਨੂੰ ਦੇਖਣ ਵਾਲੇ, ਨੈਨ ਨਹੀਂ ਹਨ ਇਸਦੇ।

ਧੰਨੇ ਕਾਨ੍ਹ ਕਰੀ ਅਰਜੋਈ ਕਰਮ ਕਰੋ ਖੁੰਦਕਾਰੇ।
ਦੇਖ ਸਕੇ ਦਿਜ ਦਰਸ਼ਨ ਨੈਨੀ, ਨਜ਼ਰ ਮਿਹਰ ਦੀ ਧਾਰੋ।

ਕਿਰਪਾ ਕਰੋ ਦਰਸ਼ ਦਿਖਲਾਵੋ, ਕਿਉਂ ਰਖਦੇ ਹੋ ਓਲ੍ਹਾ।
ਤੈਨੂੰ ਮੈਨੂੰ ਮੇਲਣ ਵਾਲਾ, ਏਹੋ ਪੰਡਿਤ ਵਿਚੋਲਾ।

ਸੁਣ ਭਗਵੰਤ ਭਗਤ ਦੀ ਅਰਜੀ, ਦਯਾ ਦ੍ਰਿਸ਼ਟੀ ਧਾਰੀ।
ਮੋਰਮੁਕਟ ਦਿੱਜ ਦੇਖੇ ਨੈਨੀ, ਪੀਤੰਬਰ ਗਿਰਧਾਰੀ।

ਸੱਚ ਨਹੀਂ ਸੀ ਆਉਂਦਾ ਪਹਿਲਾਂ, ਦੇਖ ਦਰਸ਼ ਮਨ ਮੰਨਿਆਂ।
'ਨਰਗਿਸ' ਨੂਰ ਨਿਹਾਰ ਬ੍ਰਾਹਮਣ, ਬੋਲੇ, ਧੰਨ ਤੂੰ ਧੰਨਿਆਂ।

ਧੰਨਾ ਜੀ ਦੀ ਸੰਗਤ ਕਰਕੇ ਤੇ ਪ੍ਰੇਮ ਭਗਤੀ ਦੇ ਪਵਿੱਤਰ ਉਪਦੇਸ਼ ਸੁਣਕੇ, ਪੰਡਿਤ ਤ੍ਰਿਲੋਚਨ ਦਾ ਮਨ ਵੀ ਨਿਰਮਲ ਹੋ ਗਿਆ। ਉਸ ਦੇ ਹਿਰਦੇ ਵਿਚ ਵੀ ਈਸ਼ਵਰੀ ਜੋਤ ਦਾ ਪ੍ਰਕਾਸ਼ ਹੋ ਗਿਆ ਤੇ ਪ੍ਰਭੂ ਭਗਤੀ ਕਰਕੇ ਪਰਮ ਪਦਵੀ ਪ੍ਰਾਪਤ ਕੀਤੀ।

ਭਗਤ ਧੰਨਾ ਜੀ ਨੂੰ ਪ੍ਰਮਾਰਥ ਦੀ ਲਗਨ ਵਧਦੀ ਗਈ, ਉਸ ਨੇ ਕਾਂਸ਼ੀ ਜਾ ਕੇ ਰਾਮਾਨੰਦ ਜੀ ਤੋਂ ਗੁਰ ਦੀਖਿਆ ਲਈ ਆਪਣਾ ਜੀਵਨ ਭਜਨ ਸਿਮਰਨ ਵਿਚ ਬਤੀਤ ਕਰਨ ਲੱਗੇ। ਧੰਨਾ ਜੀ ਨੇ ਭਗਤੀ ਦਾ ਆਰੰਭ ਤਾਂ ਮੂਰਤੀ ਪੂਜਾ ਤੋਂ ਕੀਤਾ ਸੀ, ਪਰ ਬਾਅਦ ਵਿਚ ਨਿਰਗੁਣ ਦੇ ਉਪਾਸਕ ਹੋ ਗਏ। ਇਹ ਗੱਲ ਉਨ੍ਹਾਂ ਦੀ ਉਚਾਰਨ ਕੀਤੀ ਬਾਣੀ ਤੋਂ ਸਪਸ਼ਟ ਹੁੰਦੀ ਹੈ। ਧੰਨਾ ਜੀ ਕਹਿੰਦੇ ਹਨ, ਈਸ਼ਵਰ ਸਭ ਨੂੰ ਰੋਜ਼ੀ ਦਿੰਦਾ ਹੈ :-

## ਰਾਗ ਆਸਾ ਧੰਨਾ ਜੀ

ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ[1] ਨ ਜਾਨਸਿ ਕੋਈ॥
ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ॥ ੧॥ ਰਹਾਉ॥
ਜਨਨੀ[2] ਕੇਰੇ ਉਦਰ[3] ਉਦਕ[4] ਮਹਿ ਪਿੰਡੁ[5] ਕੀਆ ਦਸ ਦੁਆਰਾ[6]॥
ਦੇਇ ਅਹਾਰੁ ਅਗਨਿ[7] ਮਹਿ ਰਾਖੈ ਐਸਾ ਖਸਮੁ ਹਮਾਰਾ॥ ੧॥
ਕੁੰਮੀ[8] ਜਲ ਮਾਹਿ ਤਨ[9] ਤਿਸੁ ਬਾਹਰਿ ਪੰਖ ਖੀਰੁ[10] ਤਿਨ ਨਾਹੀ॥
ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ॥੨॥
ਪਾਖਣ ਕੀਟੁ ਗੁਪਤੁ ਹੋਇ ਰਹਿਤਾ ਤਾਚੋ ਮਾਰਗੁ ਨਾਹੀ॥
ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥੩॥੩॥

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਧੰਨਾ ਜੀ ਦੇ ਤਿੰਨ ਸ਼ਬਦ ਹਨ। ਦੋ ਆਸਾ ਰਾਗ ਵਿਚ ਅਤੇ ਇਕ ਧਨਾਸਰੀ ਵਿਚ ਹੈ। ਇਨ੍ਹਾਂ ਵਿਚ ਇਕ ਈਸ਼ਵਰ, ਭਗਤੀ, ਦ੍ਰਿੜ ਵਿਸ਼ਵਾਸ ਅਤੇ ਪ੍ਰਮੇਸ਼ਰ ਦੀ ਸਰਬ ਵਿਆਪਕਤਾ ਦਰਸਾਈ ਹੈ।

ਭਗਤ ਧੰਨਾ ਜੀ ਦੇ ਨਾਮ ਉਪਰ ਤਿੰਨ ਪਦੇ, ਜੋਧਪੁਰ ਵਾਲੀ ਪੋਥੀ (ਲਿਖਣ ਸੰਮਤ 1778) ਵਿੱਚੋਂ ਮਿਲਦੇ ਹਨ। ਇਕ ਪਦਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਸ਼ਬਦ "ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹ ਨ ਜਾਨਸਿ ਕੋਈ" ਦਾ ਅਧੂਰਾ ਅਤੇ ਅਸ਼ੁੱਧ ਰੂਪ ਹੈ। ਜਿਸ ਦੀਆਂ ਨਮੂਨੇ ਵਜੋਂ, ਪਹਿਲੀ ਅਤੇ ਅਖੀਰਲੀ ਤੁਕ ਇਸ ਤਰ੍ਹਾਂ ਹੈ :

ਸ਼ੁਰੂ ਦੀ—ਰੇ ਚਿਤ ਚੇਤਸਿ ਦੀਨ ਦਿਯਾਲਹ ਹਰਿ ਬਿਨ ਔਰ ਨ ਕੋਈ।
ਅੰਤਲੀ—ਕਹੈ ਧੰਨਾ ਤਾ ਕੋ ਹਰਿ ਪੂਰਨ ਤੂੰ ਕਾਇ ਜੀਇ ਡਰਹੀਂ।

ਇਸ ਪਦੇ ਤੋਂ ਇਲਾਵਾ, ਅਗਲੇ ਦੋ ਪਦੇ ਅਜਿਹੇ ਹਨ ਜਿਨ੍ਹਾਂ ਦਾ ਪਾਠ ਸਾਡੇ ਲਈ ਨਵੀਨ ਹੈ। ਜਿਨ੍ਹਾਂ ਵਿਚ ਭਾਵ, ਭਗਤੀ ਦੀ ਪ੍ਰਪੱਕ ਵਿਵਸਥਾ ਦੇ ਰਸ ਵਿਚ ਗੁੱਧੇ ਹੋਏ ਹਨ। ਜੋ ਇਉਂ ਹਨ :-

---

1. ਬਿਬਹਿ-ਹੋਰ, 2.ਜਨਨੀ-ਮਾਤਾ, 3.ਉਦਰ-ਪੇਟ, 4.ਉਦਕ-ਪਾਣੀ, 5.ਪਿੰਡੁ-ਸਰੀਰ, 6.ਦਸ ਦੁਆਰਾ-ਦਸ ਦਰਵਾਜ਼ਿਆਂ ਵਾਲਾ, 7.ਅਗਨਿ-ਜਠਰ ਅਗਨ, ਪੇਟ ਦੀ ਅਗਨ, 8. ਕੁੰਮੀ-ਕੱਛੂਕੁੰਮੀ, 9.ਤਨ-ਬੱਚੇ, 10.ਖੀਰੁ-ਦੁੱਧ।

ਹਰਿ ਗੁਣ ਗਾਈ ਰੇ, ਹਰਿ ਗੁਣ ਗਾਈ ਰੇ, ਔਰ ਛਾਡਿ ਚਤੁਰਾਈ "ਟੇਕ"
ਚਰਨ ਗੰਗ ਮਹਿ ਨੀਰੁ ਪਖਿਬੰਰ ਕਿਊ ਸੋਭੈ ਤਾਸ॥
ਚੰਦਿਨ ਕਿਸੋ ਕਰੋ ਹਰਿ ਲੇਪਨ ਜਾਕੈ ਅੰਗ ਅਨੂਪਮ ਬਾਧ॥ ੧॥
ਅਗਰ ਚੰਦਨਿ ਘਸਿ ਧੂਪ ਖਿਡਾਣੋ ਕੌਣ ਬਾਸ ਮਨਿ ਰਾਮ ਰਲੀ॥
ਪਤਰੀ ਪੂਹਪ ਕਿਸੈ ਬਨਿ ਆਣੈ, ਜਾ ਕੈ ਭਾਰ ਅਠਾਹਰ ਰੋਮਾਵਲੀ॥ ੨॥
ਪੂਜਾ ਭਗਤਿ ਕਿਸੀ ਮਲ ਮਾਨੋ, ਜਾ ਕੈ ਸਨਕ ਸਨੰਦਨ ਭਗਤ ਸੁਕਾਦਿ॥
ਸੇਸ ਸਹਸ ਮੁਖ ਨਾਉ ਅਰਾਧੇ, ਪਵਨ ਪੂਤ ਜਾ ਕੈ ਬ੍ਰਹਮਾਦਿ॥ ੩॥
ਜਾ ਕੈ ਨਾਰਦ ਨਿਰਤ ਨੰਦਾ ਰਮ ਸ਼ੰਕਰ ਆਪ ਅਪੱਛਰਾ ਤੋੜੈ ਤਾਲ॥
ਅਣਗਿਣਤ ਮਹਿਮਾ ਰਾਮ ਤੁਮਹਾਰੀ ਮੈਂ ਕਾ ਗੁਣ ਜਾਣੋ ਗੋਪਾਲ॥ ੪॥
ਅਬਿਅਗਤ ਅਗਮ ਬਿਸਮ ਕਠਿਨਾਈ ਕਹਿ ਕਹੂ ਕੀ ਲੀਊ ਜਾਈ॥
ਕਹੋ ਧੰਨਾ ਅਰਥ ਪਰਮਾਰਥ ਜਿਨ ਪਾਇਉ ਤਿਨਿ ਸਹਜ ਸੁਮਾਈ॥੪॥੨॥

## ਰਾਗੁ ਬਿਲਾਵਲ

ਤੇ ਉਧਰੇ ਜਿਨਿ ਰਾਮ ਕਹੇ॥
ਤਿਨਕੇ ਦੂਖ ਦਾਰਣ ਆਪ ਦਹੇ॥ ਟੇਕ॥
ਊਧਰੇ ਊਧੋ ਨਾਰਦ ਨਾਮਾ॥
ਅੰਬਰੀਕ ਪ੍ਰਹਿਲਾਦ ਸੁਦਾਮਾ॥ ੧॥
ਉਧਰੇ ਸਿਵ ਸੰਕਰ ਸਨਕਾਦਿਕ॥
ਸਨਕ ਸਨੰਦਨ ਚਰਨ ਪਰਾਪਤਿ॥ ੨॥
ਦਾਸ ਧੰਨਾ ਹਰਿ ਕੇ ਗੁਣ ਗਾਵੈ॥
ਗੁਰ ਪ੍ਰਸਾਦਿ ਪਰਮ ਪਦ ਪਾਵੈ॥ ੩॥ ੩॥

## ਗੀਤ, ਲੋਕ ਧਾਰਨਾ

ਨਾਮਦੇਵ ਦੀ ਬਨ੍ਹਾਈ ਛੱਪਰੀ ਧੰਨੇ ਦੀਆਂ ਗਊਆਂ ਚਾਰੀਆਂ।
ਧੰਨੇ ਜੱਟ ਦਾ ਸਿਦਕ ਤਕ ਹਰਿ ਜੀ, ਪੱਥਰਾਂ ਚੋਂ ਪੈਦਾਹੋ ਗਿਆ।
ਜਿੰਦਾਂ ਮਾਵਾਂ ਤਾਈਂ ਪੁੱਤਰ ਪਿਆਰੇ, ਭਗਤ ਪਿਆਰੇ ਰੱਬ ਨੂੰ।
ਧੰਨ ਧੰਨ ਨੇ ਤਿਨਾਂ ਦੀਆਂ ਮਾਵਾਂ, ਜਿਨਾਂ ਦੇ ਪੁੱਤ ਨਾਮ ਜਪਦੇ।

ਜੀਂਦੇ ਜੱਗ ਤੇ ਹਮੇਸ਼ਾਂ ਰਹਿੰਦੇ, ਦਾਤਾ ਤੇ ਭਗਤ ਸੂਰਮਾ।
ਕੋਈ ਬੀਜ ਲੈ ਧਰਮ ਦੀ ਕਿਆਰੀ, ਪਾਪਾਂ ਵਾਲੇ ਖੇਤ ਬੀਜ ਲਏ।
ਸਾਢੇ ਤਿੰਨ ਹੱਥ ਧਰਤੀ ਤੇਰੀ, ਬਹੁਤੀਆਂ ਜਾਗੀਰਾਂ ਵਾਲਿਆ।
ਇਥੇ ਬੈਠ ਨਹੀ ਕਿਸੇ ਨੇ ਰਹਿਣਾ, ਝੂਠੇ ਦਾਵੇ ਦੁਨੀਆਂ ਦੇ।

## ਕੁਝ ਧੰਨਾ ਜੀ ਦੇ ਪਿੰਡ ਬਾਬਤ :

ਮੌਜੂਦਾ ਸਮੇਂ ਭਗਤ ਧੰਨਾ ਜੀ ਦੇ ਨਗਰ ਧੁਆਂਨ ਵਿਚ ਜੱਟਾਂ ਦੇ ਸਿਰਫ ਤਿੰਨ ਘਰ ਹਨ। ਧੰਨੇ ਦੀ ਬੰਸ ਵਿੱਚੋਂ ਕੋਈ ਨਹੀਂ। ਉਂਝ ਇੱਥੋਂ ਦੀ ਪਿੰਡ ਦੀ ਜ਼ਮੀਨ ਵਿਚ ਧੰਨੇ ਦਾ ਹਿੱਸਾ ਹੈ। ਪਿੰਡ ਦੇ ਚੜ੍ਹਦੇ ਪਾਸੇ ਖੁਸ਼ਕ ਪਹਾੜੀਆਂ ਦੀ ਕੁੱਛੜ ਵਿਚ ਧੰਨੇ ਦੀ ਕੁਝ ਜ਼ਮੀਨ ਹੈ। ਜੋ ਬੇਆਬਾਦ ਪਈ ਹੈ। ਜ਼ਮੀਨ ਵਿਚ ਸਿਰਫ ਦੋ ਤਿੰਨ ਰੁੱਖ ਜੰਡ ਦੇ ਹਨ, ਖੇਤ ਦੇ ਵਿਚਕਾਰ ਇਕ ਪੱਕਾ ਥੜਾ, ਦੋ ਤਿੰਨ ਮੰਜਿਆਂ ਦਾ ਬਣਿਆ ਹੋਇਆ ਹੈ।

ਕਿਹਾ ਜਾਂਦਾ ਹੈ ਕਿ ਭਗਵਾਨ ਨੇ ਧੰਨੇ ਦੀਆਂ ਗਊਆਂ ਇਥੇ ਹੀ ਚਾਰੀਆਂ ਸਨ। ਇਲਾਕਾ ਪਛੜਿਆ ਹੋਇਆ ਹੈ। ਧੰਨੇ ਦਾ ਸਥਾਨ ਪਿੰਡ ਵਿਚ ਕੋਈ ਨਹੀਂ। ਲੋਕ ਦਰਸ਼ਨ ਕਰਨ ਜ਼ਰੂਰ ਜਾਂਦੇ ਹਨ, ਪਰ ਉਥੇ ਯਾਤਰੀਆਂ ਲਈ ਪ੍ਰਬੰਧ ਕੋਈ ਨਹੀਂ, ਜੋ ਲੋਕ ਜਾਂਦੇ ਹਨ ਸ਼ਰਧਾ ਨਾਲ ਬਾਬੇ ਧੰਨੇ ਦੇ ਖੇਤਾਂ ਦੀ ਮਿੱਟੀ ਲੈ ਜਾਂਦੇ ਹਨ। ਲੋਕਾਂ ਦਾ ਵਿਸ਼ਵਾਸ ਹੈ ਕਿ ਇਹ ਮਿੱਟੀ ਖੇਤਾਂ ਵਿਚ ਖਿਲਾਰਿਆਂ ਫਸਲ ਚੰਗੀ ਹੁੰਦੀ ਹੈ। ਜੇ ਫਸਲ ਨੂੰ ਬਿਮਾਰੀ ਹੋਵੇ ਤਾਂ ਹਟ ਜਾਂਦੀ ਹੈ।

ਜਿਸ ਭਗਤ ਨੂੰ ਸਤਿਗੁਰਾਂ ਨੇ ਉਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਾ ਕੇ, ਆਪਣੇ ਬਰਾਬਰ ਬਿਠਾਉਣ ਦਾ ਮਾਣ ਬਖਸ਼ਿਆ ਹੈ, ਅਫਸੋਸ ਸਿੱਖ ਕੌਮ ਪਾਸ ਉਸ ਦੀ ਯਾਦ ਵਿਚ ਇਕ ਗੁਰਦਵਾਰਾ ਉਥੇ ਬਣਾਉਣ ਦੀ ਫੁਰਸਤ ਨਹੀਂ। ਵਾਹਿਗੁਰੂ ਕਿਰਪਾ ਕਰੇ, ਕੌਮ ਨੂੰ ਉਦਮ ਬਖਸ਼ੇ।

☆☆☆

# ਪ੍ਰਸੰਗ

# ਭਗਤ ਸਧਨਾ ਜੀ

ਹੈਦਰਾਬਾਦ ਸਿੰਧ ਦੇ ਇਲਾਕੇ ਵਿਚ ਕਸਬਾ 'ਸਿਹਵਾਨ' ਦੀ ਵੱਡੀ ਢਾਬ ਦੇ ਕੰਢੇ, ਬੋਹੜਾਂ ਦੀ ਸੰਘਣੀ ਛਾਵੇਂ ਇਕ ਫਕੀਰਾਂ ਦਾ ਤਕੀਆ ਹੈ, ਉਥੇ ਸਾਧ, ਸੰਤ, ਸੂਫੀ ਫਕੀਰ ਆ ਕੇ ਬਹਿੰਦੇ, ਰੱਬੀ ਕਲਾਮ ਪੜ੍ਹਦੇ ਅਤੇ ਆਪਸ ਵਿਚ ਗਿਆਨ-ਗੋਸਟ ਕਰਦੇ ਰਹਿੰਦੇ ਹਨ। ਇਥੋਂ ਕੁਝ ਕਦਮਾ ਦੀ ਦੂਰੀ ਤੇ ਨਗਰ ਦੇ ਬਾਹਰ ਵਾਰ, ਇਕ ਛੋਟੀ ਜਿਹੀ ਦੁਕਾਨ ਹੈ, ਉਸ ਦੁਕਾਨ ਤੇ ਕੰਮ ਕਰਨ ਵਾਲਾ ਇਕ ਸੁੰਦਰ ਨੌਜਵਾਨ ਲੜਕਾ ਹੈ, ਉਹ ਲੜਕਾ ਹੱਟੀ ਤੇ ਆਏ ਗਾਹਕ ਨੂੰ ਭੁਗਤਾ ਕੇ ਫਿਰ ਜਲਦੀ ਨਾਲ ਉਨ੍ਹਾਂ ਸੰਤ ਮਹਾਤਮਾ ਦੇ ਪਾਸ ਆ ਕੇ ਬਹਿ ਜਾਂਦਾ ਹੈ, ਉਨ੍ਹਾਂ ਦੇ ਪ੍ਰਵਚਨ ਬੜੇ ਧਿਆਨ ਨਾਲ ਸੁਣਦਾ ਰਹਿੰਦਾ ਹੈ। ਇਕ ਵਾਰ ਉਹ ਲੜਕਾ ਦੁਕਾਨ ਤੇ ਆਏ ਗਾਹਕ ਨੂੰ ਦੇਖਕੇ, ਦੁਕਾਨ ਵੱਲ ਆਉਣ ਲੱਗਾ ਤਾਂ ਇਕ ਮਹਾਂਪੁਰਸ਼ ਸੰਤ ਉਸ ਦੇ ਪਿੱਛੇ ਹੀ ਉਸ ਦੀ ਦੁਕਾਨ ਤੇ ਆ ਗਿਆ ਤੇ ਦੇਖਦਾ ਹੈ :

## ਕਬਿੱਤ

ਸੁੰਦਰ ਸਰੂਪ ਨੌਜਵਾਨ ਮੁੰਡਾ ਚੰਨ ਜਿਹਾ,
ਹੌਲੀ ਹੌਲੀ, ਨਿਮ੍ਹਾ ਨਿਮ੍ਹਾ ਮਿੱਠਾ ਮਿੱਠਾ ਬੋਲਦਾ,
ਗੋਰਾ ਗੋਰਾ ਰੰਗ ਅੰਗ ਅੰਗ ਹੈ, ਅਪੰਗ, ਯੰਗ,
ਨੇਤ੍ਰ ਮਮੋਲੇ, ਬੋਲੇ! ਮਾਨੋ ਬੋਲ ਕੋਲ ਦਾ।
ਚਿੱਟੇ ਚਿੱਟੇ ਦੰਦ, ਜਦੋਂ ਹੱਸੇ ਮੰਦ ਮੰਦ
ਮਾਨੋ ਕੇਵੜੇ ਕਿਰਨ, ਬੰਦ ਬੁੱਲ੍ਹ ਜਦੋਂ ਖੋਹਲਦਾ।
ਕੋਈ ਨਾ ਕਿਆਸ, ਤੋਲੇ ਤੋਲ ਬੇ-ਤ੍ਰਾਸ,
ਬੱਟਾ ਠਾਕੁਰ ਬਣਾਇਕੇ ਨਿਝੱਕ ਮਾਸ ਤੋਲਦਾ।

ਮਹਾਤਮਾ ਨੇ ਨੇੜੇ ਹੋ ਕੇ ਉਸ ਲੜਕੇ ਨੂੰ ਪਿਆਰ ਨਾਲ ਪੁੱਛਿਆ :

## ਤਰਜ ਪੂਰਨ

ਪੁਛਦੇ ਸੰਤ, ਛਬੀਲਿਆ! ਕੀ ਏ ਤੇਰਾ ਨਾਮ?
ਕਿਵੇਂ ਨਖਿੱਧ, ਕਸਾਬ ਦਾ ਕਰਨ ਲੱਗਿਓਂ ਕਾਮ?
ਮੰਨਦਾ ਜੀਵਸੰਘਾਰ, ਨੂੰ ਮੰਦਾ ਸਗਲ ਅਵਾਮ।
ਕਿਓਂ ਬੱਟੇ ਥਾਂ ਵਰਤਦਾ ਠਾਕੁਰ ਸਾਲਗ੍ਰਾਮ?
ਜਿਸ ਨੂੰ ਹਿੰਦੂ ਪੂਜਦੇ ਦੇਵਤਿਆਂ ਦੀ ਥਾਂਮ।
ਬਹੇਂ ਫਕੀਰਾਂ ਪਾਸ ਵੀ ਕਰਸੇਂ ਅਦਬ ਕਲਾਮ।

ਨਾਲੇ ਲਟਕ ਤੁਹੀਦ ਦੀ ਮੋਮਨ ਜਿਵੇਂ ਇਮਾਮ।
ਸਹਿਜੇ ਲੜਕਾ ਬੋਲਿਆ ਕਰ ਆਦਾਬ ਸਲਾਮ।
ਨਾਂ ਮੇਰਾ ਹੈ ਸੰਤ ਜੀ! 'ਸਧਨਾ' ਨਬੀ ਗੁਲਾਮ
"ਨਰਗਿਸ' ਕਹੋ ਨਾਚੀਜ਼ ਨੂੰ ਹਾਜ਼ਰ ਕਰਾਂ ਤੁਆਮ?

ਸੰਤਾਂ ਦੇ ਉਪ੍ਰੋਕਤ ਬਚਨ ਸੁਣਕੇ ਸਧਨੇ ਨੇ ਦੱਸਿਆ ਜੀ ਮੇਰਾ ਨਾਮ ਮਾਪਿਆਂ ਨੇ ਸਧਨਾ ਰੱਖਿਆ ਹੈ, ਮੈਂ ਮੁਸਲਿਮ ਬ੍ਰਾਦਰੀ ਵਿੱਚੋਂ ਹਾਂ। ਮੇਰੇ ਲਾਇਕ ਕੋਈ ਸੇਵਾ ਦਸੋ, ਜੇ ਕਹੋਂ ਤਾਂ ਆਪ ਜੀ ਲਈ ਖਾਣਾ ਲਿਆਵਾਂ ?

ਲੜਕੇ ਦਾ ਧੰਦਾ ਭਾਵੇਂ ਚੰਗਾ ਨਹੀਂ ਸੀ, ਲੇਕਿਨ ਉਸ ਦਾ ਸਲੀਕਾ ਤੇ ਬੋਲਚਾਲ ਦਾ ਤਰੀਕਾ ਦਾਨਿਸ਼ਵਰਾਂ ਜੈਸਾ ਸੀ। ਸੁੰਦਰ ਸਰੀਰ, ਜਵਾਨ ਉਮਰ, ਮਨ ਮੋਹਕ ਨੈਣ ਨਕਸ਼ ਹਰ ਇਕ ਨੂੰ ਆਕ੍ਰਸ਼ਿਤ ਕਰਨ ਵਾਲੇ ਸਨ। ਚੰਗਾ ਲੱਗ ਰਿਹਾ ਸੀ। ਉਨ੍ਹਾਂ ਨੂੰ ਉਸ ਵਿੱਚੋਂ ਕਿਸੇ ਮਹਾਨ ਪ੍ਰਤਿਭਾ ਦਾ ਅਕਸ ਪੈਂਦਾ ਦਿਸ ਰਿਹਾ ਸੀ। ਮਹਾਂਪੁਰਖਾਂ ਨੇ ਉਸ ਵਿਚਲੀ ਦੈਵੀ ਰਿਸ਼ਮ ਨੂੰ ਉਜਾਗਰ ਕਰਨ ਦਾ ਨਿਸਚਾ ਕਰ ਲਿਆ।

ਸੰਤ[1] ਨੇ ਸਧਨੇ ਨੂੰ ਕਿਹਾ, ਬਰਖੁਰਦਾਰ! ਸਾਨੂੰ ਇਸ ਵਕਤ ਖਾਣ-ਪੀਣ ਦੀ ਤਾਂ ਕੋਈ ਇੱਛਾ ਨਹੀਂ, ਤੂੰ ਸਾਨੂੰ ਐਹ ਮਾਸ ਤੋਲਣ ਵਾਲਾ ਬੱਟਾ ਦੇ ਦੇ, ਤੂੰ ਕੋਈ ਹੋਰ ਸਿਲਵੱਟਾ ਰੱਖ ਲੈ। ਕਿਉਂਕਿ ਇਹ ਮਾਸ ਤੋਲਣ ਵਾਲੀ ਚੀਜ਼ ਨਹੀਂ, ਇਹ ਹਿੰਦੂ ਲੋਕਾਂ ਦਾ ਪੂਜਣ ਯੋਗ ਸਾਲਗ੍ਰਾਮ (ਠਾਕੁਰ) ਹੈ। ਸਧਨੇ ਨੇ ਉਹ ਸਾਲਗ੍ਰਾਮ ਬਿਨਾਂ ਦੇਰ ਮਹਾਤਮਾ ਨੂੰ ਦੇ ਦਿੱਤਾ ਤੇ ਉਹ ਸਧਨੇ ਨੂੰ ਆਸ਼ੀਰਵਾਦ ਦੇ ਕੇ ਚਲੇ ਗਏ।

ਮਹਾਂਪੁਰਖ ਆਪਣੇ ਡੇਰੇ ਜਾ ਕੇ, ਰਾਤ ਨੂੰ ਆਰਾਮ ਕਰਦੇ ਸਮੇਂ, ਇਹੋ ਸੋਚਦੇ ਰਹੇ ਕਿ ਇਸ ਲੜਕੇ ਵਿਚ ਸਦਗੁਣਾਂ ਦੀ ਗੁਪਤ ਜੋਤ ਨੂੰ ਪ੍ਰਜੁੱਅਲਤ ਕਿਵੇਂ ਕਰਨ? ਉਨ੍ਹਾਂ ਇਕ ਯੁਕਤੀ ਸੋਚੀ ਤੇ ਅਗਲੇ ਦਿਨ ਸਾਲਗ੍ਰਾਮ ਲੈ ਕੇ ਫਿਰ ਸਧਨੇ ਦੀ ਹੱਟੀ ਤੇ ਗਏ। ਉਸ ਨੂੰ ਬੱਟਾ ਵਾਪਿਸ ਕਰਕੇ ਕਹਿਣ ਲੱਗੇ, ਸਧਨੇ! ਤੂੰ ਬਹੁਤ ਭਾਗਸ਼ਾਲੀ ਹੈਂ। ਇਹ ਭਗਵਾਨ ਜੀ ਤਾਂ ਤੇਰੇ ਪਾਸ ਹੀ ਰਹਿਣਾ ਚਾਹੁੰਦੇ ਹਨ। ਇਹ ਤੇਰੇ ਉਪਰ ਬਹੁਤ ਖ਼ੁਸ਼ ਹਨ। ਸਾਨੂੰ ਤੇਰੇ ਪ੍ਰਤੀ ਇਨਾ ਇਹ ਕਿਹਾ :

---

1. ਉਹ ਮਹਾਤਮਾ ਕੋਈ ਪੱਥਰ ਪੂਜ ਨਹੀਂ ਸਨ, ਉਹ ਜਾਣਦੇ ਸਨ ਕਿ ਪ੍ਰਭੂ ਕਣ ਕਣ ਵਿਚ ਮੌਜੂਦ ਹਨ, ਲੇਕਿਨ ਉਹ ਇਹ ਕੁਝ ਇਕ ਰੱਬ ਦੇ ਪਿਆਰ ਭਿਜੀ ਰੂਹ ਨੂੰ ਸਮਾਰਗ ਪਾਉਣ ਲਈ ਕਰ ਰਹੇ ਸਨ।

## ਕੋਰੜਾ ਛੰਦ

ਰਹਿੰਦੀ ਰਾਤ, ਉਠ ਠਾਕੁਰ ਨੁਹਾਇਆ ਮੈਂ।
ਧੂਪ ਦੀਪ ਦੇ ਕੇ, ਚੰਦਨ ਚੜ੍ਹਾਇਆ ਮੈਂ।
ਠਾਕੁਰ ਜੀ ਕਹਿੰਦੇ ਇਹ ਫਜ਼ੂਲ ਕਾਰਾ ਹੈ।
ਸਭ ਨਾਲੋਂ ਸਾਨੂੰ ਸਧਨਾ ਪਿਆਰਾ ਹੈ।

ਚਾਹੜਕੇ ਸਮੱਗਰੀ ਤੇ ਮੇਵਾ ਕੁੱਲ ਮੈਂ।
ਤਾਜ਼ੇ ਤਾਜ਼ੇ ਤੋੜਕੇ ਚੜ੍ਹਾਏ ਫੁੱਲ ਮੈਂ।
ਕੀਤਾ ਮਰਯਾਦਾ ਨਾਲ ਕੰਮ ਸਾਰਾ ਹੈ।
(ਕਹਿੰਦੇ) ਸਭ ਨਾਲੋਂ ਸਾਨੂੰ ਸਧਨਾ ਪਿਆਰਾ ਹੈ।

ਹੋਇਆ ਕੀ ਜੇ ਮੇਰੇ ਸੰਗ ਮਾਸ ਤੋਲਦਾ
ਖਾਂਦਾ ਨਹੀਂ ਹਰਾਮ ਨਾ ਉਹ ਝੂਠ ਬੋਲਦਾ।
ਸਦਾਚਾਰੀ, ਸੱਚਾ, ਸੇਵਕ ਹਮਾਰਾ ਹੈ।
ਸਭ ਨਾਲੋਂ ਸਾਨੂੰ ਸਧਨਾ ਪਿਆਰਾ ਹੈ।

ਸਧਨੇ ਤੋਂ ਸਾਨੂੰ ਤੈਂ ਲਿਆਂਦਾ ਕਾਸ ਤੋਂ।
ਕਿਓਂ ਤੂੰ ਵੱਖ ਕੀਤਾ ਮੈਨੂੰ ਮੇਰੇ ਦਾਸ ਤੋਂ।
ਸਧਨਾ ਤਾਂ ਮੇਰਾ ਅੱਖੀਆਂ ਦਾ ਤਾਰਾ ਹੈ।
ਸਭ ਨਾਲੋਂ ਸਾਨੂੰ ਸਧਨਾ ਪਿਆਰਾ ਹੈ।

ਮੈਂ ਨਾ ਭੁੱਖਾ, ਪੂਜਾ ਪਾਠ ਸਤਿਕਾਰ ਦਾ।
ਇੱਛਕ ਮੈ ਉਹਦੀ ਭਗਤੀ ਤੇ ਪਿਆਰ ਦਾ।
ਸਾਡੇ ਬਾਝੋਂ ਉਹਦਾ ਵੀ ਨਹੀਂ ਗੁਜ਼ਾਰਾ ਹੈ।
ਸਭ ਨਾਲੋਂ ਸਾਨੂੰ ਸਧਨਾ ਪਿਆਰਾ ਹੈ।

ਸਧਨੇ ਦੇ ਪਾਸੋਂ ਸਾਨੂੰ ਨਹੀਂ ਲਿਆਉਣਾ ਸੀ।
ਅਸੀਂ ਉਸ ਪਾਸੋਂ ਵੀ ਨਹੀਂ ਚਾਹੁੰਦੇ ਆਉਣਾ ਸੀ।
ਸਾਂਈ ਲੋਕ ਸਧਨਾ, ਭਗਤ ਭਾਰਾ ਹੈ।
ਸਭ ਨਾਲੋਂ ਸਾਨੂੰ ਸਧਨਾ ਪਿਆਰਾ ਹੈ।

ਬੈਠਾ ਹੈ ਉਹ ਅਸਾਂ ਦਾ ਧਿਆਨ ਜੋੜਕੇ।
ਸਾਨੂੰ ਉਸ ਪਾਸ ਹੀ ਪੁਚਾਦੇ ਮੋੜਕੇ।
ਉਹ ਤੋਂ ਜੁਦਾ ਹੋਣਾ ਸਾਨੂੰ ਨਾ ਗਵਾਰਾ ਹੈ।
ਸਭ ਨਾਲੋਂ ਸਾਨੂੰ ਸਧਨਾ ਪਿਆਰਾ ਹੈ।

ਤੇਰਾ ਸੱਚਾ ਸਾਂਈ, ਇਹ ਦਾ ਸੱਚਾ ਦਾਸ ਤੂੰ।
ਐਹ ਲੈ ਪਿਆਰੇ ਰੱਖ ਆਪਣੇ ਹੀ ਪਾਸ ਤੂੰ।
'ਨਰਗਿਸ' ਇਹ ਸਾਰੇ ਜੱਗ ਦਾ ਸਹਾਰਾ ਹੈ।
(ਕਹਿੰਦੇ) ਸਭ ਨਾਲੋਂ ਸਾਨੂੰ ਸਧਨਾ ਪਿਆਰਾ ਹੈ।

ਸੰਤ ਦੇ ਪ੍ਰਵਚਨ ਸੁਣਕੇ ਸਧਨਾ ਆਪਣੇ ਮਨ ਵਿਚ ਚਕ੍ਰਿਤ ਹੋ ਗਿਆ ਕਿ ਸੱਚਮੁੱਚ ਮੈਨੂੰ ਅਵਗੁਣਿਆਰ ਨੂੰ ਮੇਰਾ ਸੋਹਣਾ ਰੱਬ ਇਤਨਾ ਪਿਆਰ ਕਰਦਾ ਹੈ? ਇਹ ਸੋਚਦੇ ਸਧਨੇ ਦੀ ਰੂਹ ਵਿਚ ਹੁਲਾਸ ਤੇ ਖੇੜਾ ਆ ਗਿਆ, ਉਸ ਨੂੰ ਸਭ ਕੁਝ ਚੰਗਾ ਚੰਗਾ ਲੱਗਣ ਲੱਗਾ।

## ਪਉੜੀ

ਸੁਣ ਸੰਤਾਂ ਤੋਂ ਵਾਰਤਾ ਪ੍ਰਭ ਪਿਆਰਾਂ ਵਾਲੀ।
ਸਧਨਾ ਗੱਦ ਗੱਦ ਹੋ ਗਿਆ ਤਜ ਖ਼ਾਮ ਖ਼ਿਆਲੀ।
ਮਨ, ਮੁਰਝਾਏ ਬਾਗ਼ ਤੇ ਆਈ ਹਰਿਆਲੀ।
ਮਾਨੋ ਮਿਲੇ ਕੁਬੇਰ ਕੀਰ ਗਈ ਦੂਰ ਕੰਗਾਲੀ
ਖ਼ੁਸ਼ੀ ਖ਼ੁਦਾ ਦੇ ਪਿਆਰ ਦੀ ਨਾ ਜਾਏ ਸੰਭਾਲੀ।
ਹੋਇਆ ਦਿਆਲ ਅਨਾਥ ਤੇ ਦੁਨੀਆਂ ਦਾ ਵਾਲੀ।
ਰੁਤਬਾ ਹੈ ਸੰਸਾਰ ਤੇ ਭਗਤਾਂ ਦਾ ਆਲੀ।
'ਨਰਗਿਸ' ਚਿਹਰੇ ਝਲਕਦੀ ਭਗਤੀ ਦੀ ਲਾਲੀ।

ਇਕ ਦਿਨ ਸ਼ਾਮ ਪਈ ਸਧਨਾ ਆਪਣੀ ਦੁਕਾਨ ਬੰਦ ਕਰਨ ਲੱਗਾ, ਇਕ ਗਾਹਕ ਨੇ ਆ ਕੇ ਇਕ ਸੇਰ ਮਾਸ ਦੀ ਮੰਗ ਕੀਤੀ, ਸਧਨੇ ਪਾਸੋਂ ਮਾਸ ਮੁੱਕ ਚੁੱਕਾ ਸੀ। ਉਸ ਗਾਹਕ ਨੇ ਕਿਹਾ, ਮੈਂ ਨਗਰ ਦੇ ਹਾਕਮ ਦਾ ਨੌਕਰ ਹਾਂ, ਉਨ੍ਹਾਂ ਲਈ ਖਾਣਾ ਤਿਆਰ ਕਰਨਾ ਹੈ, ਮੈਨੂੰ ਉਨਾ ਤੇਰੇ ਕੋਲੋਂ ਮਾਸ ਲੈਣ ਲਈ ਘੱਲਿਆ ਹੈ। ਸਧਨੇ ਨੇ ਜਿਸ ਬੱਕਰੇ ਨੂੰ ਅਗਲੇ ਦਿਨ ਹਲਾਲ ਕਰਨਾ ਸੀ, ਉਸ ਨੂੰ ਹੁਣੇ ਹੀ ਜਿਬ੍ਹਾ ਕੀਤਿਆਂ ਕੱਲ੍ਹ ਤੱਕ ਮਾਸ ਬੁਸ[1] ਜਾਣ ਦੇ ਡਰੋਂ

ਉਸ ਜੀਂਦੇ ਵਿੱਚੋਂ ਹੀ ਸੇਰ ਮਾਸ ਕੱਢਣਾ ਚਾਹਿਆ, ਉਹ ਛੁਰੀ ਲੈ ਕੇ ਉਸ ਦੇ ਫੋਤੇ ਕੱਟਣ ਲੱਗਾ। ਸਧਨੇ ਨੂੰ ਜਾਪਿਆ, ਜਿਵੇਂ ਕਿ ਬੱਕਰਾ ਹੱਸਕੇ ਉਸ ਨੂੰ ਕੁਝ ਕਹਿ ਰਿਹਾ ਹੋਵੇ। ਉਹ ਇਕ ਦਮ ਪਿੱਛੇ ਹਟ ਕੇ ਖਲੋ ਗਿਆ, ਤੇ ਬੰਦੇ ਦੀ ਭਾਸ਼ਾ ਵਿਚ ਬੱਕਰਾ ਉਸ ਨੂੰ ਇਓਂ ਕਹਿੰਦਾ ਜਾਪਿਆ :- (ਭਗਤ ਮਾਲ)

## ਬੈਂਤ

ਸੁਣੇ ਸਧਨਾ ਅਜ਼ਾ[2.] ਅਵਾਜ਼ਾ ਦੇਂਦਾ
ਯਾਰ ਸਧਨਿਆਂ! ਤੈਂ ਨਹੀਂ ਖਿਆਲ ਕੀਤਾ।
ਕਈ ਜਨਮਾਂ ਤੋਂ ਅਸਾਂ ਦਾ ਬਿੜ੍ਹੀ ਵੱਟਾ[3]
ਮੇਰੇ ਨਾਲ ਤੈਂ, ਮੈਂ ਤੇਰੇ ਨਾਲ ਕੀਤਾ
ਇਕ ਵਾਰ ਜੇ ਮੈਨੂੰ ਤੈਂ ਜਿਬ੍ਹਾ ਕੀਤਾ
ਦੂਜੀ ਵਾਰ ਮੈਂ ਤੈਨੂੰ ਹਲਾਲ ਕੀਤਾ।
ਜਨਮ ਜਨਮ ਤੋਂ ਖੇਲ ਇਹ ਚਲਾ ਆਇਆ।
ਐਪਰ ਐਤਕਾਂ ਤੈਂਨੇ ਕਮਾਲ ਕੀਤਾ।
ਜੀਂਦੀ ਜਾਨ ਤੂੰ ਵੱਢਕੇ ਮਾਸ ਮੇਰਾ,
ਨਵੀ ਭਾਜੀ ਤੂੰ ਅੱਜ ਚੜ੍ਹਾਉਣ ਲੱਗਾ,
ਹੈ ਸੀ ਪਹਿਲਾਂ ਹੀ ਕਹਿਰ ਦਾ ਵੈਰ ਸਾਡਾ,
ਤੋਕੀ[4.] ਨਵਾਂ ਟਟਵੈਰ ਤੂੰ ਪਾਉਣ ਲੱਗਾ।

ਇਸ ਘਟਨਾ ਤੋਂ ਬਾਅਦ ਸਧਨੇ ਨੇ ਮਾਸ ਵੇਚਣ ਦਾ ਕੰਮ ਬੰਦ ਕਰ ਦਿੱਤਾ ਤੇ ਸੰਤਾਂ ਦੇ ਤਕੀਏ ਜਾਣ ਆਉਣ ਲੱਗ ਪਿਆ। ਦੁਨੀਆਂ ਵੱਲੋਂ ਉਸ ਦਾ ਮਨ ਉਚਾਟ ਰਹਿਣ ਲੱਗਾ। ਫਕੀਰਾਂ ਦੇ ਪ੍ਰਵਚਨ ਸੁਣ ਸੁਣਕੇ ਮਨ ਨੂੰ ਹੋਰ ਵੈਰਾਗ ਹੋ ਗਿਆ। ਹੁਣ ਸਧਨੇ ਨੂੰ ਇਹ ਗਿਆਨ ਹੋ ਗਿਆ ਕਿ ਖ਼ੁਦਾਵੰਦ ਕਰੀਮ[5] ਦਾ ਜਲਵਾ ਕਾਇਨਾਤ ਦੇ ਜ਼ੱਰਰੇ ਜ਼ੱਰਰੇ ਵਿਚ ਮੌਜੂਦ ਹੈ ਅਤੇ ਉਸ ਦੇ ਕਰਮ ਮੁਤਾਬਿਕ ਹੀ ਬੰਦੇ ਨੂੰ ਹਕੀਕਤ[6] ਦੀ ਸੋਝੀ ਆਉਂਦੀ ਹੈ। ਐਸੀ ਅਵਸਥਾ ਹੋਣ ਕਰਕੇ ਸਧਨਾ ਹੁਣ ਰੱਬ ਕੋਲੋਂ ਬੰਦਗੀ ਦੀ ਖੈਰਾਇਤ ਹੀ ਮੰਗਦਾ ਸੀ ਤੇ ਦੁਨੀਆਂ ਵੱਲੋਂ ਨਿਰਵਿਕਲਪ[6] ਹੋ ਗਿਆ।

---

1. ਬੁਸ=ਤ੍ਰੂਕਣਾ 2. ਅਜ਼ਾ-ਬੱਕਰਾ, 3. ਬਿੜ੍ਹੀ ਵੱਟਾ-ਅਦਲਾ ਬਦਲੀ, 4. ਤੋਕੀ-ਐਤਕਾਂ। 5. ਕਰੀਮ-ਕਿਰਪਾ ਕਰਨ ਵਾਲਾ, 6. ਹਕੀਕਤ-ਅਸਲੀਅਤ, ਸਚਾਈ। 6. ਨਿਰਵਿਕਲਪ-ਅਨੇਕਤਾ ਦੇ ਖਿਆਲ ਤੋਂ ਰਹਿਤ, ਸੰਦੇਹ ਬਿਨਾਂ।

## ਗੀਤ

ਤੇਰੇ ਦਰ ਤੇ ਸਵਾਲੀ ਆਇਆ, ਖ਼ੈਰ ਪਾ ਦੇ ਬੰਦਗੀ ਦਾ।
ਬੜੀ ਦੇਰ ਤੋਂ ਮੈਂ ਦੀਦ ਦਾ ਤਿਹਾਇਆ, ਖ਼ੈਰ ਪਾ ਦੇ ਬੰਦਗੀ ਦਾ।

ਰਹਿੰਦੀ ਦਿਨੇ ਰਾਤੀ ਤ਼ਲਬ ਦੀਦਾਰ ਦੀ
ਮੇਰੀ ਜਿੰਦਗੀ ਵਿਛੋੜਾ ਨਹੀ ਸਹਾਰਦੀ।
ਮੇਰਾ ਸਦੀਆਂ ਤੋਂ ਮਨ ਸਧਰਾਇਆ, ਖ਼ੈਰ ਪਾ ਦੇ ਬੰਦਗੀ ਦਾ।
ਬੜੀ ਦੇਰ ਤੋਂ ਮੈਂ ਦੀਦ ਦਾ ਤਿਹਾਇਆ, ਖ਼ੈਰ ਪਾ ਦੇ ਬੰਦਗੀ ਦਾ।
ਤੇਰੇ ਦਰ ਤੇ ਸੁਆਲੀ ਆਇਆ ਖੈਰ ਪਾ ਦੇ ਬੰਦਗੀ ਦਾ

ਮਾਹੀ ਮਹਿਰਮਾ ਵਸਲ ਦੇ ਤੂੰ ਜਾਮ ਦੇ।
ਅਸੀਂ ਹੋਏ ਹਾਂ ਦੀਵਾਨੇ ਤੇਰੇ ਨਾਮ ਦੇ।
ਯਾਦਾਂ ਤੇਰੀਆਂ 'ਚ ਦਿਲ ਨਸ਼ਿਆਇਆ, ਖ਼ੈਰ ਪਾ ਦੇ ਬੰਦਗੀ ਦਾ।
ਬੜੀ ਦੇਰ ਤੋਂ ਮੈਂ ਦੀਦ ਦਾ ਤਿਹਾਇਆ, ਖ਼ੈਰ ਪਾ ਦੇ ਬੰਦਗੀ ਦਾ।
ਤੇਰੇ ਦਰ ਤੇ ਸੁਆਲੀ ਆਇਆ ਖੈਰ ਪਾ ਦੇ ਬੰਦਗੀ ਦਾ

ਤੇਰੇ ਨਾਮ ਦੇ ਨਸ਼ੇ 'ਚ ਜਿਹੜੇ ਖੋ ਗਏ।
ਪਿਆਰ ਜੱਗ ਦਾ ਭੁਲਾਕੇ ਤੇਰੇ ਹੋ ਗਏ।
ਕੋਈ 'ਨਰਗਿਸ' ਜੀ ਦਿਸੇ ਨਾ ਪਰਾਇਆ, ਖ਼ੈਰ ਪਾ ਦੇ ਬੰਦਗੀ ਦਾ।
ਬੜੀ ਦੇਰ ਤੋਂ ਮੈਂ ਦੀਦ ਦਾ ਤਿਹਾਇਆ, ਖ਼ੈਰ ਪਾ ਦੇ ਬੰਦਗੀ ਦਾ।
ਤੇਰੇ ਦਰ ਤੇ ਸੁਆਲੀ ਆਇਆ ਖੈਰ ਪਾ ਦੇ ਬੰਦਗੀ ਦਾ

ਸਧਨੇ ਅੰਦਰ ਜਨਮ ਤੋਂ ਹੀ ਭਗਤੀ ਦੇ ਲੱਛਣ ਮੌਜੂਦ ਸਨ। ਜੈਸੇ ਕਿ ਇਮਾਨਦਾਰੀ, ਕਿਸੇ ਦਾ ਬੁਰਾ ਨਾ ਸੋਚਣਾ, ਨਾ ਕਰਨਾ, ਝੂਠ, ਨਿੰਦਾ ਚੁਗਲੀ ਤੋਂ ਰਹਿਤ ਆਦਿ। ਰੱਬੀ ਫਕੀਰਾਂ ਦੀ ਸੰਗਤ ਨੇ ਉਸ ਦੇ ਅੰਦਰ ਛੁਪੇ ਭਗਤੀ ਭਾਵਾਂ ਨੂੰ ਉਜਾਗਰ ਕਰ ਦਿੱਤਾ। ਉਹ ਦੁਨੀਆਂ ਵੱਲੋਂ ਉਦਾਸੀਨਤਾ ਧਾਰਨ ਕਰਕੇ, ਫਕੀਰੀ ਲਿਬਾਸ ਪਹਿਰਕੇ, ਭਗਤੀ ਕਰਨ ਲਈ ਕਿਸੇ ਨਿਰਜਨ ਇਕਾਂਤ ਜੰਗਲ ਦੀ ਤਲਾਸ਼ ਵਿਚ ਸਫਰ ਤੇ ਨਿਕਲ ਤੁਰਿਆ।

## ਪਉੜੀ

ਸਧਨੇ ਸਦਨ ਤਿਆਗ ਕੇ ਪ੍ਰਵਾਰ ਤਜਾਇਆ।
ਸਾਕ ਸਬੰਧੀ ਸਭਸ ਦਾ ਮੋਹ ਪਿਆਰ ਭੁਲਾਇਆ।
ਜੋਬਨ ਰੁੱਤੇ ਜੱਗ ਤੋਂ ਸੀ ਮਨ ਉਕਤਾਇਆ।
ਕਫਨੀ, ਕੰਮਲੀ ਪਹਿਰਕੇ ਬਾਣਾ ਬਦਲਾਇਆ।
ਵੇਸ ਫਕੀਰੀ ਧਾਰਿਆ ਜੰਗਲ ਨੂੰ ਧਾਇਆ।
ਜਾਂਦਾ ਪੈਂਡੇ ਮਾਰਦਾ ਭੁਖਾ ਤ੍ਰਿਹਾਇਆ।
ਕੁਦਰਤ ਕ੍ਰਿਸ਼ਮਾ ਆਪਣਾ ਐਸਾ ਦਿਖਲਾਇਆ।
'ਨਰਗਿਸ' ਸਧਨੇ ਸਾਧ ਨੂੰ ਕਾਮਣ ਨੇ ਫਾਹਿਆ।

ਜੰਗਲ ਵੱਲ ਨੂੰ ਜਾ ਰਿਹਾ ਸਧਨਾ, ਰਾਤ ਪੈਣ ਤੇ ਇਕ ਨਗਰ ਵਿਚ ਰੁਕਿਆ। ਸਾਰੇ ਦਿਨ ਦਾ ਭੁੱਖਾ ਸੀ, ਉਸ ਨੇ ਇਕ ਘਰ ਵਿਚ ਦਾਖਲ ਹੋ ਕੇ ਦੋ ਰੋਟੀਆਂ ਮੰਗੀਆਂ। ਉਸ ਨੇ ਦੇਖਿਆ, ਘਰ ਵਿਚ ਕੋਈ ਨਿਆਣਾ ਜਾਂ ਸਿਆਣਾ ਨਹੀਂ ਸੀ। ਸਿਰਫ ਇਕ ਜਵਾਨ ਔਰਤ ਸੀ, ਜਾਂ ਇਕ ਕੋਈ ਬਿਮਾਰ ਮੰਜਾ ਮੱਲਕੇ ਪਿਆ ਹੋਇਆ ਸੀ। ਉਸ ਔਰਤ ਨੇ ਇਕ ਨੌਜਵਾਨ ਫਕੀਰ ਡਿਠਾ। ਉਸ ਨੂੰ ਨਿਮ੍ਹ ਜਿਹੀ ਆਵਾਜ਼ ਨਾਲ, ਜ਼ਰਾ ਅੱਗੇ ਆਉਣ ਲਈ ਕਿਹਾ, ਜਿਸ ਵੇਲੇ ਫਕੀਰ ਦੀਵੇ ਦੀ ਲੋ ਅੱਗੇ ਆ ਖਲੋਤਾ, ਤਾਂ ਉਹ ਇਸਤ੍ਰੀ ਸਧਨੇ ਦਾ ਸਰੂਪ ਦੇਖਕੇ ਉਸ ਤੇ ਮੋਹਿਤ ਹੋ ਗਈ। ਉਸ ਨੂੰ ਬੜੇ ਆਦਰ ਨਾਲ ਬਿਠਾ ਕੇ ਖਾਣਾ ਖਿਲਾਇਆ ਤੇ ਸੌਣ ਲਈ ਪਲੰਘ ਉਪਰ ਬਿਸਤ੍ਰਾ ਵਿਛਾ ਦਿੱਤਾ ਅਤੇ ਉਸ ਨੂੰ ਆਰਾਮ ਕਰਨ ਦਾ ਸੰਕੇਤ ਦੇ ਕੇ ਆਪ ਪੱਖੀ ਫੜਕੇ ਕੋਲ ਖਲੋਕੇ ਝੱਲ ਮਾਰਨ ਲੱਗੀ।

ਰੀਤ ਨ ਜਾਨਤ ਪ੍ਰੀਤ ਕੀ, ਪੈਸਨ ਕੀ ਪ੍ਰਤੀਤ
ਬਿੱਛੂ ਬਿਸ਼ੀਅਰ ਬੇਸਵਾ, ਕਹੁ ਕਵਨ ਕੇ ਮੀਤ?

ਅਪਰਾਧੀ ਦੂਣਾ ਨਿਵੈ, ਜੋ ਹੰਤਾ ਮਿਰਗਾਹਿ॥
ਸੀਸਿ ਨਿਵਾਇਐ ਕਿਆ ਥੀਐ, ਜਾ ਰਿਦੈ ਕੁਸੁਧਾ ਜਾਹਿ॥

(ਸਲੋਕ ਮ: ੧, ਸ੍ਰੀ ਗੁਰੂ ਗ੍ਰੰਥ ਸਾਹਿਬ)

## ਦਵਯਾ ਛੰਦ

ਦੇਖ ਸਰੂਪ ਅਨੂਪ ਸੰਤ ਦਾ, ਜੁਆਨ ਜਨਾਨੀ ਭੁੱਲੀ।
ਜਾਤ, ਸਮਾਜ, ਵਰਨ, ਰਿਸ਼ਤੇ ਦੀ, ਸਭ ਮਰਯਾਦਾ ਭੁੱਲੀ।

ਸਧਨੇ ਨਾਲ ਸੰਜੋਗ ਕਰਨ ਦੀ, ਰਜ਼ਾਮੰਦੀ ਉਸ ਚਾਹੀ।
ਐਪਰ ਭਗਤ ਅਲਾਹ ਦੇ ਸਧਨੇ, ਹਰਗਿਜ਼ ਕਰੀ ਮਨਾਹੀ।

ਝੱਟ ਪੱਟ ਅੰਦਰ ਗਈ ਜਨਾਲੀ, ਸੁੱਤਾ ਪਤੀ ਤਕਾਇਆ।
ਗਲ ਵਿਚ ਮਾਰ ਕਟਾਰੀ ਕੱਟਿਆ, ਪਾਪਣ ਕਹਿਰ ਕਮਾਇਆ।

ਜਲਦੀ ਆ ਕੇ ਕੋਲ ਭਗਤ ਦੇ, ਖ਼ੂੰਨਣ ਖਬਰ ਸੁਣਾਤੀ।
ਜੋ ਤੈਨੂੰ ਡਰ ਮਰਦ ਮੇਰੇ ਦਾ, ਉਸ ਦੀ ਅਲਖ ਮੁਕਾਤੀ।

ਹੁਣ ਮਨਜੂਰ ਅਰਜ਼ ਕਰ ਮੇਰੀ, ਤੂੰ ਮੈਨੂੰ ਅਪਨਾ ਲੈ।
ਵੇਸ ਫਕੀਰੀ ਤਜਕੇ ਆਪਣਾ, ਸ਼ਾਹੀ ਠਾਠ ਬਣਾ ਲੈ।

ਸੁਣਕੇ ਸਧਨਾ ਸੁੰਨ ਹੋ ਗਿਆ, ਕੀ ਕਹਿੰਦੀ ਏ ਨਾਰੀ?
ਆਪਣਾ ਪਤੀ ਮੁਕਾਤਾ ਹੱਥੀਂ, ਆਪੇ ਹੀ ਹਤਿਆਰੀ।

ਦੇ ਕੇ ਕੰਡ ਤੁਰ ਪਿਆ ਸਧਨਾ, ਫਿੱਟ ਲਾਹਨਤਾਂ ਪਾਉਂਦਾ।
ਯਾ ਰੱਬ! ਮੈਂ ਏਥੇ ਕਿਓਂ ਆਇਆ, ਮਨ ਆਪਣੇ ਪਛਤਾਉਂਦਾ।

ਦੇਖਿਆ ਜਦ ਪਾਪਣ ਹਤਿਆਰੀ, ਨਹੀਂ ਮੇਰੇ ਹੱਥ ਆਇਆ।
ਕੂਕਾਂ ਮਾਰ ਮਾਰ ਉਸ ਉਚੀਆਂ, ਸਾਰਾ ਨੱਗਰ ਜਗਾਇਆ।

ਵੇ ਲੋਕੋ! ਘਰ ਪੱਟਕੇ ਮੇਰਾ, ਔਹ ਚਲਿਆ ਹਤਿਆਰਾ।
ਮੇਰਾ ਪਤੀ ਦੇਵ ਇਸ ਬੁਰਛੇ, ਹਾਏ ਕਤਲ ਕਰ ਡਾਰਾ।

ਸੁਣਕੇ ਹਾਲ ਦੁਹਾਈ ਉਸ ਦੀ ਸਭ ਪਿੰਡ ਉਤ ਵੱਲ ਧਾਇਆ।
'ਨਰਗਿਸ' ਕਾਤਿਲ ਸਮਝ ਭਗਤ ਨੂੰ, ਲੋਕਾਂ ਬੰਦੀ ਬਣਾਇਆ।

## ਦੋਹਰਾ

ਕੱਲਰ ਕੀਆਂ ਵਣਜਾਰੀਆਂ, ਝੂੰਗੇ ਮੁਸਕ ਮੰਗੇਨ।
ਅਮਲਾਂ ਬਾਝੋਂ ਨਾਨਕਾ, ਕਿਉਂ ਕਰ ਕੰਤ ਮਿਲੇਨ।

(ਜਨਮ ਸਾਖੀ ਭਾਈ ਬਾਲੇ ਵਾਲੀ)

ਸਧਨਾ ਜੀ ਨੇ ਜਦ ਉਸ ਔਰਤ ਨੂੰ ਤੋੜਕੇ ਗੱਲ ਕਹਿ ਦਿੱਤੀ ਕਿ ਜੇ ਨਦੀਆਂ ਉਲਟ ਚੜਦੇ ਵੱਲ ਨੂੰ ਵਹਿਣ ਲੱਗਣ ਤੇਰੀ ਇਹ ਆਲੂਦ ਇੱਛਾ ਤਦ ਵੀ ਪੂਰੀ ਨਹੀਂ ਹੋ ਸਕੇਗੀ। ਫਿਰ ਉਸ ਮੱਕਾਰ ਨਾਰ ਨੇ ਉੱਚੀ ਬੋਲਕੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ। ਉਸ ਦੀਆਂ ਕੂਕਾਂ ਸੁਣਕੇ ਨਗਰ ਦੇ ਲੋਕ ਇਕੱਠੇ ਹੋ ਗਏ। ਉਨ੍ਹਾਂ ਫ਼ਰੇਬੀ ਔਰਤ ਦੀ ਗੱਲ ਤੇ ਵਿਸ਼ਵਾਸ ਕਰਕੇ, ਸਧਨਾ ਜੀ ਨੂੰ ਫੜਕੇ ਨਗਰ ਦੇ ਹਾਕਮ ਦੇ ਹਵਾਲੇ ਕਰ ਦਿੱਤਾ। ਹਾਕਮ ਨੇ ਸਧਨੇ ਨੂੰ ਪੁੱਛਿਆ ਕਿ ਜੋ ਜ਼ੁਰਮ ਤੇਰੇ ਤੇ ਲੱਗ ਰਿਹਾ ਹੈ ਕੀ ਇਹ ਸੱਚ ਹੈ? ਭਗਤ ਨੇ ਕਿਹਾ ਜੀ, ਮੈਂ ਐਸਾ ਕੁਝ ਵੀ ਨਹੀਂ ਕੀਤਾ। ਸਧਨੇ ਦਾ ਇਹ ਸੰਖੇਪ ਜਿਹਾ ਬਿਆਨ ਸੁਣਕੇ, ਉਸ ਔਰਤ ਨੇ ਚਿਲਾਕੇ ਕਿਹਾ ਹਜ਼ੂਰ! ਮੈਂ ਕਸਮ ਖਾ ਕੇ ਕਹਿੰਦੀ ਹਾਂ, ਇਸ ਨੇ ਮੇਰੇ ਨਾਲ ਜਬਰਦਸਤੀ ਕਰਨੀ ਚਾਹੀ, ਉਸ ਤੋਂ ਤਾਂ ਮੈਂ ਆਪਣੇ ਆਪ ਨੂੰ ਬਚਾ ਲਿਆ, ਫਿਰ ਇਸ ਨੇ ਮੇਰੇ ਪਤੀ ਦਾ ਕਤਲ ਕਰ ਦਿੱਤਾ।

ਔਰਤ ਦੀ ਇਹ ਗੱਲ ਸੁਣਕੇ ਹਾਕਮ ਨੇ ਸਧਨੇ ਨੂੰ ਫਿਰ ਪੁੱਛਿਆ ਕਿ ਕੀ ਇਹ ਠੀਕ ਕਹਿ ਰਹੀ ਹੈ? ਭਗਤ ਨੇ ਕਿਹਾ ਕਿ ਇਹ ਕਸਮ ਕਰਕੇ ਇਹ ਗੱਲ ਕਹਿ ਰਹੀ ਹੈ, ਹੁਣ ਮੈਂ ਇਸ ਨੂੰ ਝੂਠੀ ਨਹੀਂ ਆਖ ਸਕਦਾ। ਸਧਨੇ ਦੇ ਇਸ ਬਿਆਨ ਨੂੰ ਸੁਣਕੇ ਸਧਨੇ ਦਾ ਇਕਬਾਲੀਆ ਬਿਆਨ ਮੰਨਕੇ, ਜ਼ੁਰਮ ਉਸ ਦਾ ਮੰਨਕੇ, ਉਸ ਦੇ ਦੋਵੇਂ ਹੱਥ ਕੱਟਣ ਦੀ ਸਜਾ ਸੁਣਾ ਦਿੱਤੀ।

ਇਹ ਸਜਾ ਸੁਣਾਈ ਜਾਣ ਤੇ ਸਧਨੇ ਨੇ ਤਾਂ ਕੋਈ ਉਜ਼ਰ ਨਾ ਕੀਤਾ, ਲੇਕਿਨ ਲੋਕਾਂ ਦੇ ਇਕੱਠ ਵਿੱਚੋਂ ਇਕ ਸਿਆਣੀ ਉਮਰ ਦੀ ਪ੍ਰਭਾਵਸ਼ਾਲੀ ਜੁੱਸੇ ਵਾਲੀ, ਇਕ ਦਾਨੀ ਔਰਤ ਹਾਕਮ ਦੇ ਸਾਹਮਣੇ ਆਣ ਖਲੋਤੀ, ਉਸ ਨੇ ਕਿਹਾ, ਹਜ਼ੂਰ! ਮੈਂ ਇਸ ਸਾਰੇ ਵਾਕਿਆਤ ਦੀ ਚਸ਼ਮਦੀਦ ਗਵਾਹ ਹਾਂ। ਉਸ ਔਰਤ ਦੀ ਇਹ ਗੱਲ ਸੁਣਕੇ ਸਾਰੇ ਲੋਕਾਂ ਦੀਆਂ ਨਜ਼ਰਾਂ ਉਸ ਤੇ ਲੱਗ ਗਈਆਂ। ਹਾਕਮ ਦੀ ਸ੍ਵੀਕਿਰਤੀ ਪਾ ਕੇ ਉਸ ਨੇ ਅੱਖੀਂ ਦੇਖੀ ਕਹਾਣੀ ਇਉਂ ਸੁਣਾਈ :-

## ਮਿਸ਼ਰਤ ਛੰਦ

ਸੁਣੋ ਹਜ਼ੂਰ ਹਕੀਕਤ ਗੱਲ ਯਥਾਰਥ ਕਹਿਨੀਆਂ।
ਮੈਂ ਇਸ ਔਰਤ ਪਾਸ ਪੜੋਸਨ ਵੇਹਦੀ ਰਹਿਨੀਆਂ।
ਇਸ ਪਾਪਣ ਦਾ ਪਾਪ ਧਰਮ ਤੋਂ ਬਾਜੀ ਮਾਰ ਗਿਆ।
ਦੇਖ ਛਬੀਲਾ ਮਰਦ, ਮਦਨ ਸਿਰ ਹੋ ਅਸਵਾਰ ਗਿਆ।

ਮੇਰੇ ਇਸ ਦੇ ਘਰ ਵਿਚਕਾਰ ਦਿਵਾਰ ਛੁਟੇਰੀ ਐ।
ਮੈਂ ਇਸ ਦੀ ਗੱਲ ਸੁਣਦੀ, ਇਹ ਸੁਣ ਲੈਂਦੀ ਮੇਰੀ ਐ।

ਉਂਝ ਇਸ ਨਾਲੋਂ ਸਾਡਾ ਸਭ ਟੁੱਟ ਕਾਰ ਵਿਹਾਰ ਗਿਆ।
ਦੇਖ ਛਬੀਲਾ ਮਰਦ, ਮਦਨ[1] ਸਿਰ ਹੋ ਅਸਵਾਰ ਗਿਆ।
ਇਸ ਦੇ ਘਰ ਵਿਚ ਰਾਤੀਂ ਵਰਤਿਆ ਜੋ ਵਰਤਾਰਾ ਹੈ।
ਮੈਂ ਅੱਖੀਆਂ ਨਾਲ ਤੱਕਿਆ ਕੰਨੀ ਸੁਣਿਆ ਸਾਰਾ ਹੈ।
ਦਿਨ ਛਿਪਦੇ ਤੋਂ ਬਾਅਦ ਜਦੋਂ ਕੁਝ ਹੋ ਅੰਧਿਆਰ ਗਿਆ।
ਦੇਖ ਛਬੀਲਾ ਮਰਦ, ਮਦਨ ਸਿਰ ਹੋ ਅਸਵਾਰ ਗਿਆ।

ਉਸ ਵਕਤ ਇਹ ਭਗਤ ਲੋਕ ਇਸ ਦੇ ਘਰ ਆਇਆ ਸੀ।
ਦੋ ਮੰਨੀਆਂ ਦਾ ਸੁਆਲ ਏਸ ਰੱਬ ਦੇ ਨਾਂ ਪਾਇਆ ਸੀ।
ਜੁਆਨ ਸੁਣੱਖਾ ਦੇਖ ਮਚਲ ਮਨ ਗਲਤ ਵਿਚਾਰ ਗਿਆ।
ਦੇਖ ਛਬੀਲਾ ਮਰਦ, ਮਦਨ ਸਿਰ ਹੋ ਅਸਵਾਰ ਗਿਆ।
ਸੂਰਤ ਸ਼ਕਲ ਨਿਹਾਰ ਨਾਰ ਦਾ ਡੋਲ ਇਮਾਨ ਗਿਆ।
ਸੰਤ ਸਿਆਣਾ ਹਰਕਤ ਇਸ ਦੀ ਤੁਰਤ ਪਛਾਣ ਗਿਆ।
ਨਰਕ ਰੂਪ ਵਿਚ ਗਿਰਨੋ ਇਕ-ਦਮ ਹੋ ਹੁਸ਼ਿਆਰ ਗਿਆ।
ਦੇਖ ਛਬੀਲਾ ਮਰਦ, ਮਦਨ ਸਿਰ ਹੋ ਅਸਵਾਰ ਗਿਆ।

ਇਹ ਸਮਝੀ ਘਰ ਪਏ ਪਤੀ ਤੋਂ ਡਰਦਾ ਹੋਵੇਗਾ।
ਮੈਨੂੰ ਇਹ ਇਨਕਾਰ ਇਸੇ ਲਈ ਕਰਦਾ ਹੋਵੇਗਾ।
ਪਤੀ ਅਸਾਂ ਵਿਚ ਰੋੜਾ, ਇਸ ਦੇ ਮਨ 'ਚ ਵਿਚਾਰ ਗਿਆ।
ਦੇਖ ਛਬੀਲਾ ਮਰਦ, ਮਦਨ ਸਿਰ ਹੋ ਅਸਵਾਰ ਗਿਆ।

ਮਿਆਨੋ ਛੱਟ ਤਲਵਾਰ ਨਿਕਾਰ ਮਕਾਰ ਜਨਾਨੀ ਨੇ।
ਪਤੀ ਪਏ ਤੇ ਕਰਤਾ ਭਰਵਾਂ ਵਾਰ ਜਨਾਨੀ ਨੇ।
ਸਾਣ ਚੜ੍ਹੀ ਤਲਵਾਰ, ਵਾਰ ਸੀ ਗਾਟਿਓਂ ਪਾਰ ਗਿਆ।
ਦੇਖ ਛਬੀਲਾ ਮਰਦ, ਮਦਨ ਸਿਰ ਹੋ ਅਸਵਾਰ ਗਿਆ।

ਇਹ ਦਰਵੇਸ਼ ਬਿਦੋਸ਼ ਵਿਚਾਰਾ ਐਵੇਂ ਮਾਰੀਦਾ
ਕਤਲ ਕਰਨ ਦਾ ਕਾਰਾ ਸਾਰਾ ਏਸੇ ਨਾਰੀ ਦਾ।

1. ਮਦਨ-ਕਾਮਦੇਵ।

'ਨਰਗਿਸ' ਦੁਨੀਆਂ ਗਰਕੂ ਪੈ ਹੁਣ ਨੇਰ ਗੁਬਾਰ ਗਿਆ।
ਦੇਖ ਛਬੀਲਾ ਮਰਦ, ਮਦਨ ਸਿਰ ਹੋ ਅਸਵਾਰ ਗਿਆ।

ਉਸ ਨੇਕ ਇਸਤ੍ਰੀ ਦੇ ਸੱਚੀ ਕਹਾਣੀ ਬਿਆਨ ਕਰਨ ਤੇ ਅਦਲੀ ਹਾਕਮ ਨੇ ਸਧਨਾ ਜੀ ਨੂੰ ਬਾ-ਇੱਜ਼ਤ ਬੰਧਨ ਮੁਕਤ ਕਰ ਦਿੱਤਾ ਅਤੇ ਉਸ ਪਾਪ ਪੋਟਲੀ ਦੁਰਾਚਾਰੀ ਔਰਤ ਨੂੰ ਮ੍ਰਿਤੂ ਦੰਡ ਦੇ ਕੇ ਖ਼ਤਮ ਕਰ ਦਿੱਤਾ।

ਇਸ ਤੋਂ ਬਾਅਦ ਸਧਨਾ ਤੀਰਥ ਯਾਤਰਾ ਲਈ ਨਿਕਲ ਤੁਰਿਆ। ਕਈ ਪ੍ਰਸਿੱਧ ਹਿੰਦੂ ਤੀਰਥਾਂ ਦੀ ਯਾਤਰਾ, ਜਗਨਨਾਥ ਪੁਰੀ ਆਦਿ ਦੇ ਦਰਸ਼ਨ ਕਰਦਾ ਹੋਇਆ, ਇਕ ਐਸੇ ਨਗਰ ਵਿਚ ਚਲਾ ਗਿਆ, ਜੋ ਮੁਸਲਮਾਨ ਰਾਜੇ ਦੀ ਰਿਆਸਤ ਵਿਚ ਆਉਂਦਾ ਸੀ। ਸਧਨਾ ਹਿੰਦੂ ਵੇਸ ਵਿਚ ਸੀ [1]। ਸ਼ਹਿਰ ਦੇ ਰਾਖੇ ਸਿਪਾਹੀਆਂ ਨੇ ਸਧਨੇ ਨੂੰ ਗੈਰ ਮੁਸਲਮਾਨ ਸਮਝਕੇ ਗ੍ਰਿਫਤਾਰ ਕਰ ਲਿਆ ਅਤੇ ਪੁੱਛ ਗਿਛ ਕੀਤੀ ਤਾਂ ਰੱਬ ਦੇ ਭਗਤ ਸਧਨੇ ਨੇ ਸਭ ਕੁਝ ਸਚੋ ਸੱਚ ਕਹਿ ਸੁਣਾਇਆ। ਸਧਨੇ ਦੀ ਸਾਫਗੋਈ, ਨਿਰਛਲਤਾ ਅਤੇ ਭੋਲੇਪਨ ਤੋਂ ਰਾਜਾ ਬਹੁਤ ਪ੍ਰਸੰਨ ਹੋਇਆ। ਉਸ ਦੀ ਅੰਤ੍ਰਆਤਮਾ ਸੱਚੀ ਸੁੱਚੀ ਹੋਣ ਕਰਕੇ ਰਾਜਾ ਸਧਨੇ ਤੇ ਇਤਨਾ ਖੁਸ਼ ਹੋਇਆ, ਉਸ ਨੂੰ ਆਪਣੇ ਹਜ਼ੂਰੀ ਸੇਵਕਾਂ ਵਿਚ ਸ਼ਾਮਲ ਕਰ ਲਿਆ ਤੇ ਉਸ ਦੀ ਡਿਊਟੀ ਨਿਰਪ ਦਾ ਖਾਣਾ ਪਕਾਉਣ ਤੇ ਲਾ ਦਿੱਤੀ। ਸਧਨੇ ਨੇ ਵੀ ਇਹ ਸੇਵਾ ਸਵੀਕਾਰ ਕਰ ਲਈ ਪਰ ਜਦੋਂ ਉਸ ਨੂੰ ਇਹ ਖ਼ਿਆਲ ਆਇਆ ਕਿ ਰਾਜੇ ਦੇ ਖਾਣੇ ਲਈ ਮਾਸ ਵੀ ਬਣਾਉਣਾ ਪਿਆ ਕਰੇਗਾ, ਤਾਂ ਸਧਨੇ ਨੇ ਇਹ ਸੇਵਾ ਨਾ ਨਿਭਾ ਸਕਣ ਲਈ ਰਾਜੇ ਤੋਂ ਖਿਮਾਂ ਮੰਗ ਲਈ, ਸਧਨੇ ਦੇ ਸੇਵਾ ਤੋਂ ਇਨਕਾਰ ਕਰਨ ਤੇ ਰਾਜੇ ਨੇ ਇਸ ਨੂੰ ਹੁਕਮ ਅਦੂਲੀ ਅਤੇ ਆਪਣੀ ਤੋਹੀਨ ਹੋਈ ਸਮਝਕੇ, ਸਧਨੇ ਨੂੰ ਜਿਊਂਦੇ ਨੂੰ ਕੰਧ ਵਿਚ ਚਿਣਕੇ ਮਾਰ ਦੇਣ ਦੀ ਇਬਰਤਨਾਕ ਸਜਾ ਸੁਣਾ ਦਿੱਤੀ। ਉਸ ਵਕਤ ਦੁਨੀਆਂ ਵਿਚ ਬਿਨਾਂ ਪ੍ਰਵਰਦਿਗਾਰ ਤੋਂ ਸਧਨੇ ਦੇ ਪ੍ਰਾਣਾਂ ਦੀ ਰੱਖਿਆ ਕਰਨ ਵਾਲਾ ਹੋਰ ਕੋਈ ਨਹੀਂ ਸੀ, ਸਧਨੇ ਨੇ ਮਾਲਕ ਨੂੰ ਇਉਂ ਜੋਦੜੀ ਕੀਤੀ :-

---

1. ਜਿਸ ਵੇਲੇ ਸਧਨਾ ਆਪਣੇ ਘਰ ਵਿਚ ਰਹਿਣ ਵਕਤ ਮਾਸ ਵੇਚਣ ਦਾ ਕੰਮ ਕਰਿਆ ਕਰਦਾ ਸੀ, ਤਦ ਉਹ ਹਿੰਦੂਆਂ ਦੇ ਪੂਜਾ ਕਰਨ ਵਾਲੇ ਪੱਥਰ (ਸਾਲਗ੍ਰਾਮ) ਨਾਲ ਮਾਸ ਤੋਲਦਾ ਹੁੰਦਾ ਸੀ। ਭਗਤੀ ਦੇ ਲੇਸ ਕਾਰਨ ਉਸ ਵਿਚ ਬਹੁਤੀ ਕੱਟੜਤਾ ਨਾ ਹੋਣ ਕਰਕੇ ਸਧਨਾ ਠਾਕੁਰ ਨੂੰ ਵੀ ਧੂਪ ਆਦਿ ਦੇ ਦਿੰਦਾ ਸੀ। ਇਸ ਗੱਲ ਦਾ ਮੁਸਲਮਾਨਾਂ ਨੂੰ ਪਤਾ ਲੱਗਣ ਤੇ ਉਨ੍ਹਾਂ ਸਧਨੇ ਤੇ ਇਤਰਾਜ ਕੀਤਾ ਕਿ ਤੂੰ ਮੁਸਲਮਾਨ ਹੋ ਕੇ ਪੱਥਰ ਦੀ ਪ੍ਰਸਤਿਸ਼ ਕਰਦਾ ਹੈਂ? ਤੇਰੇ ਐਸੇ ਕਰਨ ਤੇ ਇਸਲਾਮੀ ਸ਼ਰ੍ਹਾਂ ਟੁੱਟਦੀ ਹੈ ਤੇ ਤੂੰ ਗੁਨਾਹਗਾਰ ਸਾਬਤ ਹੁੰਦਾ ਹੈਂ।

ਤਦ ਤੋਂ ਸਧਨਾ ਇਸਲਾਮੀ ਕੱਟੜਤਾ ਤੋਂ ਹੋਰ ਪਿੱਛੇ ਹੱਟਣ ਲੱਗਾ। ਉਹ ਸੂਫੀ ਸੰਤਾਂ ਵਾਂਗ ਕਿਸੇ ਧਰਮ ਨੂੰ ਵੱਡਾ ਛੋਟਾ ਨਹੀਂ ਸਮਝਦਾ ਸੀ, ਸਭ ਨੂੰ ਸਮਾਨ ਸਮਝਦਾ ਸੀ। ਇਸ ਲਈ ਉਹ ਹਿੰਦੂ ਲਿਬਾਸ ਪਹਿਰਨ ਤੋਂ ਵੀ ਕੋਈ ਸੰਕੋਚ ਨਹੀਂ ਕਰਿਆ ਕਰਦਾ ਸੀ।

## ਬਿਲਾਵਲੁ ਸਧਨਾ ਜੀ

ਨ੍ਰਿਪ[1] ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ॥
ਕਾਮਾਰਥੀ[2] ਸੁਆਰਥੀ ਵਾ ਕੀ ਪੈਜ ਸਵਾਰੀ॥ ੧॥
ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥
ਸਿੰਘ[3] ਸਰਨ ਕਤ ਜਾਈਐ ਜਉ ਜੰਬੁਕੁ[4] ਗ੍ਰਾਸੈ॥ ੧॥ ਰਹਾਉ॥
ਏਕ ਬੂੰਦ ਜਲ ਕਾਰਨੇ ਚਾਤ੍ਰਿਕੁ[5] ਦੁਖੁ ਪਾਵੈ॥
ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥ ੨॥
ਪ੍ਰਾਨ ਜੁ ਥਾਕੇ ਥਿਰੁ ਨਹੀਂ ਕੈਸੇ ਬਿਰਮਾਵਉ[6]॥
ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥ ੩॥
ਮੈ ਨਾਹੀ ਕਛੁ ਹਉ ਨਹੀਂ ਕਿਛੁ ਆਹਿ ਨ ਮੋਰਾ॥
ਅਉਸਰ[7] ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥ ੪॥ ੧॥

ਸਧਨਾ ਜੀ ਦੇ ਉਚਾਰੇ ਇਸ ਸ਼ਬਦ ਵਿਚ ਇਕ ਪੌਰਾਣਿਕ ਕਹਾਣੀ ਵੱਲ ਇਸ਼ਾਰਾ ਹੈ:-

ਕਿਸੇ ਰਾਜੇ ਦੀ ਲੜਕੀ ਨੇ ਪ੍ਰਤਿਗਿਆ ਕਰ ਰਖੀ ਸੀ, ਮੈਂ ਵਿਸ਼ਨੂੰ ਭਗਵਾਨ ਨਾਲ ਹੀ ਵਿਆਹ ਕਰਾਵਾਂਗੀ। ਇਹ ਗੱਲ ਧੁੰਮ ਗਈ। ਸਮਾਂ ਲੰਘਦਾ ਗਿਆ। ਇਕ ਤ੍ਰਖਾਣ ਕਲਾਕਾਰ ਦੇ ਲੜਕੇ ਨੂੰ ਦੂਰ ਦੀ ਸੁੱਝੀ, ਉਹਨੇ ਵਿਸ਼ਨੂੰ ਦਾ ਸਾਂਗ ਰਚਕੇ ਰਾਜ ਕੁਮਾਰੀ ਨੂੰ ਜਾ ਦਰਸ਼ਨ ਦਿੱਤੇ। ਉਸ ਨਾਲ ਵਿਆਹ ਕਰਾ ਲਿਆ ਅਤੇ ਰਹਿਣ ਲੱਗ ਪਿਆ। ਰਾਜੇ ਉਤੇ ਦੂਸਰੇ ਰਾਜੇ ਨੇ ਚੜ੍ਹਾਈ ਕਰ ਦਿੱਤੀ। ਰਾਜਕੁਮਾਰੀ ਨੇ ਕਿਹਾ, ਮੇਰੇ ਪਿਤਾ ਦਾ ਸਾਰਾ ਰਾਜ ਕਾਜ ਸੰਕਟ ਵਿਚ ਹੈ, ਤੂੰ ਭਗਵਾਨ ਹੈਂ, ਹੁਣ ਮਦਦ ਕਰ। ਇਝ ਕਲਕਾਰ ਦੀ ਮਦਦ ਕਰੇ? ਉਸ ਨੇ ਈਸ਼ਵਰ ਅੱਗੇ ਪ੍ਰਾਰਥਨਾ ਕੀਤੀ, ਕਿ ਹੇ ਭਗਵਾਨ ਮੈਂ ਤੇਰਾ ਭੇਖ ਰਚਿਆ ਸੀ, ਭਾਵੇਂ ਮੰਦ ਕਰਮ ਕਰਨ ਲਈ ਹੀ ਇਓਂ ਕੀਤਾ ਸੀ, ਇਸ ਵੇਲੇ ਮੈਂ ਬਿਪਤਾ ਵਿਚ ਹਾਂ, ਆਪਣੇ ਬਿਰਦ ਦੀ ਲਾਜ ਪਾਲੋ।

ਕਹਾਣੀ ਹੈ ਕਿ ਭਗਵਾਨ ਨੇ ਉਸ ਭੇਖਧਾਰੀ ਦੀ ਰੱਖਿਆ ਲਈ, ਚੜ੍ਹਾਈ ਕਰਕੇ ਆਏ ਰਾਜੇ ਦੀਆਂ ਫੌਜਾਂ ਨੂੰ ਸ਼ਿਕਸਤ ਦੇ ਕੇ ਇਸ ਰਾਜੇ ਦੀਆਂ ਫੌਜਾਂ ਦੀ ਜਿੱਤ ਕਰਾਈ ਅਤੇ ਤ੍ਰਖਾਣ ਦੇ ਪੁੱਤਰ ਦੀ ਜਾਨ ਤੇ ਆਈ ਮੌਤ ਟਲ ਗਈ। ਇਸ ਕਹਾਣੀ ਨੂੰ ਅਧਾਰ ਬਣਾਕੇ ਸਧਨਾ ਜੀ ਨੇ ਪ੍ਰਾਰਥਨਾ ਕੀਤੀ ਸੀ।

---

1. ਨ੍ਰਿਪ-ਰਾਜਾ, 2. ਕਾਮਾਰਥੀ-ਕਾਮੀ, ਵਿਸ਼ਈ, 3. ਸਿੰਘ-ਸ਼ੇਰ, 4. ਜੰਬੁਕੁ-ਗਿੱਦੜ, 5. ਚਾਤ੍ਰਿਕੁ-ਪਪੀਹਾ, 6. ਬਿਰਮਾਵਉ-ਕਿਵੇਂ ਧੀਰਜ ਦੇਵਾਂ, ਕਿਵੇਂ ਪ੍ਰਚਾਵਾਂ? 7. ਅਉਸਰ-ਮੌਕਾ, ਸਮਾਂ।

# ਸ਼ਬਦ ਦਾ ਪ੍ਰਮਾਰਥ

## ਦੁਤਾਰਾ ਛੰਦ

ਤੈਂ ਭੇਖੀ ਕਾਮੀ ਦੀ ਕਾਮਨਾ ਪੂਰੀ ਕਰ ਦਿਖਲਾਈ।
ਖ਼ੁਦਗਰਜ਼ ਲੋੜਦਾ ਸੀ, ਧਰਮੀ ਰਾਜਸੁਤਾ ਪ੍ਰਨਾਈ।
ਧਰ ਰੂਪ ਵਿਸ਼ਨ ਦਾ ਤੈਂ, ਰਾਜ ਬਚਾਇਆ ਨਰਪਤਿ ਕੇਰਾ।
ਰੱਖ ਲਾਜ ਮੁਰੀਦਾ ਦੀ, ਦਾਤਾ! ਮੈਂ ਸਧਨਾ ਜਨ ਤੇਰਾ।

ਤੇਰੀ ਦਇਆ ਨਾਲ ਮੇਰਾ ਹੋਆ ਜੇ ਕਰਮ ਨਾਸ ਨਾ ਕੋਈ।
ਫਿਰ ਸੁਆਮੀ ਜਗਤ ਗੁਰਾ, ਤੇਰੀ ਕੀ ਵਡਿਆਈ ਹੋਈ?
ਕੀ ਫਲ ਸ਼ਰਨਾਗਤ ਦਾ, ਜੇ ਖਾਇਆ ਮੈ ਗਿੱਦੜਾਂ ਨੇ ਸ਼ੇਰਾ?
ਰੱਖ ਲਾਜ ਮੁਰੀਦਾ ਦੀ, ਦਾਤਾ! ਮੈਂ ਸਧਨਾ ਜਨ ਤੇਰਾ।

ਤਨ ਸਿਥਲ ਹੋ ਗਿਆ ਹੈ, ਪੈ ਗਈ ਬਿਖਮ ਨਦੀ ਬੈਤਰਨੀ।
ਡੁੱਬ ਜਾਣ ਬਾਦ ਬੇੜੀ, ਜੇ ਕਰ ਮਿਲੀ ਫੇਰ ਕੀ ਕਰਨੀ?
ਕਰ ਸਹਿਲ ਸੁਆਮੀ ਤੂੰ, ਸਿਰ ਤੇ ਬਣਿਆਂ ਵਕਤ ਔਖੇਰਾ।
ਰੱਖ ਲਾਜ ਮੁਰੀਦਾ ਦੀ, ਦਾਤਾ! ਮੈਂ ਸਧਨਾ ਜਨ ਤੇਰਾ।

ਇਕ ਸੁਆਂਤੀ ਬੂੰਦ ਬਿਨਾ, ਪਪੀਹਾ ਪਿਆਸ ਨਾਲ ਦੁਖ ਪਾਵੇ।
ਕੀ ਕਰਨਾ ਮੋਏ ਤੋਂ ਬਾਅਦ ਜੇ ਸਾਗਰ ਵੀ ਮਿਲ ਜਾਵੇ।
ਹੁਣ ਥਾਕੇ ਪ੍ਰਾਣ ਮੇਰੇ, ਮੈਥੋਂ ਹੋਰ ਹੁੰਦਾ ਨਹੀ ਜੇਰਾ।
ਰੱਖ ਲਾਜ ਮੁਰੀਦਾ ਦੀ, ਦਾਤਾ! ਮੈਂ ਸਧਨਾ ਜਨ ਤੇਰਾ।

ਹੇ ਭਗਤ ਵਛਲ ਸੁਆਮੀ ਆਵੋ ਜਲਦ ਆਪ ਬਿਨ ਦੇਰੀ।
ਤੇਰੇ ਜਨ ਸਧਨੇ ਨੂੰ ਪਲ ਪਲ ਇੰਤਜ਼ਾਰ ਹੈ ਤੇਰੀ।
ਸਭ ਤਨ ਮਤ ਤੇਰਾ ਹੈ, ਮੇਰੇ ਵਿਚ ਨਹੀਂ ਕੁਝ ਮੇਰਾ।
ਰੱਖ ਲਾਜ ਮੁਰੀਦਾ ਦੀ, ਦਾਤਾ! ਮੈਂ ਸਧਨਾ ਜਨ ਤੇਰਾ।

ਇਕ ਮਨ-ਚਿੱਤ ਹੋ ਕੇ ਭਗਤ ਨੇ ਦਿਲੋਂ ਗੁਹਾਰ ਲਗਾਈ।
ਰਾਜੇ ਮਨ ਰਹਿਮ ਪਿਆ, ਉਸ ਨੇ ਤਤਛਿਨ ਕਰੀ ਰਿਹਾਈ।
ਜਸ 'ਨਰਗਿਸ' ਸਧਨੇ ਦਾ, ਚਮਕਣਾ ਜੁਗ ਜੁਗ ਜੋਨ ਸਵੇਰਾ।
ਰੱਖ ਲਾਜ ਮੁਰੀਦਾ ਦੀ, ਦਾਤਾ! ਮੈਂ ਸਧਨਾ ਜਨ ਤੇਰਾ।

## (ਦੋਹੇ ਸਧਨਾ ਜੀ ਦੇ)

ਪ੍ਰੀਤਮ ਤੁਮਰੇ ਦਰਸ ਕਉ, ਹਮਰੇ ਨੈਨ ਅਧੀਨ॥
ਤਰਫ ਤਰਫ ਜੀਉ ਦੇਤ ਹੈ, ਜਿਉਂ ਬਿਛਰੇ ਜਲ ਮੀਨ॥ ੧੦॥
ਮੈ ਕਪਟੀ ਤੂੰ ਮੇਟਨਾ ਔਗਨ ਸਬ ਮੇਰਾ॥
ਕੂੜਾ ਕਪਟੀ ਰਾਮ ਜੀ, ਸਧਨਾ ਜਨ ਤੇਰਾ॥ ੪॥ ੧॥

# ਝੂਠੀ ਹੈ ਪ੍ਰੀਤ ਜੱਗ ਦੀ

## ਗੀਤ

ਮਨਾ! ਮਾਣ ਹਰੀ ਨਾਮ ਦਾ ਨਜ਼ਾਰਾ ਝੂਠੀ ਹੈ ਪ੍ਰੀਤ ਜੱਗ ਦੀ।
ਚਾਰ ਰੋਜ਼ ਦਾ ਸੁਨਿਹਰੀ ਲਿਸ਼ਕਾਰਾ ਝੂਠੀ ਹੈ ਪ੍ਰੀਤ ਜੱਗ ਦੀ।

ਜਾਂਚਿਆ ਤੇ ਮਾਪਿਆ ਮੈ ਜੱਗ ਦੀ ਮਨੌਤ ਨੂੰ।
ਸਮਝਿਆ ਸਮਾਨ ਦੋਹਾਂ, ਜ਼ਿੰਦਗੀ ਤੇ ਮੌਤ ਨੂੰ।
ਐਂਵੇ ਦਿਸੇ ਸਭ ਕੂੜ ਦਾ ਪਸਾਰਾ।
ਝੂਠੀ ਹੈ ਪ੍ਰੀਤ ਜੱਗ ਦੀ।

ਮਾਤਾ ਪਿਤਾ ਭੈਣ ਭਾਈ, ਸਾਥੀ ਇਹ ਸਰੀਰ ਦੇ।
ਕਿਸੇ ਨਾ ਨਿਭਾਣਾ ਸਾਥ, ਵਕਤ ਅਖੀਰ ਦੇ।
ਮੇਰਾਂ ਛੱਡ ਤੱਕ ਨਾਮ ਦਾ ਸਹਾਰਾ,
ਝੂਠੀ ਹੈ ਪ੍ਰੀਤ ਜੱਗ ਦੀ।

ਰਹਿਣਾ ਨਹੀਂ ਹਮੇਸ਼ਾ ਏਥੇ ਬਾਦਸ਼ਾਹ ਵਜ਼ੀਰਾਂ ਨੇ।
ਵਲੀ ਅਵਤਾਰਾਂ ਰਿਸ਼ੀ ਮੁਨੀ ਗੁਰੂ ਪੀਰਾਂ ਨੇ।
ਜਦੋਂ ਵੱਜ ਗਇਆ ਕੂਚ ਦਾ ਨਗਾਰਾ।
ਝੂਠੀ ਹੈ ਪ੍ਰੀਤ ਜੱਗ ਦੀ।

ਨੇਕੀਆਂ ਕਮਾਉਣ ਵਾਲੇ, ਲਾਹਾ ਖੱਟ ਲੈਣਗੇ।
ਵਦੀ ਦੇ ਵਪਾਰੀ ਅੰਤ, ਖਾਲੀ ਪੱਲੇ ਰਹਿਣਗੇ।
ਹੋਣਾ ਅਮਲਾਂ ਤੇ 'ਨਰਗਿਸ' ਨਿਤਾਰਾ।
ਝੂਠੀ ਹੈ ਪ੍ਰੀਤ ਜੱਗ ਦੀ।

ਮਨਾ! ਮਾਣ ਲੈ ਤੂੰ ਨਾਮ ਦਾ ਨਜ਼ਾਰਾ
ਝੂਠੀ ਹੈ ਪ੍ਰੀਤ ਜੱਗ ਦੀ।
ਚਾਰ ਰੋਜ਼ ਦਾ ਸੁਨਹਿਰੀ ਲਿਸ਼ਕਾਰਾ
ਝੂਠੀ ਹੈ ਪ੍ਰੀਤ ਜੱਗ ਦੀ।

## ਸਧਨਾ ਜੀ ਬਾਰੇ ਸੰਖੇਪ ਜਾਣਕਾਰੀ

ਭਗਤ ਸ੍ਰੀ ਸਧਨਾ ਜੀ ਨਗਰ ਸਿਹਵਾਨ, ਇਲਾਕਾ ਹੈਦਰਾਬਾਦ ਸਿੰਧ ਦੇ ਵਸਨੀਕ ਸਨ। ਇਹ ਭਗਤ ਨਾਮਦੇਵ ਜੀ ਦੇ ਸਮਕਾਲੀ ਸਨ। ਆਪ (ਕਰਮ) ਜਾਤ ਦੇ ਕਸਾਈ ਸਨ। ਚੰਗੇ ਭਾਗਾਂ ਨੂੰ ਸਧਨਾ ਜੀ ਦਾ ਮੇਲ ਜੋਲ, ਸੰਤ ਮਹਾਂਪੁਰਖਾਂ ਨਾਲ ਹੋਇਆ, ਜਿਸ ਕਰਕੇ ਪ੍ਰਮਾਤਮਾ ਦੀ ਭਗਤੀ ਵੱਲ ਲੱਗ ਗਏ। ਇਨ੍ਹਾਂ ਦੀ ਭਗਤੀ ਦਾ ਅਰੰਭ ਮੂਰਤੀ ਪੂਜਾ ਤੋਂ ਹੋਇਆ। ਪਰ ਅੰਤਮ ਅਵਸਥਾ ਵਿਚ ਸਧਨਾ ਜੀ ਪੂਰਨ ਗਿਆਨੀ ਪੁਰਖ ਹੋ ਗਏ। ਸਧਨਾ ਜੀ ਦਾ ਦੇਹਾਂਤ ਪੰਜਾਬ ਵਿਚ ਹੋਇਆ। ਇਨ੍ਹਾਂ ਦਾ ਦੇਹੁਰਾ ਸਰਹੰਦ ਸ਼ਹਿਰ ਦੇ ਨਜ਼ਦੀਕ ਬਣਿਆ ਹੋਇਆ ਹੈ।

ਸਧਨਾ ਜੀ ਦੀ ਬਾਣੀ ਦਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਿਰਫ ਇਕ ਸ਼ਬਦ ਦਰਜ ਹੈ।

## ਸਧਨਾ ਜੀ ਦੀ ਹੋਰ ਬਾਣੀ

ਜਹਿੰ ਮਰਣ ਬਿਆਧੀ ਬਨ ਨਹੀਂ, ਪਾਇਆ ਸੁਭ ਅਸਥਾਨਾ॥
ਕਹੈ ਸਧਨਾ ਸੋ ਸਭ ਘਟ ਬਿਆਪਕ, ਬਿਰਲੇ ਕਾਹੂੰ ਜਾਨਾ॥੩॥੧॥

ਪੋਥੀ ਹੱਥ ਲਿਖਤ (ਸੰਤ ਰਣਧੀਰ ਸਿੰਘ ਜੀ)
ਪ੍ਰਸੰਗ ਲਿਖਿਆ ੯ ਫਰਵਰੀ, ੨੦੦੭।



# ਪ੍ਰਸੰਗ

# ਭਗਤ ਸ੍ਰੀ ਸੈਣ ਜੀ

## ਭਗਤੀ ਲਹਿਰ

# ਬੈਂਤ

ਭਾਰਤਵਰਸ਼ ਜੋ ਧਰਤਿ ਧਰਮਾਤਮਾ ਦੀ :
ਉਤੋਂ ਧਰਮ ਜਦ ਨਜ਼ਰ-ਅੰਦਾਜ ਹੋਇਆ।
ਆਪ 'ਚ ਫੁੱਟਿਆਂ ਹਿੰਦੂ ਰਜਵਾੜਿਆਂ ਤੇ
ਗ਼ੈਰ ਧਾੜਵੀ ਤੁਰਕ ਦਾ ਰਾਜ ਹੋਇਆ।
ਅਰਜਨ, ਭੀਮ ਤੇ ਪੋਰਸ ਪਥੇਰਿਆਂ ਦੇ
ਪੈਰੋਕਾਰਾਂ ਦਾ ਤੇਜ ਅਪਾਹਜ ਹੋਇਆ।
ਜੇ ਕੋਈ ਅਣਖ ਦੀ ਚਿਣਗ ਲੈ ਸੁਲਗਦਾ ਸੀ
ਮੌਸਮ ਦੇਖ ਕੇ ਮੱਠਾ ਮਿਜਾਜ ਹੋਇਆ।
ਲੋਟੂ ਭੇਖੀਆਂ ਪਤਿਤ ਪਾਖੰਡੀਆਂ ਦਾ
ਹੁਕਮਰਾਨ ਅਨਕੂਲ ਕੰਮ-ਕਾਜ ਹੋਇਆ।
ਮਾਰੀ ਮੱਤ, ਮਲੇਸ਼ ਦਾ ਧਾਨ ਖਾ ਕੇ
ਬੋਲੀ ਅਵਰ ਤੇ ਖਾਣਾ ਅਖਾਜ ਹੋਇਆ।
ਬ੍ਰਾਹਮਣ ਕਾਜ਼ੀ ਸਮਾਜੀ ਲੁਟੇਰਿਆਂ ਦਾ
ਵਤਨ ਵਾਸੀ ਮਜ਼ਲੂਮ ਮੁਹਤਾਜ ਹੋਇਆ।
'ਨਰਗਿਸ' ਦਰਦੀ ਦਰਵੇਸ਼ਾਂ ਮਹਾਤਮਾ ਥੀਂ
ਭਗਤੀ ਲਹਿਰ ਦਾ ਤਦੋਂ ਆਗਾਜ਼ ਹੋਇਆ।

ਮਹਾਤਮਾ ਸ੍ਰੀ ਸੈਣ ਜੀ ਆਪਣੇ ਵਕਤ ਦੇ ਪ੍ਰਸਿੱਧ ਭਗਤਾਂ ਵਿੱਚੋਂ ਸਨ। ਉਨ੍ਹਾਂ ਦਾ ਜਨਮ ਬਾਂਧਵਗੜ੍ਹ (ਰੀਵਾ) ਵਿਖੇ, ਨਾਈ ਬ੍ਰਾਦਰੀ ਵਿਚ ਹੋਇਆ। ਸੈਣ ਜੀ ਇੱਥੋਂ ਦੇ ਰਾਜਾ, "ਰਾਜਾ ਰਾਮ" ਦੀ ਮੁੱਠੀ ਚਾਪੀ ਅਤੇ ਮਾਲਿਸ਼ ਕਰਨ ਦੀ ਸੇਵਾ ਕਰਿਆ ਕਰਦੇ ਸਨ। ਉਹ ਬਚਪਨ ਤੋਂ ਹੀ ਬਹੁਤ ਸਿਆਣੇ, ਸੱਚ ਬੋਲਣ ਵਾਲੇ ਅਤੇ ਨਿਰਛਲ ਸੁਭਾਅ ਦੇ ਸਨ। ਜਿਸ ਕਰਕੇ ਉਹ ਵਿਦਵਾਨ ਗਿਆਨੀ ਪੁਰਸ਼ਾਂ ਅਤੇ ਸੰਤ ਮਹਾਤਮਾ ਨਾਲ ਬਹੁਤ ਪ੍ਰੇਮ ਕਰਦੇ ਸਨ।

## ਪਉੜੀ

ਸੈਣ, ਭਗਤ ਭਗਵਾਨ ਦਾ, ਸੁੱਤ ਸ਼ੂਦਰ ਘਰ ਦਾ।
ਸੱਚੀ ਸੁੱਚੀ ਆਤਮਾ, ਸਤਿਗੁਰ ਤੇ ਸ਼ਰਧਾ।
ਬਾਂਧਵਗੜ੍ਹ ਦੇ ਨਿਰਪ ਦਾ, ਇਤਬਾਰੀ ਬਰਦਾ।
ਮਾਲਿਸ਼ ਰੋਜ਼ ਨਰੇਸ਼ ਦੀ, ਝਾਲਾਂਗੇ ਕਰਦਾ।
ਵਕਤ ਨਾਲ ਨਿੱਤ ਹਾਜ਼ਰੀ, ਸੰਤਾਂ ਦੀ ਭਰਦਾ।
ਬੁਰੀ ਸੰਗਤ, ਦੁਸ਼ਕਰਮ ਤੋਂ ਹਰ ਵੇਲੇ ਡਰਦਾ।
ਖੁੱਧਿਆਵੰਤ, ਗ਼ਰੀਬ ਦੀਨ, ਦੁਖੀਆਂ ਤੱਕ ਧਰਦਾ।
'ਨਰਗਿਸ' ਮਿਲਣ ਮਹਾਤਮਾ, ਸਿਰ ਚਰਨੀ ਧਰਦਾ।

ਸੈਣ ਜੀ ਦੀ ਹਯਾਤੀ ਦੇ ਸਮਿਆਂ ਵਿਚ ਨਾਈਆਂ ਦਾ ਕੰਮ ਹੁੰਦਾ ਸੀ। ਨਹੁੰ ਲਾਹੁਣੇ, ਅਮੀਰਾਂ ਦੀ ਮੁੱਠੀ ਚਾਪੀ ਕਰਨੀ, ਮਲ ਮਲ ਕੇ ਇਸ਼ਨਾਨ ਕਰਾਉਣਾ ਤੇ ਬਸਤਰ ਪਹਿਨਾਣਾ। ਇਸ ਤੋਂ ਇਲਾਵਾ ਲੋਕਾਂ ਦਾ ਘਰੋਗੀ ਕੰਮ, ਰਿਸ਼ਤੇ ਨਾਤੇ ਕਰਨ ਲਈ ਯੋਗ ਵਰਾਂ ਦੀ ਢੂੰਡ ਢੂੰਢਾਈ ਕਰਨੀ ਅਤੇ ਬੁੱਤੀਆਂ ਕਰਨ ਦਾ ਕਿੱਤਾ ਵੀ ਕਰਦੇ ਸਨ। ਕਈ ਫੋੜੇ ਫਿਨਸੀਆਂ ਨੂੰ ਮਰ੍ਹਮਪੱਟੀ ਤੇ ਘਾਵਾਂ ਦੀ ਚੀਰ ਫਾੜ ਕਰਨ ਵੀ ਜਾਣਦੇ ਸਨ। ਕੁਝ ਕੁ ਰਾਜਿਆਂ ਤੇ ਅਮੀਰਾਂ ਦੇ ਦਰਬਾਰਾਂ ਵਿਚ ਕਿੱਸੇ ਕਹਾਣੀਆਂ ਵੀ ਸੁਣਾਕੇ ਉਨ੍ਹਾਂ ਨੂੰ ਪ੍ਰਸੰਨ ਕਰਿਆ ਕਰਦੇ ਸਨ। ਸ਼ਾਇਦ ਇਹੀ ਕਾਰਣ ਹੈ ਕਿ ਲੋਕ ਇਨ੍ਹਾਂ ਨੂੰ 'ਰਾਜਾ' ਸੱਦਣ ਲੱਗ ਪਏ ਸਨ। ਪੰਜਾਬ ਵਿਚ ਹੁਣ ਤੀਕ ਨਾਈਆਂ ਨੂੰ ਰਾਜਾ ਕਹਿੰਦੇ ਹਨ।

ਸੈਣ ਜੀ ਭਾਵੇਂ ਰਾਜ ਦਰਬਾਰ ਦੇ ਨਾਈ ਸਨ ਪਰ ਡਿਊਟੀ ਕਰਨ ਤੋਂ ਬਾਅਦ ਕੁਝ ਸਮਾਂ ਪ੍ਰਭੂ-ਭਗਤੀ ਵਿਚ ਹੀ ਗੁਜਾਰਦੇ ਸਨ। ਹੌਲੀ-ਹੌਲੀ ਇਸ ਪਾਸੇ ਲਗਨ ਵਧਦੀ ਗਈ ਤੇ ਫਿਰ ਸੈਣ ਜੀ ਦਾ ਹਰੀ ਭਜਨ ਹੀ ਭੋਜਨ ਬਣ ਗਿਆ। ਹੁਣ ਆਤਮਾ ਦੀ ਤ੍ਰਿਪਤੀ ਪ੍ਰਮਾਤਮਾ ਦਾ ਨਾਮ ਜਪਕੇ ਹੀ ਹੁੰਦੀ ਸੀ। ਇਹ ਨਾਮ ਦਾ ਅੰਮ੍ਰਿਤ ਭੋਜਨ ਸਤਿਸੰਗਤ ਵਿੱਚੋਂ ਪ੍ਰਾਪਤ ਹੁੰਦਾ ਸੀ।

ਸੈਣ ਜੀ ਦੀ ਹਰੀ-ਭਗਤੀ ਦੀ ਸੁਗੰਧ ਇਲਾਕੇ ਵਿਚ ਦੂਰ ਦੂਰ ਤਕ ਆਪਣੀਆਂ

ਖੁਸ਼ਬੋਈਆਂ ਬਿਖੇਰ ਰਹੀ ਸੀ। ਵਿਦਵਾਨ ਗੁਣੀ ਲੋਕ, ਸੰਤ ਮਹਾਤਮਾ ਅਤੇ ਭਜਨ ਮੰਡਲੀਆਂ, ਸੈਣ ਜੀ ਦੀਆਂ ਪ੍ਰੇਮ-ਜੰਜ਼ੀਰਾਂ ਦੀਆਂ ਖਿੱਚੀਆਂ ਹੋਈਆਂ, ਹਮੇਸ਼ਾਂ ਹੀ ਆ ਕੇ ਦਰਸ਼ਨ ਦਿੰਦੀਆਂ ਰਹਿੰਦੀਆਂ ਸਨ।

ਇਕ ਦਿਨ ਸੈਣ ਜੀ ਆਪਣੇ ਘਰੋਂ ਰਾਜ-ਦੁਆਰੇ ਵੱਲ ਜਾ ਰਹੇ ਸਨ, ਅੱਗੋਂ ਆ ਰਹੀ ਸੰਤ ਮੰਡਲੀ ਮਿਲੀ ਆਪਸ ਵਿਚ ਮਿਲਕੇ ਖੁਸ਼ੀ ਦਾ ਇਜ਼ਹਾਰ ਕੀਤਾ, ਕੁਸ਼ਲਾਤ ਆਦਿ ਪੁੱਛੀ ਅਤੇ ਸੈਣ ਜੀ ਨੇ ਉਸ ਦੇ ਗ੍ਰਹਿ ਵਿਖੇ ਪਾਵਨ ਚਰਨ ਪਾਉਣ ਲਈ ਗੁਜ਼ਾਰਿਸ਼ ਕੀਤੀ। ਸੰਤਾਂ ਦੀ ਸ੍ਵੀਕਾਰਤਾ ਪਾ ਕੇ, ਸੈਣ ਜੀ ਆਪਣੇ ਘਰ ਲੈ ਆਏ। ਪ੍ਰਵਾਰ ਨੇ ਰਲ ਮਿਲਕੇ ਮਹਾਂਪੁਰਸ਼ਾਂ ਲਈ ਭੋਜਨ ਤਿਆਰ ਕੀਤਾ ਅਤੇ ਬੜੇ ਸਤਿਕਾਰ ਸਹਿਤ ਛਕਾਇਆ।

ਸੈਣ ਜੀ ਦੇ ਘਰ ਮਹਾਂਪੁਰਖਾਂ ਦੇ ਆਉਣ ਦੀ ਖਬਰ ਸ਼ਹਿਰ ਦੇ ਨਾਮ ਅਭਿਲਾਖੀ ਸੱਜਨਾਂ ਤੱਕ ਪਹੁੰਚੀ ਤਾਂ ਉਹ ਭਾਰੀ ਉਤਸ਼ਾਹ ਨਾਲ ਆਉਣ ਲੱਗੇ, ਪਲਾਂ ਵਿਚ ਹੀ ਬਹੁਤ ਸੰਗਤ ਇਕੱਤ੍ਰ ਹੋ ਗਈ। ਮਹਾਂਪੁਰਸ਼ਾਂ ਨੇ ਸੰਗਤ ਦਾ ਪਿਆਰ ਦੇਖਕੇ, ਸ਼ਾਮਾਂ ਦੇ ਕਥਾ ਕੀਰਤਨ ਦੀ ਸ਼ੁਰੂਆਤ ਕੀਤੀ, ਸਾਰੀ ਸੰਗਤ ਸਮਾਧੀਆਂ ਲਾ ਕੇ ਸਜ ਗਈ ਅਤੇ ਭਜਨਮੰਡਲੀ ਕੀਰਤਨ ਰਾਹੀਂ ਅੰਮ੍ਰਿਤ ਨਾਮ ਦੀ ਵਰਖਾ ਕਰਨ ਲੱਗੀ।

## ਡੋਲੀ ਛੰਦ

ਸੈਣ ਗ੍ਰਹਿ ਸੰਤ ਉਤਰੇ ਰੱਬੀ ਰੰਗ ਨੇ ਛਹਿਬਰਾਂ ਲਾਈਆਂ।
ਸੰਗਤ ਵਹੀਰਾਂ ਘੱਤੀਆਂ ਸਤਿਸੰਗ ਨੇ ਛਹਿਬਰਾਂ ਲਾਈਆਂ।

ਸੱਚੇ ਸੰਤ ਨਾਮ ਮਤਵਾਲੇ।
ਰੂਹਾਂ ਰੱਬ ਨੂੰ ਮਿਲਵਾਣ ਵਾਲੇ।
ਆਏ ਮਾਰਕੇ ਕੁਦਰਤੀ ਚਾਲੇ।
ਘਰ ਸੈਣ ਜੀ ਲਿਆਏ,
ਦੇ ਕੇ ਆਦਰ ਬਿਠਾਏ।
ਭੌਨ ਅੰਗਣ ਸੁਹਾਏ, ਦੈਵੀ ਸੂਰਤਾਂ ਸਬੱਬ ਨਾਲ ਆਈਆਂ।
ਸੈਣ ਗ੍ਰਹਿ ਸੰਤ ਉਤਰੇ ਰੱਬੀ ਰੰਗ ਨੇ ਛਹਿਬਰਾਂ ਲਾਈਆਂ।

ਸੋਅ ਸ਼ਹਿਰ ਦੀ ਸੰਗਤ ਸੁਣ ਪਾ ਕੇ
ਆਏ ਕੀਰਤੀ ਸੁਣਨ ਲਈ ਧਾਕੇ।
ਵੇਹੜੇ ਸੈਣ ਦੇ ਜੁੜੇ ਸਭ ਆ ਕੇ।

ਸੀਸ ਸੰਤਾਂ ਝੁਕਾਉਂਦੇ।
ਭੇਟਾ ਚਰਨੀ ਚੜ੍ਹਾਉਂਦੇ।
ਲੱਖ ਸ਼ੁਕਰ ਮਨਾਉਂਦੇ, ਕਹਿੰਦੇ ਧੰਨ ਮਿਹਰਾਂ ਦੇ ਸਾਈਆਂ।
ਸੈਣ ਗ੍ਰਿਹ ਸੰਤ ਉਤਰੇ, ਰੱਬੀ ਰੰਗ ਨੇ ਛਹਿਬਰਾਂ ਲਾਈਆਂ।
ਪਾਰਬ੍ਰਹਮ ਦੀ ਕੀਰਤੀ ਗਾਈ।
ਸੁਣ ਸੁਣਕੇ ਸੰਗਤ ਮਨ ਭਾਈ।
ਹੋਇਆ ਕੀਰਤਨ ਰੈਨ ਸਬਾਈ।
ਬੈਠੇ ਬਿਰਤੀ ਲਗਾਏ।
ਕੰਮ ਜੱਗ ਦੇ ਭੁਲਾਏ।
ਬੀਤੀ ਰਾਤ ਦਿਹੁੰ ਚੜ੍ਹਾਏ, ਨੂਰ ਨੱਸਿਆ ਹੋਣ ਰੁਸ਼ਨਾਈਆਂ।
ਸੈਣ ਗ੍ਰਿਹ ਸੰਤ ਉਤਰੇ, ਰੱਬੀ ਰੰਗ ਨੇ ਛਹਿਬਰਾਂ ਲਾਈਆਂ।

ਜਿਸ ਵੇਲੇ ਰੈਣਸਬਾਈ ਕੀਰਤਨ ਵਿਚ ਬੈਠੀ ਸੰਗਤ ਪਰ ਨਾਮ ਬਾਣੀ ਦੀ ਵਰਖਾ ਹੋ ਰਹੀ ਸੀ, ਸੈਣ ਜੀ ਦੀ ਐਸੀ ਗਹਿਰੀ ਸੁਰਤ ਜੁੜੀ, ਉਸ ਨੂੰ ਰਾਜੇ ਦੀ ਸੇਵਾ ਦਾ ਖਿਆਲ ਹੀ ਨਾ ਰਿਹਾ। ਭਗਤ ਵਛਲ ਪ੍ਰਮਾਤਮਾ ਜੋ ਆਪਣੇ ਭਗਤਾਂ ਦਾ ਹਰ ਜਗ੍ਹਾ, ਹਰ ਛਿਨ ਖਿਆਲ ਕਰਦਾ ਹੈ।

ਅਪੁਨੇ ਸੇਵਕ ਕੀ ਆਪੇ ਰਾਖੈ, ਆਪੇ ਨਾਮੁ ਜਪਾਵੈ॥
ਜਹ ਜਹ ਕਾਜ ਕਿਰਤਿ ਸੇਵਕ ਕੀ, ਤਹਾ ਤਹਾ ਉਠਿ ਧਾਵੈ॥੧॥
(ਆਸਾ ਮਹਲਾ ੫॥)

ਦੇ ਮਹਾਂਵਾਕ ਅਨੁਸਾਰ ਉਸ ਸੈਣ ਜੀ ਦੀ ਲੱਜਾ ਰੱਖਣ ਲਈ ਹਰੀ ਨੇ ਝੱਟ ਵਸੀਲਾ ਬਣਾ ਦਿੱਤਾ। ਸੰਗਤ ਵਿਚ ਬੈਠੇ, ਕਿਸੇ ਪੁੰਨ ਆਤਮਾ ਪੁਰਸ਼ ਦੇ ਮਨ ਵਿਚ ਆਪਣਾ ਵਾਸ ਕਰਕੇ, ਉਸ ਨੂੰ ਰਾਜੇ ਦੀ ਸੇਵਾ ਕਰਨ ਦੀ ਪ੍ਰੇਰਨਾ ਕੀਤੀ। ਉਹ ਗੁਰਮੁਖ ਸੱਜਣ ਚੁਪੀਤੇ ਹੀ ਸੰਗਤ ਵਿੱਚੋਂ ਉਠਕੇ ਰਾਜੇ ਦੀ ਸੇਵਾ ਵਿਚ ਜਾ ਹਾਜ਼ਰ ਹੋਇਆ ਅਤੇ ਉਸ ਨੇ ਸਰੂਪ ਵੀ ਸੈਣ ਸਰੀਖੇ ਹੀ ਬਣਾ ਲੀਤਾ। ਉਹ ਮਾਨੋਂ ਖੁਦ ਰੱਬ ਹੀ ਸੀ।

## ਕੋਰੜਾ ਛੰਦ

ਬਾਣੀ ਸਭ ਸੁਣਦੇ ਸੁਰਤ ਜੋੜਕੇ
ਜੱਗ ਦੇ ਵਿਹਾਰਾਂ ਵੱਲੋਂ ਮਨ ਮੋੜਕੇ।

ਧਰਕੇ ਧਿਆਨ ਪੁਰਖ ਅਕਾਲ ਦਾ।
ਆਪਣੇ ਜਨਾ ਦੀ ਦਾਤਾ ਪੈਜ ਪਾਲਦਾ।

ਆਪ ਸੁਆਮੀ ਸੈਣ ਦਾ ਸਰੂਪ ਧਾਰਕੇ।
ਰਾਜੇ ਪਾਸ ਪੁੱਜਿਆ ਮੰਡਾਸਾ ਮਾਰਕੇ।
ਦਾਸ ਹਿਤ ਹੋਇਆ ਸੇਵਕ ਭੂਪਾਲ ਦਾ।
ਆਪਣੇ ਜਨਾ ਦੀ ਦਾਤਾ ਪੈਜ ਪਾਲਦਾ।

ਕੀਤੀ ਸਹਿਲਾਕੇ ਮਾਲਿਸ਼ ਕਮਾਲ ਸੀ।
ਤਨੋਂ ਮਨੋਂ ਰਾਜਾ ਹੋ ਗਿਆ ਨਿਹਾਲ ਸੀ।
ਆਇਆ ਨਹੀਂ ਅਨੰਦ ਕਹਿੰਦਾ ਅੱਜ ਨਾਲਦਾ।
ਆਪਣੇ ਜਨਾ ਦੀ ਦਾਤਾ ਪੈਜ ਪਾਲਦਾ।

ਐਸਾ ਜਗਦੀਸ਼ ਜਲਵਾ ਦਿਖਾਲਿਆ।
ਮੁੱਠੀ ਚਾਪੀ ਕਰ ਰਾਜੇ ਨੂੰ ਰੀਝਾ ਲਿਆ।
ਲਖਿਆ ਨਾ ਜਾਵੇ ਚਲਿਤ ਗੋਪਾਲ ਦਾ।
ਆਪਣੇ ਜਨਾ ਦੀ ਦਾਤਾ ਪੈਜ ਪਾਲਦਾ।

ਸਾਧੂਆਂ ਦਾ ਸੰਗ ਜਦੋਂ ਚਾਲੇ ਪਾ ਗਿਆ।
ਸੈਣ ਨੂੰ ਨਰੇਸ਼ ਦਾ ਖਿਆਲ ਆ ਗਿਆ।
ਲੰਘਿਆ ਵਕਤ, ਸੋਚੇ ਸੇਵਾ ਘਾਲਦਾ।
ਆਪਣੇ ਜਨਾ ਦੀ ਦਾਤਾ ਪੈਜ ਪਾਲਦਾ।

ਹੋਲਿਆ ਰਵਾਨੇ ਰਾਜ ਦਰਬਾਰ ਨੂੰ।
ਚਿੱਤ 'ਚ ਧਿਆਵੇ ਪ੍ਰਵਰਦਿਗਾਰ ਨੂੰ।
'ਨਰਗਿਸ' ਜੋ ਸੰਕਟ ਸਿਰਾਂ ਤੋਂ ਟਾਲਦਾ।
ਆਪਣੇ ਜਨਾ ਦੀ ਦਾਤਾ ਪੈਜ ਪਾਲਦਾ।

ਮਹਾਤਮਾ ਨੂੰ ਵਿਦਾ ਕਰਕੇ ਸੈਣ ਆਪਣੀ ਗ਼ੈਰ ਹਾਜ਼ਰੀ ਦੀ ਰਾਜੇ ਪਾਸੋਂ ਖ਼ਿਮਾ ਮੰਗਣ ਲਈ ਰਾਜ ਦਰਬਾਰ ਗਿਆ। ਉਸ ਨੇ ਮਹੱਲਾਂ ਦੇ ਪਹਿਰੇਦਾਰਾਂ ਅਤੇ ਦੂਸਰੇ ਮੁਲਾਜ਼ਮਾਂ ਨੂੰ

ਪੁੱਛਿਆ ਕਿ ਅੱਜ ਇਸ਼ਨਾਨ ਤੋਂ ਬਾਅਦ ਮਹਾਰਾਜਾ ਸਾਹਿਬ ਨੂੰ ਤੇਲ ਕਿਸ ਨੇ ਲਾਇਆ ਸੀ? ਉਨ੍ਹਾਂ ਕਿਹਾ, ਤੂੰ ਆਪ ਹੀ ਤਾਂ ਸੇਵਾ ਕਰਕੇ ਗਿਆ ਹੈਂ। ਇਹ ਸੁਣਕੇ ਸੈਣ ਨੂੰ ਬੜਾ ਅਸਚਰਜ ਹੋਇਆ। ਜਦੋਂ ਅੱਗੇ ਰਾਜੇ ਦੇ ਪੇਸ਼ ਹੋਇਆ, ਤਾਂ ਉਸ ਨੇ ਕਿਹਾ ਸੈਣ! ਹੁਣ ਦੁਬਾਰਾ ਕਿਵੇਂ ਆਇਆ ਹੈਂ? ਸੈਣ ਨੇ ਕਿਹਾ ਹਜ਼ੂਰ! ਅੱਜ ਮੈਂ ਆਪ ਜੀ ਦੀ ਸੇਵਾ ਸਮੇਂ ਹਾਜ਼ਰ ਨਹੀਂ ਹੋ ਸਕਿਆ, ਇਸ ਲਈ ਖਿਮਾਂ ਦੀ ਜਾਚਨ ਕਰਨ ਲਈ ਆਇਆ ਹਾਂ। ਰਾਜੇ ਨੇ ਪੁੱਛਿਆ, ਫਿਰ ਰਾਤੀ ਮੇਰੀ ਸੇਵਾ ਕਰਨ ਵਾਲਾ ਹੋਰ ਕੌਣ ਸੀ? ਤਾਂ ਸੈਣ ਨੇ ਕੁਝ ਸੋਚਕੇ ਕਿਹਾ ਮਹਾਰਾਜ! ਭਗਵਾਨ ਭਗਵ ਵਛਲ ਹੈ, ਉਹ ਆਪਣੇ ਭਗਤਾਂ ਦਾ ਅੰਗੀਕਾਰ ਹੈ, ਐਸੀ ਕਲਾ ਉਸ ਨੇ ਆਪ ਹੀ ਵਰਤਾਈ ਹੈ। ਆਪ ਦੀ ਸੇਵਾ ਖੁਦ ਹਰੀ ਨੇ ਹੀ ਕੀਤੀ ਹੈ। ਇਹ ਸੁਣ ਕੇ ਰਾਜਾ ਕੰਬ ਗਿਆ ਤੇ ਬੋਲਿਆ :-

## ਦੂਤਾਰਾ ਛੰਦ

ਜਦ ਸੈਣ ਭਗਤ ਨੇ ਸੀ, ਨਿਰਪ ਨੂੰ ਇਹ ਬਿਰਤਾਂਤ ਸੁਣਾਇਆ
ਖੁਦ ਭਗਤ ਵਛਲ ਸੁਆਮੀ, ਮੇਰਾ ਰੂਪ ਧਾਰਕੇ ਆਇਆ।
ਇਹ ਸੁਣਕੇ ਰਾਜੇ ਦੇ ਉਡ ਗਏ ਹੋਸ਼ ਡਰਿਆ ਅਤਿ ਜ਼ਿਆਦੇ।
ਕਰ ਸੈਣ ਇਬਾਦਤ ਤੂੰ, ਰਾਮ ਤੋਂ ਮੈਨੂੰ ਮਾਫ ਕਰਾਦੇ।

ਤਦ ਉਠਕੇ ਰਾਜੇ ਨੇ, ਸੈਣ ਦੇ ਪੈਰ ਪਕੜ ਲਏ ਆਕੇ।
ਅਪਰਾਧ ਹੋ ਗਿਆ ਹੈ, ਮੁੜ ਮੁੜ ਆਖ ਰਿਹਾ ਪਛਤਾਕੇ।
ਮੈਂ ਕਿਵੇਂ ਭਰੂੰ ਪਾਪੀ, ਦੰਡ ਇਸ ਪਰਬਤ ਜੈਡ ਗੁਨਾਹ ਦੇ।
ਕਰ ਸੈਣ ਇਬਾਦਤ ਤੂੰ, ਰਾਮ ਤੋਂ ਮੈਨੂੰ ਮਾਫ ਕਰਾਦੇ।

ਸੀ ਰੂਪ-ਸੈਣ ਕਰਕੇ, ਰਾਮ ਜੀ ਸਹੀ ਵਕਤ ਪਰ ਆਇਆ।
ਕਰ ਕੋਮਲ ਸੰਗ ਸੁਆਮੀ ਮੇਰਾ ਬਦਨ ਜਦੋਂ ਸਹਿਲਾਇਆ।
ਸੁਖ ਸਗਲ ਸਵਰਗਾਂ ਦੇ ਮੈਨੂੰ ਮਿਲ ਗਏ ਮੇਰੇ ਭਾ ਦੇ।
ਕਰ ਸੈਣ ਇਬਾਦਤ ਤੂੰ, ਰਾਮ ਤੋਂ ਮੈਨੂੰ ਮਾਫ ਕਰਾਦੇ।

ਜੇ ਇਹ ਉਪਕਾਰ ਕਰੇਂ, ਨਾ ਅਹਿਸਾਨ ਭੁਲਾਵਾਂ ਤੇਰਾ।
ਮੈਂ ਮਨ ਵਿਚ ਧਾਰ ਲਈ, ਅੱਜ ਤੋਂ ਤੂੰ ਮੁਰਸ਼ਿਦ ਹੈਂ ਮੇਰਾ।
ਅੱਜ ਸਮਝ ਪਈ ਮੈਨੂੰ ਨਰਗਿਸ ਭਗਤ ਅਜੀਜ਼ ਖੁਦਾ ਦੇ।
ਕਰ ਸੈਣ ਇਬਾਦਤ ਤੂੰ, ਰਾਮ ਤੋਂ ਮੈਨੂੰ ਮਾਫ ਕਰਾਦੇ।

ਸੈਣ ਜੀ ਦੀ ਜਗ੍ਹਾ ਰਾਜੇ ਨੂੰ ਤੇਲ ਲਾਉਣ ਲਈ ਪ੍ਰਮਾਤਮਾ ਦੇ ਆਉਣ ਬਾਰੇ 'ਭਗਤਮਾਲ ਨਾਭਾ ਜੀ' ਵਿਚ ਇਕ ਛਪਯ ਛੰਦ ਵਿਚ ਇਸ ਤਰ੍ਹਾਂ ਲਿਖਿਆ ਹੈ।

## ਛਪਯ ਛੰਦ

ਪ੍ਰਭੂ ਦਾਸ ਕੇ ਕਾਜ ਰੂਪ ਨਾਯਤਿ ਕੋ ਕੀਨੋ।
ਛਿਪ੍ਰ ਛੁਡਹਰੀ ਗਹੀ, ਪਾਨਿ ਦਰਪਨ ਤਹਿ ਲੀਨੋ।
ਤਾ ਦਿਨ ਤੇ ਤਿਹਿਕਾਲ, ਭੂਪ ਕੇ ਤੇਲ ਲਗਾਇਓ।
ਉਲਟਿ ਰਾਵ ਭਇਓ ਸਿਸ਼ਯ, ਪ੍ਰਗਟ ਪਰਚੋ ਜਬ ਪਾਇਓ।
ਸ਼ਿਆਮ ਰਹਿਤ ਸਨਮੁਖ ਸਦਾ, ਜਿਓਂ ਬੱਛਾ ਹਿਤ ਧੈਨ ਕੇ।
ਬਿਦਤ ਬਾਤ ਜਗ ਜਾਨੀਜੇ, ਹਰਿ ਭਏ ਸਹਾਇਕ ਸੈਨ ਕੇ ॥੬੩ ॥੧੫੧ ॥

ਇਸ ਅਜਾਇਬ ਘਟਨਾ ਦਾ ਰਾਜੇ ਦੇ ਮਨ ਤੇ ਬਹੁਤ ਅਸਰ ਹੋਇਆ। ਹੁਣ ਸੈਣ ਪ੍ਰਤੀ ਉਸ ਦਾ ਵਿਵਹਾਰ ਹੀ ਬਦਲ ਗਿਆ ਸੀ। ਸੈਣ ਜੀ ਨੂੰ ਪ੍ਰਮਾਤਮਾ ਅੱਗੇ ਦੁਆ ਕਰਕੇ ਰਾਜਾ ਉਸਤੋਂ ਹੋਏ ਪਾਪ ਬਖਸ਼ਵਾਉਣ ਲਈ ਬੇਨਤੀਆਂ ਕਰਨ ਲੱਗਾ ਅਤੇ ਸੈਣ ਜੀ ਦਾ ਰਾਜਾ ਸ਼ਿਸ਼ ਬਣ ਗਿਆ। ਇਸ ਪ੍ਰਤੀ ਭਾਈ ਗੁਰਦਾਸ ਜੀ ਇੰਝ ਲਿਖਦੇ ਹਨ।

(ਵਾਰ ੧੦-੧੬)

ਸੁਣ ਪ੍ਰਤਾਪ ਕਬੀਰ ਦਾ, ਦੂਜਾ ਸਿਖ ਹੋਆ ਸੈਣ ਨਾਈ।
ਪ੍ਰੇਮ ਭਗਤ ਰਾਤੀਂ ਕਰੈ, ਭਲਕੇ ਰਾਜ ਦੁਆਰੈ ਜਾਈ।
ਆਏ ਸੰਤ ਪਰਾਹੁਣੇ ਕੀਰਤਨ ਹੋਆ ਰੈਣ ਸਬਾਈ।
ਛੱਡ ਨਾ ਸੱਕੈ ਸੰਤ ਜਨ ਰਾਜ ਦੁਆਰ ਨ ਸੇਵ ਕਮਾਈ।
ਸੈਣ ਰੂਪ ਹਰਿ ਹੋਇਕੈ ਆਯਾ ਰਾਣੇ ਨੋਂ ਰੀਝਾਈ।
ਸਾਧ ਜਨਾ ਨੋ ਵਿਦਾ ਕਰ ਰਾਜ ਦੁਆਰ ਗਇਆ ਸ਼ਰਮਾਈ।
ਰਾਣੇ ਦੂਰਹੁੰ ਸੱਦ ਕੇ ਗਲਹੁੰ ਕਵਾਇ[1] ਖੋਲ ਪੈਨ੍ਹਾਈ।
ਵੱਸ ਕੀਤਾ ਹਉਂ ਤੁਧ ਅਜ ਬੋਲੈ ਰਾਜਾ ਸੁਣੈ ਲੁਕਾਈ।
ਪ੍ਰਗਟ ਕਰੈ ਭਗਤ ਵਡਿਆਈ।

ਭਗਤ ਸੈਣ ਜੀ ਬਾਬਤ 'ਮਹਾਨ ਕੋਸ਼' ਵਿਚ ਇਉਂ ਦਰਜ ਹੈ :

ਸੈਣ ਬਾਂਧਵਗੜ੍ਹ (ਰੀਵਾ) ਰਾਜਾ 'ਰਾਜਾਰਾਮ' ਦਾ ਨਾਈ ਸੀ। ਰਾਮਾਨੰਦ ਦਾ ਸਿੱਖ ਹੋ ਕੇ ਇਹ ਸਾਧੂ ਸੇਵਾ ਪਰਾਇਣ ਹੋਇਆ ਅਤੇ ਉਹ ਸ਼੍ਰੇਣੀ ਦੇ ਭਗਤਾਂ ਵਿਚ ਗਿਣਿਆ ਗਿਆ।

---

1. ਕਵਾਇ-ਪੁਸ਼ਾਕ,

ਸੈਣ ਦੀ ਬੰਸ ਇਸ ਵੇਲੇ ਰੀਵਾ ਵਿਚ ਵਿਦਮਾਨ ਹੈ। ਇਸ ਮਹਾਤਮਾ ਦਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। (ਮਹਾਨ ਕੋਸ਼, ਸਫਾ 172)

ਸੈਣ ਭਗਤ ਜੀ ਦੀ ਬਾਣੀ ਰਚਨਾ ਦਾ ਸਮਾਂ ਸੰਮਤ 1557 ਦੇ ਲਗਭਗ ਮੰਨਿਆ ਜਾਂਦਾ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦਾ ਕੇਵਲ ਇਕ ਸ਼ਬਦ ਧਨਾਸਰੀ ਰਾਗ ਵਿਚ ਦਰਜ ਹੈ[1], ਜੋ ਇਸ ਪ੍ਰਕਾਰ ਹੈ।

## ਧਨਾਸਰੀ ਸ੍ਰੀ ਸੈਣ

ਧੂਪ[੧] ਦੀਪ ਘ੍ਰਿਤ ਸਾਜਿ ਆਰਤੀ ॥
ਵਾਰਨੇ ਜਾਉ ਕਮਲਾ ਪਤੀ ॥ ੧ ॥
ਮੰਗਲਾ ਹਰਿ ਮੰਗਲਾ ॥
ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥ ੧ ॥ ਰਹਾਉ ॥
ਊਤਮ ਦੀਅਰਾ ਨਿਰਮਲ ਬਾਤੀ ॥
ਤੂਹੀ[੨] ਨਿਰੰਜਨ ਕਮਲਾ ਪਾਤੀ ॥ ੨ ॥
ਰਾਮਾ ਭਗਤਿ ਰਾਮਾਨੰਦੁ ਜਾਨੈ ॥
ਪੂਰਨ ਪਰਮਾਨੰਦੁ[੩] ਬਖਾਨੈ ॥ ੩ ॥
ਮਦਨ[੪] ਮੂਰਤ ਭੈ ਤਾਰਿ ਗੋਬਿੰਦੇ ॥
ਸੈਣ ਭਣੈ[੫] ਭਜੁ ਪਰਮਾਨੰਦੇ ॥ ੪ ॥ ੨ ॥

### ਪਦੇ ਦਾ ਭਾਵ ਹੈ :

ਮੈਂ ਕਮਲਾਪਤੀ (ਮਾਇਆ ਦੇ ਮਾਲਕ) ਤੋਂ ਵਾਰਨੇ ਜਾਂਦਾ ਹਾਂ। ਮੇਰੇ ਲਈ ਆਰਤੀ ਦੀ ਸਮੱਗਰੀ, ਧੂਪ ਦੀਪ ਘ੍ਰਿਤ, ਆਰਤੀ ਦਾ ਸਾਜੋ-ਸਾਮਾਨ ਉਸ ਤੋਂ ਵਾਰਨੇ ਜਾਣਾ, ਸਭਨਾਂ ਵਿਚ ਰਮੇ ਹੋਏ (ਰਾਮ) ਰਾਜਾ ਰਾਮ ਦੇ ਗੁਣ ਗਾਉਣੇ ਮੇਰੀ ਆਰਤੀ ਹੈ। ਊਤਮ ਦੀਅਰਾ ਨਿਰਮਲ ਬਾਤੀ, ਮੇਰਾ ਸਭੋ ਕੁਝ ਉਹੋ ਮਾਇਆ ਤੋਂ ਰਹਿਤ 'ਨਿਰੰਜਨ' ਹਰੀ ਤੂੰਹੀ ਹੈਂ। ਤੂੰ ਹੀ ਮਾਇਆਧਾਰੀ (ਕਮਲਾਪਤੀ) ਹੈਂ। (ਨਿਰਗੁਣ ਆਪ ਸਰਗੁਣ ਭੀ ਓਹੀ) ਰਾਮ ਦੀ ਭਗਤੀ ਰਾਮਾਨੰਦ ਜਾਣਦੇ ਹਨ। ਪਰ ਤੇਰੀ ਪ੍ਰਾਪਤੀ ਦੇ ਪਰਮ ਅਨੰਦ ਨੂੰ ਕੌਣ ਬਖਾਨੈ? ਕੋਈ ਕਿਵੇਂ ਕਹਿ ਸਕਦਾ ਹੈ? ਹੇ ਸੁੰਦਰ (ਮਦਨ) ਮੂਰਤਿ (ਸੁੰਦਰਤਾ ਦੇ ਧਾਰਨੀ) ਗੋਬਿੰਦ ਜੀਓ!

---

1. ਧਨਾਸਰੀ ਸ੍ਰੀ ਸੈਣ ਜੀ, ਧੂਪ ਦੀਪ ਘ੍ਰਿਤ..... 1. ਧੂਪ-ਮੈਂ ਅਕਾਲ ਪੁਰਖ ਤੋਂ ਬਲਿਹਾਰੇ ਜਾਂਦਾ ਹਾਂ, ਇਹੋ ਮੇਰੇ ਲਈ ਘਿਉ ਦੀਵਾ ਅਤੇ ਧੂਪ ਰੱਖ ਕੇ ਆਰਤੀ ਕੀਤੀ ਹੋਈ ਹੈ। 2. ਤੂਹੀ-ਸਭ ਕੁਝ ਤੁਸੀਂ ਹੀ। 3. ਪਰਮਾਨੰਦੁ-ਮੇਰੇ ਗੁਰਦੇਵ, 4. ਮਦਨ-ਸੁੰਦਰ ਸਰੂਪ ਵਾਹਿਗੁਰੂ, 5. ਸੈਣ ਭਣੈ-ਸੈਣ ਕਹਿੰਦਾ ਹੈ।

ਮੈਨੂੰ ਭਵਸਾਗਰ ਤੋਂ ਤਾਰ ਲਵੋ। ਸੈਣ ਤੇਰਾ ਭਜਨ ਗਾਉਂਦਾ ਹੋਇਆ, ਪਰਮ ਅਨੰਦ ਦਾ ਰਸ ਮਾਣਦਾ ਰਹਾਂ।

## ਪਉੜੀ

ਮਾਲਿਕ, ਮਾਇਆ-ਪਤੀ ਤੋਂ ਬਲਿਹਾਰੇ ਜਾਵਾਂ।
ਧੂਪ, ਦੀਪ, ਘ੍ਰਿਤ ਆਦਿ ਮੈ ਸਾਮਗਰੀ ਪਾਵਾਂ।
ਜੋ ਸਭਨਾ ਵਿਚ ਰਵਰਿਹਾ ਸ਼ਹੁ ਮੇਰਾ ਸਾਵਾਂ।
ਕਰ ਸਤਿਕਾਰਤ ਆਰਤੀ ਉਸ ਦੇ ਗੁਣ ਗਾਵਾਂ।
ਊਤਮ ਨਿਰਮਲ ਤੇਲ ਪਾ ਹਿਤ ਜੋਤ ਜਗਾਵਾਂ।
ਪੂਰਨ ਪਰਮ ਅਨੰਦ ਸੇ ਸੁਖ ਸਹਿਜ ਸਮਾਵਾਂ।
ਮਦਨ ਮੂਰਤੀ ਛੈਲ ਤੋਂ ਜਿੰਦ ਘੋਲ ਘੁਮਾਵਾਂ।
ਸੈਣ ਕਹੇ ਉਸ ਹਰੀ ਨੂੰ 'ਨਰਗਿਸ' ਨਿਤ ਧਿਆਵਾਂ।

## ਭਗਤ ਸੈਣ ਜੀ[1] ਦੀ ਨਵੀਨਤਮ ਲਿਖਤ ਜੀਵਨੀ, ਵੈਦ ਪਰਮਰਾਮ ਲਿਖਤ

ਭਗਤ ਸੈਣ ਜੀ ਦੀ ਜੀਵਨੀ (ਪੰਜਾਬੀ) ਗੁਰਮੁਖੀ ਵਿਚ ਛਪੀ ਹੋਈ ਮਿਲਦੀ ਹੈ ਜਿਸ ਦਾ ਲੇਖਕ ਵੈਦ ਪਰਸ ਰਾਮ, ਪਿੰਡ ਸੈਲਾ ਖੁਰਦ (ਗੜ੍ਹਸ਼ੰਕਰ ਹੁਸ਼ਿਆਰਪੁਰ) ਹੈ। ਉਹ ਲਿਖਦਾ ਹੈ :

ਭਾਈ ਮੁਕੰਦ ਰਾਇ (ਗੋਹਲਨ ਗੋਤ) ਅਤੇ ਉਸ ਦੀ ਪਤਨੀ ਜੀਵਨ ਦੇਵੀ, ਪਿੰਡ ਸੋਹਲ ਜ਼ਿਲ੍ਹਾ ਅੰਮ੍ਰਿਤਸਰ ਦੇ ਰਹਿਣ ਵਾਲੇ ਸਨ। ਜੋ ਬਹੁਤ ਸ਼ਰੀਫ ਦਸਾਂ ਨਵ੍ਹਾਂ ਦੀ ਕਿਰਤ ਕਰਨ ਵਾਲੇ ਧਾਰਮਿਕ ਪ੍ਰਵਿਰਤੀ ਵਾਲੇ ਸਨ। ਉਨ੍ਹਾਂ ਦੀ ਸ਼ਾਦੀ ਤੋਂ ਸੱਤ ਅੱਠ ਸਾਲ ਬੀਤ ਜਾਣ ਤੋਂ ਬਾਅਦ ਵੀ ਉਨ੍ਹਾਂ ਦੇ ਘਰ ਕੋਈ ਸੰਤਾਨ ਨਾ ਹੋਈ। ਉਨ੍ਹਾਂ ਨੇ ਕਈ ਸੁੱਖਣਾ ਸੁੱਖੀਆਂ, ਪੀਰ ਫਕੀਰ ਮੰਨੇ ਅਤੇ ਤੀਰਥ ਯਾਤਰਾ ਕੀਤੀ, ਪਰ ਕਿਤੋਂ ਵੀ ਮੁਰਾਦ ਪੂਰੀ ਨਾ ਹੋਈ।

ਇਕ ਵਾਰ ਉਨ੍ਹਾਂ ਦੇ ਪਿੰਡ, ਸੰਤ ਗੁਰੀਆ ਜੀ ਦੀ ਸੰਤ ਮੰਡਲੀ ਨਾਲ ਕੁਝ ਮਹਾਤਮਾ ਆਏ। ਉਹ ਲੋਕਾਂ ਨੂੰ ਸਤਿ ਧਰਮ ਦਾ ਉਪਦੇਸ਼ ਦਿੰਦੇ ਅਤੇ ਨੇਕ ਕੰਮ ਕਰਨ ਦੀ ਸਿਖਿਆ ਦਿੰਦੇ। ਇਕ ਦਿਨ ਇਹ ਗੁਰਮੁਖ ਦੰਪਤੀ ਉਨ੍ਹਾਂ ਸਾਧੂਆਂ ਦੇ ਦਰਸ਼ਨ ਕਰਨ ਗਏ। ਸੰਗਤ

1. ਗਿਆਨੀ ਗੁਰਦਿਤ ਸਿੰਘ ਜੀ, 'ਚੰਡੀਗੜ੍ਹ' ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ (ਭਗਤ ਬਾਣੀ ਭਾਗ)

ਵਿਚ ਬੈਠਕੇ ਕਥਾ ਕੀਰਤਨ ਸੁਣਿਆਂ, ਮਹਾਂਪੁਰਖਾਂ ਦੇ ਪ੍ਰਵਚਨ ਸੁਣਕੇ ਮਨ ਨੂੰ ਬਹੁਤ ਸ਼ਾਂਤੀ ਮਿਲੀ। ਮੁਕੰਦ ਰਾਇ ਅਤੇ ਜੀਵਨ ਦੇਵੀ ਸੰਤ ਮਹਾਤਮਾ ਦੇ ਸ਼ਰਧਾਲੂ ਸਨ, ਉਨ੍ਹਾਂ ਨੇ ਸੰਤ ਮੰਡਲੀ ਨੂੰ ਭੋਜਨ ਵਰਜਿਆ। ਅਗਲੇ ਦਿਨ ਸੰਤ ਉਨ੍ਹਾਂ ਦੇ ਘਰ ਪਹੁੰਚ ਗਏ। ਪਤੀ-ਪਤਨੀ ਨੇ ਤਨੋਂ ਮਨੋਂ ਸਾਧੂਆਂ ਦੀ ਸੇਵਾ ਕੀਤੀ। ਪ੍ਰਸ਼ਾਦ ਛਕਾਉਣ ਤੋਂ ਬਾਅਦ ਯਥਾ ਸ਼ਕਤਿ ਮਾਇਆ ਬਸਤ੍ਰ ਆਦਿ ਵੀ ਭੇਟਾ ਕੀਤੇ। ਸੰਤਾਂ ਨੇ ਪ੍ਰਸੰਨ ਹੋ ਕੇ ਸੇਵਕਾਂ ਦੀ ਮਨੋਕਾਮਨਾ ਪੂਰੀ ਹੋਣ ਦੀ ਪ੍ਰਮਾਤਮਾ ਅੱਗੇ ਪ੍ਰਾਰਥਨਾ ਕੀਤੀ ਅਤੇ ਸੰਤ ਗੁਰੀਆ ਜੀ ਨੇ ਆਪਣੀ ਮੌਜ ਵਿਚ ਆਕੇ ਭਾਈ ਮੁਕੰਦ ਅਤੇ ਜੀਵਨ ਦੇਵੀ ਨੂੰ ਮੁਖਾਤਿਬ ਕਰਕੇ ਕਿਹਾ ਤੁਹਾਡੇ ਘਰ ਇਕ ਐਸਾ ਭਗਤ ਪੁੱਤਰ ਪੈਦਾ ਹੋਵੇਗਾ, ਜੋ ਤੁਹਾਡੀਆਂ ਕੁਲਾਂ ਨੂੰ ਤਾਰ ਦੇਵੇਗਾ। ਉਸ ਦਾ ਦਰਸ਼ਨ ਕਰਕੇ ਵੱਡੇ ਵੱਡੇ ਪਾਪੀਆਂ ਦਾ ਉਧਾਰ ਹੋਵੇਗਾ ਅਤੇ ਉਸ ਦੇ ਬਚਨ ਸੁਣਕੇ ਪੱਥਰ ਦਿਲ ਮੋਮ ਹੋਣਗੇ।

## ਪਉੜੀ

ਅੰਮ੍ਰਿਤਸਰ ਦੇ ਪਰਗਣੇ ਪਿੰਡ 'ਸੋਹਲ' ਸੁਹਾਇਆ।
ਗੁਰੀਏ-ਸੰਤ ਮੁਕੰਦ ਨੂੰ ਦੇ ਵਰ ਫੁਰਮਾਇਆ।
ਪੁੱਤ ਤੁਸਾਂ ਘਰ ਜਨਮਸੀ ਲੈ ਤੇਜ ਸਵਾਇਆ।
ਭਗਤੀ ਕਰ ਭਗਵਾਨ ਦੀ ਜਾਣਾ ਵਡਿਆਇਆ।
ਪਾਪੀ ਨਰ ਤਰ ਜਾਣਗੇ ਜਿਸ ਦਰਸ਼ਨ ਪਾਇਆ।
ਰਾਜੇ ਸੀਸ ਨਿਵਾਉਣਗੇ ਤੇ ਜਗਤ ਸਬਾਇਆ।
ਸਹਿਜੇ ਹੀ ਦਰਵੇਸ਼ ਨੇ ਇਹ ਬਚਨ ਅਲਾਇਆ।
'ਨਰਗਿਸ' ਧਰਮੀ ਦੰਪਤੀ ਦਾ ਭਾਗ ਜਗਾਇਆ।

ਸੰਤ ਗੁਰੀਆ ਜੀ ਦੀ ਵਰ ਪਰਾਪਤੀ ਤੋਂ ਬਾਅਦ ਅਗਲੇ ਸਾਲ ਹੀ ਭਾਈ ਮੁਕੰਦ (ਗੋਹਲਨ ਗੋਤ) ਦੇ ਗ੍ਰਿਹ ਵਿਖੇ ਮਾਤਾ ਜੀਵਨ ਦੇਵੀ ਜੀ ਦੀ ਕੁੱਖੋਂ, ਸੰਮਤ 1457 ਮੱਘਰ ਪ੍ਰਵਿਸ਼ਟਾ ਪੂਰਨਮਾਸ਼ੀ ਦੇ ਦਿਨ, ਭਗਤ ਸੈਣ ਜੀ ਦਾ ਜਨਮ ਹੋਇਆ। ਮਾਤਾ ਪਿਤਾ ਨੇ ਇਕਲੌਤੇ ਪੁੱਤਰ ਨੂੰ ਬਹੁਤ ਲਾਡਾਂ ਚਾਵਾਂ ਨਾਲ ਪਾਲਿਆ। ਬਾਲ ਦਾ ਸੁੰਦਰ ਮਨਮੋਹਣਾ, ਅਪੰਗ ਤੇ ਅਰੋਗ ਸਰੀਰ ਸੀ। ਸੋਹਣੇ ਪਾਲਣ-ਪੋਸ਼ਣ ਕਰਕੇ ਜਲਦੀ ਹੀ ਸੋਹਣਾ ਕੱਦ ਕਾਠ ਕਰ ਗਿਆ ਸੀ ਤੇ ਚੇਤੰਨ ਬੁੱਧੀ ਹੋਣ ਕਾਰਣ ਆਪਣੇ ਪ੍ਰਵਾਰ ਦੇ ਦੁਨਿਆਵੀ ਹਾਲਾਤਾਂ ਤੋਂ ਕਿਸ਼ੋਰ ਉਮਰ ਵਿਚ ਹੀ ਵਾਕਫ ਹੋ ਗਿਆ।

ਬਾਰਾਂ ਕੁ ਸਾਲ ਦੀ ਉਮਰ ਹੋਣ ਤੇ ਭੂਆ 'ਸੋਭੀ' ਆਪਣੇ ਪਾਸ ਲਾਹੌਰ ਲੈ ਆਈ ਅਤੇ ਖਲੀਫਾ ਅਜ਼ੀਮ ਖਾਨ ਪਾਸ ਪੜਨੇ ਪਾ ਦਿੱਤਾ ਅਤੇ ਮਾਲਿਸ਼ ਆਦਿ ਦਾ ਕੰਮ ਸਿੱਖਣ ਲੱਗਾ।

ਜਦੋਂ ਸੈਣ ਅਠਾਰਾਂ ਕੁ ਸਾਲਾਂ ਦਾ ਹੋ ਗਿਆ ਤਾਂ ਭੂਆ ਨੇ ਲਾਹੌਰ ਦੇ ਹੀ ਭਾਈ ਜੱਲੋ ਦੀ ਸਪੁਤ੍ਰੀ ਬੀਬੀ ਸਾਹਿਬ ਦੇਵੀ ਨਾਲ ਵਿਆਹ ਕਰ ਦਿੱਤਾ।

ਸੈਣ ਦੇ ਧਾਰਮਿਕ ਵਿਚਾਰ ਸਨ। ਇਸ ਕਰਕੇ ਉਹ ਕੰਮ ਕਾਰ 'ਚੋਂ ਸਮਾਂ ਕੱਢਕੇ ਸੰਤ ਮਹਾਤਮਾ ਦੀ ਸੰਗਤ ਕਰਿਆ ਕਰਦਾ ਸੀ ਅਤੇ ਗਿਆਨ ਚਰਚਾ ਵਿਚ ਵੀ ਹਿੱਸਾ ਲੈਂਦਾ। ਇਕ ਵਾਰ ਸੰਤ ਮੰਡਲੀ ਹਰਦੁਆਰ ਨੂੰ ਚੱਲੀ। ਸੈਣ ਵੀ ਨਾਲ ਹੋ ਤੁਰਿਆ। ਪੈਦਲ ਸਫਰ ਕਰਦੇ, ਪੜਾਅ ਦਰ ਪੜਾਅ ਹਰਦੁਆਰ ਨੂੰ ਜਾ ਰਹੇ ਸਨ। ਇਸ ਸੰਤ ਮੰਡਲੀ ਨਾਲ ਰਸਤੇ 'ਚੋਂ ਇਕ ਸਾਧੂ ਮਿਲਿਆ, ਜੋ ਕਾਫੀ ਬਜ਼ੁਰਗ ਸੀ। ਇਕ ਦਿਨ ਸਾਧੂਆਂ ਨੇ ਇਕ ਕੱਸਬੇ ਦੇ ਕੋਲ ਇਕ ਦੀਰਘ ਬੋਹੜ ਦੇ ਬਿਰਛ ਹੇਠਾਂ ਪੜਾਅ ਕੀਤਾ। ਸਾਧੂ ਆਪਣੇ ਆਪਣੇ ਆਸਣ ਵਿਛਾ ਕੇ ਆਰਾਮ ਕਰਨ ਲੱਗੇ। ਸੈਣ ਆਪਣੇ ਗੋਡੇ ਤੇ ਪੈਰ ਧਰਕੇ ਪਿਆ ਸੀ, ਉਸ ਨਵੇਂ ਰਲੇ ਬਜ਼ੁਰਗ ਸਾਧੂ ਨੇ ਸੈਣ ਦੇ ਪੈਰ ਵਿਚ ਪਦਮ ਰੇਖਾ ਦੇਖੀ। ਉਸ ਨੇ ਆਪਣੀ ਵਿਦਿਆ ਦੇ ਬਲ ਅਨੁਮਾਨ ਲਾ ਕੇ ਸੈਣ ਦੇ ਭਵਿੱਖ ਬਾਬਤ ਬਚਨ ਕਰਦੇ ਹੋਏ ਦੱਸਿਆ ਕਿ ਸੈਣ! ਤੇਰੇ ਪੈਰ ਦੀ ਪਦਮ ਇਹ ਦੱਸ ਰਹੀ ਹੈ ਕਿ ਤੂੰ ਕੋਈ ਮਹਾਨ ਰੁਤਬਾ ਪ੍ਰਾਪਤ ਕਰਨ ਵਾਲਾ ਹੈਂ :-

### ਬੈਂਤ

ਬਾਬਾ ਬੋਲਿਆ ਦੇਖਕੇ ਪਦਮ ਪੈਰੀਂ
ਸੈਣ! ਬਣਨਾ ਤੈਂ ਉਤਮ ਇਨਸਾਨ ਕੋਈ
ਰੇਖਾ ਪੈਰ ਦੇ ਵਿਚ ਦਰਸਾਵੰਦੀ ਏ
ਬੜਾ ਬਣੇਗਾ ਪੁਰਸ਼ ਮਹਾਨ ਕੋਈ।
ਵਿਦਵਾਨ, ਧਰਮਾਤਮਾ, ਬ੍ਰਹਮ ਗਿਆਨੀ,
ਨਿਰਮਲ ਆਤਮਾ ਭਗਤ-ਭਗਵਾਨ ਕੋਈ।
ਜਾਂ ਫਿਰ ਬਣੇਗਾ ਰਾਜਾ ਰਿਆਸਤਾਂ ਦਾ,
ਭਾਰੀ ਭਾਗਸ਼ਾਲੀ ਹੁਕਮਰਾਨ ਕੋਈ।
ਕਿਹਾ ਹੱਸਕੇ ਸੈਣ, ਮਹਾਤਮਾ ਨੂੰ,
ਬਰਤਣ ਮਾਂਜਣੇ, ਬੁੱਤੀਆਂ ਕਾਰ ਸਾਡੀ।
ਮੁੱਠੀ ਚਾਪੀ, ਹਜ਼ਾਮਤਾਂ ਕਰਨ ਜੋਗੀ।
'ਨਰਗਿਸ' ਕੌਮ ਨਹੀਂ ਰਾਜ ਦਰਕਾਰ ਸਾਡੀ।

ਸੰਤ ਬਾਬੇ ਦੇ ਸੈਣ ਜੀ ਬਾਰੇ ਭਵਿੱਖਬਾਣੀ ਕਰਨ ਤੋਂ ਬਾਅਦ ਸਾਰੇ ਸਾਧੂ ਸੈਣ ਜੀ ਦੇ ਵਿਆਕਤੀਤਵ ਵੱਲ ਆਕ੍ਰਸ਼ਿਤ ਹੋ ਗਏ। ਜਿਨ੍ਹਾਂ ਸੰਤਾਂ ਦੇ ਸੰਪ੍ਰਕ ਵਿਚ ਸੈਣ ਪਹਿਲਾਂ

ਆਇਆ ਹੋਇਆ ਸੀ, ਉਹ ਸੰਤ ਬਾਬੇ ਦੀ ਇਸ ਪੇਸ਼ੀਨਗੋਈ ਨਾਲ ਸਹਿਮਤ ਹੋ ਗਏ। ਉਨ੍ਹਾਂ ਦੱਸਿਆ ਕਿ ਸੈਣ ਜੀ ਦੇ ਵੱਸਬ, ਖਿਆਲ ਅਤੇ ਕਰਮ ਕਿਸੇ ਵਿਸ਼ੇਸ਼ ਵਿਅਕਤੀ ਵਾਲੇ ਦੇਖਦੇ ਆ ਰਹੇ ਹਾਂ। ਸੈਣ ਜੀ ਨੂੰ ਹੁਣ ਸਾਰੇ ਸਾਧੂ ਸਤਿਕਾਰਤ ਨਜ਼ਰਾਂ ਨਾਲ ਦੇਖਦੇ ਸਨ ਅਤੇ ਸੈਣ ਜੀ ਵਿਚ ਵੀ ਦਿਨੋਂ ਦਿਨ ਦੈਵੀ ਗੁਣ ਵਿਕਸਤ ਹੁੰਦੇ ਗਏ।

ਸਫਰ ਤੇ ਚਲਦੇ ਹੋਏ ਸੰਤ ਲੋਗ ਹਰਿਦੁਆਰ ਪਹੁੰਚ ਗਏ। ਬਿਸਰਾਮ ਕਰਕੇ ਗੰਗਾ ਇਸ਼ਨਾਨ ਕੀਤੇ ਅਤੇ ਸੰਤ ਮਹਾਤਮਾ ਦੇ ਦਰਸ਼ਨ ਕੀਤੇ। ਪਤਾ ਲੱਗਾ ਕਿ ਕਨਖਲ ਵਿਚ ਸੰਤ ਸਮਾਗਮ ਚੱਲ ਰਿਹਾ ਹੈ, ਜਿਸ ਵਿਚ ਧਰਮ ਦੇ ਮਹਾਨ ਤਤਬੇਤਾ ਪਹੁੰਚੇ ਹੋਏ ਹਨ। ਧਰਮ ਸ਼ਾਸਤ੍ਰ ਦੀਆਂ ਗੰਭੀਰਤਾ ਨਾਲ ਵਿਚਾਰਾਂ ਚੱਲ ਰਹੀਆਂ ਹਨ।

ਇਹ ਸੁਣਕੇ ਸਾਰੇ ਸਾਧੂ ਕਨਖਲ ਦੇ ਸਮਾਗਮ ਵਿਚ ਜਾ ਕੇ ਸ਼ਾਮਲ ਹੋ ਗਏ ਤੇ ਗਿਆਨ ਚਰਚਾ ਵਿਚ ਹਿੱਸਾ ਲੈਣ ਲੱਗੇ। ਇਸ ਸਮੇਂ ਕਿਸੇ ਬ੍ਰਾਹਮਣ ਨੂੰ ਪਤਾ ਲੱਗਾ ਕਿ ਨਵੀਂ ਆਈ ਸੰਤ ਮੰਡਲੀ ਵਿਚ ਇਕ ਸ਼ੂਦਰ ਹੈ, ਉਸ ਨੂੰ ਬਾਹਰ ਨਿਕਾਲ ਦੇਣਾ ਚਾਹੀਦਾ ਹੈ। ਉਹ ਬ੍ਰਾਹਮਣ ਸੈਣ ਜੀ ਨੂੰ ਕੁਰੱਖਤ ਬਚਨ ਬੋਲਿਆ ਤੇ ਉਸ ਨੂੰ ਇਥੋਂ ਚਲੇ ਜਾਣ ਲਈ ਕਿਹਾ। ਬ੍ਰਾਹਮਣ ਦੇ ਬੁਰੇ ਵਤੀਰੇ ਨੂੰ ਦੇਖਕੇ ਨਾਲ ਵਾਲੇ ਸੰਤਾਂ ਨੇ ਉਸ ਨੂੰ ਸਮਝਾਇਆ ਅਤੇ ਦੱਸਿਆ ਕਿ ਭਗਵਾਨ ਦੀ ਬੰਦਗੀ ਕਰਨ ਵਾਲਾ ਸਤਿਸੰਗੀ ਹੈ, ਇਸ ਬਾਰੇ ਇਕ ਬ੍ਰਾਹਮਣ ਮੂੰਹੋਂ ਭੱਦੇ ਸ਼ਬਦ ਸ਼ੋਭਦੇ ਨਹੀਂ ਪਰ ਬ੍ਰਾਹਮਣ ਫਿਰ ਵੀ ਨਾ ਹਟੇ। ਤਾਂ ਇਕ ਸਾਧੂ ਨੇ ਉਸ ਨੂੰ ਪੁੱਛਿਆ ਕਿ ਸ਼ੂਦਰ ਮਾੜਾ ਕਿਉਂ ਹੈ? ਤਾਂ ਬਾਹਮਣ ਬੋਲਿਆ, ਇਹ ਆਪ ਹੀ ਦੱਸੋ ਸ਼ੂਦਰ ਮਾੜਾ ਕਿਉਂ ਨਹੀਂ?

ਤਾਂ ਸੈਣ ਭਗਤ ਜੀ ਨੇ ਸਾਰੇ ਵਿਦਵਾਨਾਂ ਵਿਚ ਬੋਲਕੇ ਚਾਰੇ ਵਰਣਾ ਦੀ ਪਰਿਭਾਸ਼ਾ ਇਓਂ ਬਿਆਨ ਕਰਕੇ ਦੱਸੀ।

## ਕਬਿੱਤ

ਆਰੀਆਂ ਚੋਂ ਮੰਨੂ ਜੀ ਨੇ ਵਰਣ ਬਣਾਏ ਚਾਰ
ਜੈਸਾ ਜੈਸਾ ਕੰਮ ਤੈਸਾ ਨਾਮ ਸੀ ਪੁਕਾਰਿਆ।
ਵਿਦਵਾਨ ਬੰਦਿਆਂ ਨੂੰ ਬ੍ਰਾਹਮਣ ਦਾ ਨਾਮ ਦਿੱਤਾ।
ਸ਼ਸਤ੍ਰ ਚਲਾਉਣ ਵਾਲਿਆਂ ਛੱਤ੍ਰੀ ਉਚਾਰਿਆ।
ਵੈਸ਼ ਨਾਮ ਨਾਲ ਯਾਦ ਕਰਕੇ ਵਿਉਪਾਰੀਆਂ ਨੂੰ
ਸੇਵਕਾਂ ਨੂੰ ਸ਼ੂਦਰ ਬਣਾ ਕੇ ਹੈ ਪਿਛਾਰਿਆ।
'ਨਰਗਿਸ' ਸੰਤ ਲੋਕਾਂ, ਰੱਬ ਦੀ ਲੋਕਾਈ ਜਾਣ
ਸਭ ਨੂੰ ਪਿਆਰ ਸੇ, ਸਮਾਨ ਸਤਿਕਾਰਿਆ।

ਸੈਣ ਜੀ ਨੇ ਦੱਸਿਆ ਕਿ ਪ੍ਰਮਾਤਮਾ ਸਭ ਬੰਦਿਆਂ ਨੂੰ ਬਰਾਬਰ ਦੇ ਹੱਕ ਦੇ ਕੇ ਦੁਨੀਆਂ ਵਿਚ ਘਲਦਾ ਹੈ, ਉਹ ਕਿਸੇ ਨਾਲ ਕੋਈ ਵਿਤਕਰਾ ਨਹੀਂ ਕਰਦਾ। ਹਰ ਇਕ ਇਨਸਾਨ ਲਈ ਪਵਣ, ਪਾਣੀ, ਧਰਤੀ, ਸੂਰਜ ਦੀ ਧੁੱਪ, ਚੰਦ੍ਰਮਾ ਦੀ ਰੌਸ਼ਨੀ, ਬਿਰਛਾਂ ਦੇ ਫਲ, ਅਨਾਜ ਦੀ ਸ਼ਕਤੀ ਤੇ ਸਵਾਦ ਕੁਦਰਤ ਦੀ ਹਰ ਦੇਣ ਹਰ ਇਨਸਾਨ ਲਈ ਹੈ। ਉਸ ਨੇ ਕੋਈ ਵੱਡਾ ਛੋਟਾ ਨਹੀਂ ਬਣਾਇਆ। ਇਹ ਤਾਂ ਜਾਤਾਂ ਪਾਤਾਂ ਬਣਾਕੇ ਮੰਨੂੰ ਜੀ ਨੇ ਆਪਣੀ ਅਸਾਵੀਂ ਨਜ਼ਰ ਨਾਲ ਰੱਬ ਦੇ ਬੰਦਿਆਂ ਵਿਚ ਵੰਡੀਆਂ ਪਾ ਦਿੱਤੀਆਂ ਹਨ।

ਸੈਣ ਜੀ ਦੇ ਇਹ ਸੱਚੇ ਅਤੇ ਭਾਵ ਪੂਰਤ ਬਚਨ ਸੁਣਕੇ, ਕੁਝ ਕੁ ਤੁਅੱਸਬੀ ਈਰਖਾਲੂ ਲੋਕਾਂ ਤੋਂ ਬਿਨਾਂ ਸਭ ਨੇ ਸਹੀ ਮੰਨਿਆ ਅਤੇ ਸਤਿਕਾਰ ਦਿੱਤਾ, ਦੂਰ ਅੰਦੇਸ਼ ਸੰਤਾਂ ਨੇ ਤਾਂ ਸੈਣ ਵਿੱਚੋਂ ਕਿਸੇ ਛੁਪੀ ਪ੍ਰਤਿਭਾ ਦੀ ਝਲਕ ਪਾਈ।

ਇਸ ਤੋਂ ਬਾਅਦ ਸੈਣ ਜੀ, ਭਗਤ ਮੰਡਲੀ ਨਾਲ ਰਲਕੇ ਹਰਿਦੁਆਰ ਤੋਂ ਦਿਲੀ ਆ ਗਏ। ਉਥੋਂ ਹੌਲੀ ਹੌਲੀ ਪਿੰਡਾਂ ਸ਼ਹਿਰਾਂ ਵਿੱਚੋਂ ਵੀ ਵਿਚਰਦੇ ਹੋਏ, ਰਿਆਸਤ ਰੇਵਾ ਦੇ ਬੰਧੇਲਖੰਡ ਦੀ ਪੁਰਾਣੀ ਰਾਜਧਾਨੀ ਬਾਧਵਗੜ ਚਲੇ ਗਏ। ਇਥੇ ਆ ਕੇ ਸੈਣ ਨੇ ਆਪਣਾ ਮਾਲਿਸ਼ ਤੇ ਹਜ਼ਾਮਤ ਵਗੈਰਾ ਦਾ ਦਸਤੀ ਕੰਮ ਸ਼ੁਰੂ ਕਰ ਦਿੱਤਾ। ਕੰਮ ਤੋਂ ਵਿਹਲਾ ਹੋ ਕੇ, ਸੁਭਾ ਸ਼ਾਮ ਸੰਤ ਮਹਾਤਮਾ ਦੀ ਸੰਗਤ ਕਰਿਆ ਕਰੇ।

ਸੈਣ ਨੂੰ ਇਸ ਸ਼ਹਿਰ ਵਿਚ ਆਇਆਂ, ਅਜੇ ਥੋੜਾ ਹੀ ਸਮਾਂ ਹੋਇਆ ਸੀ, ਉਸ ਦੇ ਕੰਮ ਦੀ ਸ਼ਹਿਰ ਦੇ ਲੋਕਾਂ ਵਿਚ ਪ੍ਰਸੰਸਾ ਹੋਣ ਲੱਗ ਪਈ ਕਿ ਸੈਣ ਸੇਵਾ ਕਰਕੇ ਰੂਹਾਂ ਖੁਸ਼ ਕਰ ਦਿੰਦਾ ਹੈ ਤੇ ਲਾਲਚ ਵੀ ਨਹੀਂ ਕਰਦਾ। ਜੇ ਕਿਸੇ ਦੀ ਇਕ ਪਾਈ ਵੱਧ ਚਲੀ ਜਾਵੇ ਤਾਂ ਇਹ ਕਹਿਕੇ ਵਾਪਿਸ ਕਰ ਦਿੰਦਾ ਹੈ ਕਿ ਅੱਗੇ ਜਾ ਕੇ ਸਮੇਤ ਵਿਆਜ ਮੋੜਨਾ ਪਵੇਗਾ। ਸੈਣ ਦੀ ਇਮਾਨਦਾਰੀ ਅਤੇ ਚੰਗੇ ਕੰਮ ਦੀ ਕਿਸੇ ਨੇ ਰਾਜੇ ਪਾਸ ਗੱਲ ਕੀਤੀ ਤਾਂ ਉਸ ਨੇ ਸੈਣ ਨੂੰ ਆਪਣਾ ਪੱਕਾ ਹੀ ਟਹਿਲੀਆ ਰੱਖ ਲਿਆ ਤੇ ਫਿਰ ਸੈਣ ਆਪਣਾ ਪ੍ਰਵਾਰ ਵੀ ਇਥੇ ਹੀ ਲੈ ਆਇਆ।

## ਦਵੈਯਾ ਛੰਦ

ਰਾਜਾ ਜੈ ਸਿੰਘ ਪਾਸ ਨੌਕਰੀ, ਸੈਣ ਭਗਤ ਨੇ ਲੀਤੀ
ਬਹੁਤ ਲਗਨ ਦੇ ਨਾਲ ਨਿਰਪ ਦੀ ਮਰਦਨ[1] ਸੇਵਾ ਕੀਤੀ।
ਟਹਿਲ-ਸੰਭਾਲ ਮਹਿਲ ਵਿਚ ਕਰਕੇ, ਫੇਰ ਸੰਗਤ ਵਿਚ ਜਾਵੇ।
ਸੈਣ ਕਰੇ ਸੰਤਾਂ ਦੀ ਸੇਵਾ, ਭਜਨ ਹਰੀ ਦਾ ਗਾਵੇ।

1. ਮਰਦਨ-ਮਾਲਿਸ਼, ਮੁੱਠੀ ਚਾਪੀ, ਮਸਲਣਾ,

ਪੂਰਨ ਤੌਰ ਸਮਰਪਿਤ ਹੋਕੇ, ਟਹਿਲ ਦਿਲੋਂ ਲਾ ਕਰਦਾ।
ਵਕਤ ਬਚਾਕੇ ਸਾਧ ਜਨਾਂ ਦੀ ਰੋਜ਼ ਹਾਜ਼ਰੀ ਭਰਦਾ।
ਥੋੜਾ ਸੌਂਵੇ[2] ਥੋੜ੍ਹਾ ਬੋਲੇ, ਥੋੜਾ ਹੀ ਖੁਦ ਖਾਵੇ।
ਸੈਣ ਕਰੇ ਸੰਤਾਂ ਦੀ ਸੇਵਾ, ਭਜਨ ਹਰੀ ਦਾ ਗਾਵੇ।

ਇਕ ਦਿਨ ਐਸਾ ਚਮਤਕਾਰ ਸੀ, ਭਗਤ ਵਛਲ ਦਿਖਲਾਇਆ।
ਜਗ੍ਹਾ ਸੈਣ ਦੀ ਆਪ ਆਣਕੇ, ਰਾਜੇ ਨੂੰ ਰੀਝਾਇਆ।
ਜਿਥੇ ਲੋੜ ਭਗਤ ਨੂੰ ਪੈਂਦੀ, ਤਹਾਂ ਤਹਾਂ ਉਠ ਧਾਵੇ।
ਸੈਣ ਕਰੇ ਸੰਤਾਂ ਦੀ ਸੇਵਾ, ਭਜਨ ਹਰੀ ਦਾ ਗਾਵੇ।

ਉੱਠੀ ਉਮੰਗ ਸੈਣ ਦੇ ਹਿਰਦੇ, ਵਸਾਂ ਬਨਾਰਸ ਜਾ ਕੇ।
ਬਾਕੀ ਉਮਰ ਬਿਤਾਵਾਂ ਉਥੇ, ਗੁਣ ਮਾਲਕ ਦੇ ਗਾਕੇ।
ਜੀਵਨ ਕਰਾਂ ਸਮਰਪਿਤ ਉਸ ਦੇ, ਛੱਡ ਦੁਨੀਆਂ ਦੇ ਦਾਵੇ।
ਸੈਣ ਕਰੇ ਸੰਤਾਂ ਦੀ ਸੇਵਾ, ਭਜਨ ਹਰੀ ਦਾ ਗਾਵੇ।

ਦੱਸ ਰਾਜਨ ਨੂੰ ਇੱਛਾ ਦਿਲ ਦੀ, ਨਿਮਰ ਬੇਨਤੀ ਕੀਤੀ।
ਦਾਨਸ਼ਮੰਦ[3] ਨਿਰਪ ਨੇ ਸੁਣਕੇ, ਸਵੀਕਾਰ ਕਰ ਲੀਤੀ।
ਥੋੜੀ ਯਾਦ ਸਤਾਉਣਾ ਮੈਨੂੰ, ਜੈ ਸਿੰਘ ਬਿਨੈਂ ਅਲਾਵੇ।
ਸੈਣ ਕਰੇ ਸੰਤਾਂ ਦੀ ਸੇਵਾ, ਭਜਨ ਹਰੀ ਦਾ ਗਾਵੇ।

ਦੇਖ ਸੈਣ ਨੇ ਪਿਆਰ ਭੂਪ ਦਾ, ਦਿੱਤੀ ਕੌਸ[4] ਨਿਸ਼ਾਨੀ।
ਆਖ ਅਲਵਿਦਾ ਬਾਧਵਗੜ ਨੂੰ, ਛੱਡ ਤੁਰਿਆ ਰਾਜਧਾਨੀ।
'ਨਰਗਿਸ' ਰਾਮਾਨੰਦ ਮੁਰਸ਼ਿਦ ਨੂੰ, ਆ ਕੇ ਸੀਸ ਨਿਵਾਵੇ।
ਸੈਣ ਕਰੇ ਸੰਤਾਂ ਦੀ ਸੇਵਾ, ਭਜਨ ਹਰੀ ਦਾ ਗਾਵੇ।

ਸੈਣ ਜੀ ਕਾਂਸ਼ੀ (ਬਨਾਰਸ) ਵਿਚ ਰਹਿਕੇ ਤਪੱਸਿਆ ਕਰਨ ਲੱਗੇ। ਭਗਤ ਨਾਮਦੇਵ ਜੀ, ਰਵਿਦਾਸ ਜੀ, ਭਗਤ ਧੰਨਾ ਜੀ ਤੇ ਤ੍ਰਿਲੋਚਨ ਜੀ, ਇਥੇ (ਕਾਂਸ਼ੀ) ਆ ਕੇ ਸੈਣ ਨੂੰ ਮਿਲਕੇ ਜਾਇਆ ਕਰਦੇ ਸਨ। ਇਨ੍ਹਾਂ ਭਗਤਾਂ ਤੋਂ ਇਲਾਵਾ ਹੋਰ ਸੰਤ ਮਹਾਤਮਾ ਵਿਦਵਾਨ,

---

2. ਥੋੜਾ ਸਵਣਾ ਖਾਵਣਾ, ਥੋੜਾ ਬੋਲਣ, ਗੁਰਮਤਿ ਪਾਏ (ਭਾਈ ਗੁਰਦਾਸ) 3. ਦਾਨਸ਼ਮੰਦ-ਬੁਧੀਵਾਨ, ਚਤਰ, ਗਿਆਨੀ, 4. ਕੌਸ-ਖੜਾਂਵ, ਪਊਏ, ਪਾਦੁਕਾ, ਖਰਾਂਉ।

ਗਿਆਨੀ ਪੁਰਸ਼ ਮਿਲਦੇ ਰਹਿੰਦੇ ਸਨ। ਇਥੇ ਬਹੁਤ ਸੋਹਣਾ ਸਤਿਸੰਗ ਬਣਿਆ ਰਿਹਾ। ਬਾਰਾਂ ਸਾਲ ਦੇ ਕਰੀਬ ਸੈਣ ਜੀ ਨੇ ਬਨਾਰਸ ਰਾਮਾਨੰਦ ਜੀ ਦੇ ਪਾਸ ਰਹਿਕੇ ਤਪੱਸਿਆ ਕੀਤੀ। ਬਾਧਵਗੜ੍ਹ ਵਾਲੇ ਸ਼ਰਧਾਲੂ ਰਾਜਾ ਸਾਹਿਬ ਸੈਣ ਜੀ ਦੇ ਦਰਸ਼ਨ ਕਰਨ ਕਾਂਸ਼ੀ ਆਏ ਅਤੇ ਸਤਿਕਾਰ ਸਹਿਤ ਪੰਜ ਸੌ ਮੋਹਰ ਭੇਟਾ ਕੀਤੀ।

## ਪਉੜੀ

ਸੈਣ ਭਗਤ ਧਰਮਾਤਮਾ ਰਾਜੇ ਮਨ ਭਾਇਆ।
ਪਾਵਨ ਰੂਹ ਦੇ ਦਰਸ ਲਈ ਸੀ ਮਨ ਸਧਰਾਇਆ।
ਬਾਧਵਗੜ੍ਹ ਤੋਂ ਤੁਰ ਪਿਆ ਕਾਂਸ਼ੀ ਜੀ ਆਇਆ।
ਸਨਮੁਖ ਸੈਣ ਨਿਹਾਰ ਕੇ ਤਨ ਮਨ ਸੀਤਲਾਇਆ।
ਆਦਰ ਦੇ ਕੇ ਭਗਤ ਨੇ ਰਾਜਾ ਗਲ ਲਾਇਆ।
ਦਾਨ ਦੇਣ ਲਈ ਨਿਰਪ ਦਾ ਮਨ ਅਧਿਕ ਉਮਾਹਿਆ।
ਬਦਰਾ ਪੰਜ ਸੌ ਮੋਹਰ ਦਾ ਭਰ ਭੇਟ ਚੜ੍ਹਾਇਆ।
'ਨੂਰ' ਭਗਤ ਦੇ, ਭੂਪ ਨੇ ਚਰਨੀ ਸਿਰ ਨਿਆਇਆ।

ਭਗਤ ਸੈਣ ਜੀ ਦੇ ਦਰਸ਼ਨ ਕਰਕੇ ਰਾਜੇ ਦੇ ਮਨ ਨੂੰ ਬਹੁਤ ਸੁਖ ਮਹਿਸੂਸ ਹੋਇਆ। ਹਰੀ ਦੇ ਸੱਚੇ ਭਗਤਾਂ ਦੇ ਦਰਸ਼ਨ ਹਮੇਸ਼ਾਂ ਹੀ ਮਨ ਦੀ ਤਪਤ ਬੁਝਾਉਂਦੇ ਹਨ। ਰਾਜੇ ਨੇ ਸੈਣ ਜੀ ਨੂੰ ਪੰਜ ਸੌ ਮੋਹਰਾਂ ਦੀ ਥੈਲੀ ਭੇਟਾ ਕੀਤੀ। ਸੈਣ ਜੀ ਨੇ ਕਿਹਾ ਰਾਜਨ! ਇਹ ਤੇਰੀ ਮਾਇਆ ਅਸੀਂ ਤੇਰੇ ਪਾਸੋਂ ਹੁਣ ਨਹੀਂ, ਅਗਲੇ ਜਨਮ ਪ੍ਰਾਪਤ ਕਰਾਂਗੇ।

## ਕਬਿੱਤ

ਸੈਣ ਕਹਿੰਦਾ, ਰਾਜਨ! ਇਹ ਮਾਇਆ ਤੇਰੀ ਭੇਟਾ ਕੀਤੀ,
ਤੇਰੇ ਪਾਸੋਂ ਅੱਜ ਅਸੀਂ ਲੈਣੀ ਨਹੀਂ ਚਾਹਾਵਾਂਗੇ।
ਥੋੜ੍ਹੇ ਸਮੇਂ ਤਾਂਈ ਅਸੀਂ ਅਸਲੀ ਟਿਕਾਣੇ ਜਾਣਾ,
ਏਥੇ ਅਸੀਂ ਹਾਲੇ ਕੁਝ ਹੋਰ ਸਮਾਂ ਲਾਵਾਂਗੇ।
ਨਾਨਕ ਗੁਰੂ ਜੀ ਜਦੋਂ ਦਸਵੇਂ ਸਰੂਪ ਆਏ,
ਉਸ ਵੇਲੇ ਭੇਟਾ ਤੇਰੀ ਅਸੀਂ ਅਪਨਾਵਾਂਗੇ।
'ਨਰਗਿਸ ਜੀ' ਆਉਣਗੇ ਗੋਬਿੰਦ ਸਿੰਘ ਜਦੋਂ ਜੱਗ
ਸੀਸ ਭੇਟ ਦੇ ਕੇ ਪੰਥ ਖਾਲਸਾ ਚਲਾਵਾਂਗੇ।

ਇਹ ਬਚਨ ਕਰਕੇ ਸੈਣ ਜੀ ਨੇ ਮੋਹਰਾਂ ਰਾਜੇ ਨੂੰ ਵਾਪਿਸ ਕਰ ਦਿੱਤੀਆਂ। ਰਾਜੇ ਨੇ ਇਹ ਭਗਤ ਜੀ ਦੀ ਅਮਾਨਤ ਸਮਝਕੇ ਸਾਂਭ ਕੇ ਰੱਖ ਦਿੱਤੀਆਂ।

ਸੈਣ ਜੀ ਰਾਮਾਨੰਦ ਜੀ ਦੇ ਡੇਰੇ ਇਕ ਕੋਠੜੀ ਵਿਚ ਤਪੱਸਿਆ ਕਰਨ ਲੱਗੇ। ਇਥੇ ਉਨ੍ਹਾਂ ਨੂੰ ਮਿਲਣ ਵਾਸਤੇ ਉਸ ਸਮੇਂ ਦੇ ਮਹਾਨ ਭਗਤ-ਲੋਕ ਆਉਂਦੇ ਅਤੇ ਗਿਆਨ ਚਰਚਾ ਕਰਦੇ। ਇਕ ਵਾਰ ਉਨ੍ਹਾਂ ਦੇ ਗੁਰਭਾਈ ਨਾਮਦੇਵ ਜੀ, ਕੁਝ ਹੋਰ ਵਿਦਵਾਨ ਮਹਾਤਮਾਂ ਸਮੇਤ, ਸੈਣ ਜੀ ਪਾਸ ਆਏ ਤੇ ਗਿਆਨ ਗੋਸਟਾਂ ਕੀਤੀਆਂ। ਕੁਝ ਦਿਨ ਇਥੇ ਬਿਤਾਕੇ ਜਦ ਵਾਪਿਸ ਜਾਣ ਲੱਗੇ, ਤਾਂ ਸੈਣ ਜੀ ਨੇ ਨਾਮਦੇਵ ਜੀ ਨੂੰ ਆਪਣੇ ਅੰਤਮ ਸਮੇਂ ਬਾਰੇ ਕੁਝ ਬਚਨ ਇਓਂ ਕਹੇ।

## ਕਾਫੀ

ਕਿਹਾ ਸੈਣ ਨੇ ਨਾਮਦੇਵ ਨੂੰ ਅਸਾਂ ਪੈਰ ਪਰਤਾਉਣਾ ਏਂ।
ਜਿਸ ਨਿਰਗੁਣ 'ਚੋਂ ਪ੍ਰਗਟ ਹੋਏ ਉਸ ਵਿਚ ਫੇਰ ਸਮਾਉਣਾ ਏਂ।
ਕੁਝ ਦਿਨ ਬਾਕੀ ਰਹਿ ਗਏ ਸਾਡੇ ਦਿਵਸ ਅਖੀਰੀ ਆਉਣਾ ਏਂ।
ਮਿਰਤ ਮੜੋਲੀ ਦੇਹ ਸਾਡੀ ਨੂੰ ਬਿਲੇ ਆਪ ਨੇ ਲਾਉਣਾ ਏਂ।
ਦੁਨੀਦਾਰ ਸਨਬੰਧੀ ਜਿਹੜੇ ਉਨਾਂ ਨੂੰ ਸਮਝਾਉਣਾ ਏਂ।
ਘਰ ਪਰਤੇ ਦਾ ਸ਼ੋਕ ਮਨਾਕੇ ਜੱਗ ਨੂੰ ਨਹੀਂ ਦਿਖਾਉਣਾ ਏਂ।
ਭਾਣੇ ਦੇ ਵਿਚ ਰਹਿਕੇ ਸਭ ਨੇ ਰੱਬ ਦਾ ਸ਼ੁਕਰ ਮਨਾਉਣਾ ਏਂ।
'ਨਰਗਿਸ' ਛੋਡ ਗੰਧਰਬ ਨਗਰ ਨੂੰ ਬੇਗਮਪੁਰ ਘਰ ਪਾਉਣਾ ਏਂ।

ਸੈਣ ਜੀ ਦੀ ਮਨਸ਼ਾ ਮੁਤਾਬਿਕ ਉਨ੍ਹਾਂ ਦੇ ਅੰਤਮ ਸਮੇਂ ਤਕ ਭਗਤ ਨਾਮਦੇਵ ਜੀ ਉਨ੍ਹਾਂ ਦੇ ਪਾਸ ਹੀ ਰਹੇ। ਸੈਣ ਜੀ ਦੇ ਦੇਹ ਤਿਆਗਣ ਤੋਂ ਬਾਅਦ ਉਨ੍ਹਾਂ ਦੀ ਇਹ ਖਬਰ ਸੈਣ ਜੀ ਦੇ ਪੁੱਤਰਾਂ ਪਾਸ ਪੰਜਾਬ ਭੇਜੀ, ਸੈਣ ਜੀ ਦਾ ਪ੍ਰੇਮੀ ਰਾਜਾ ਜੋ ਬਫਾਤ ਪਾ ਚੁੱਕਾ ਸੀ, ਉਸ ਦੇ ਵਾਰਸ (ਉਸ ਦੇ ਭਰਾ) ਨੂੰ ਰੀਵਾ ਖਬਰ ਪੁਚਾਈ ਤੇ ਆਪਣੀ ਭਗਤ ਮੰਡਲੀ, ਤ੍ਰਿਲੋਚਨ ਜੀ ਰਵਿਦਾਸ ਜੀ, ਧੰਨਾ ਜੀ ਨੂੰ ਕਾਂਸ਼ੀ ਬੁਲਾਇਆ।

ਰਾਮਾਨੰਦ ਜੀ ਦੇ ਕੁਝ ਸ਼ਿਸ਼ ਅਤੇ ਹੋਰ ਤੱਤ ਬੇਤਾ ਮਹਾਤਮਾ ਲੋਕ, ਵਿਦਵਾਨ, ਕਾਫੀ ਸ਼ੁਮਾਰ ਵਿਚ ਉਥੇ ਮੌਜੂਦ ਸਨ। ਸਾਰਿਆਂ ਨੇ ਭਗਤ ਸੈਣ ਜੀ ਪ੍ਰਤੀ ਪ੍ਰਾਰਥਨਾ ਕੀਤੀਆਂ। ਸੈਣ ਜੀ ਦੀ ਅਰਥੀ ਨੂੰ ਭਗਤ ਤ੍ਰਿਲੋਚਨ ਜੀ, ਭਗਤ ਰਵਿਦਾਸ ਜੀ, ਭਗਤ ਧੰਨਾ ਜੀ ਅਤੇ ਸੈਣ ਜੀ ਦੇ ਸਪੁਤ੍ਰ ਨੇ ਮੋਢਾ ਦਿੱਤਾ। ਉਨ੍ਹਾਂ ਦੇ ਦੇਹ ਸੰਸਕਾਰ ਤੋਂ ਬਾਅਦ ਵਾਪਿਸ ਰਾਮਾਨੰਦ ਜੀ ਦੇ ਡੇਰੇ ਪਹੁੰਚ ਕੇ, ਇਕ ਚੰਗਾ ਸੋਹਣਾ ਸਮਾਗਮ ਕੀਤਾ। ਜਿਸ ਵਿਚ ਕਥਾ, ਕੀਰਤਨ ਤੇ ਬ੍ਰਹਮ ਵਿਚਾਰ ਹੋਈ ਅਤੇ ਰੀਵਾ ਦੇ ਰਾਜੇ ਨੇ ਕੁਝ ਧਨ ਰਾਸ਼ੀ ਭੇਟਾ ਕਰਕੇ (ਸਾਚੇ ਨਾਮ ਕੀ

ਲਾਗੈ ਭੂਖ) ਪਾਵਨ ਗੁਰਵਾਕ ਦੇ ਮੁਤਾਬਿਕ ਤਲਬਗਾਰ ਹੋ ਸੰਤ ਮੰਡਲੀ ਅੱਗੇ ਹੱਥ ਜੋੜਕੇ ਗੁਜ਼ਾਰਿਸ਼ ਕੀਤੀ ਕਿ ਕੋਈ ਪ੍ਰਮਾਰਥ ਦਾ ਬਚਨ ਹੋਰ ਵੀ ਸੁਨਾਉਣ ਜਿਸ ਨਾਲ ਇਸ ਕਲਜੁਗ ਦੀ ਕਾਲਖ ਤੋਂ ਬਚਣ ਲਈ ਉਜਾਲਾ ਹੋਵੇ ਤੇ ਬੁੱਧੀ ਨਿਰਮਲ ਹੋ ਸਕੇ।

ਰਾਜੇ ਦੀ ਪਰਮਾਰਥ ਦੇ ਬਚਨ ਲਈ ਇਹ ਉਤਸੁਕਤਾ ਦੇਖਕੇ ਭਗਤਾਂ ਵਿੱਚੋਂ ਭਗਤ ਤ੍ਰਿਲੋਚਨ ਜੀ ਨੇ ਸਭ ਦੁਨੀਦਾਰਾਂ ਨੂੰ ਮੁਖ਼ਾਤਬ ਕਰਕੇ ਕੁਝ ਬਚਨ ਕਲਜੁਗ ਦੇ ਕੁਲੱਛਣਾ ਨੂੰ ਉਜਾਗਰ ਕਰਨ ਲਈ ਇਸ ਪ੍ਰਕਾਰ ਕੀਤੇ :

## ਗੀਤ

ਸੁਨੋ ਸਭ ਦੁਨੀਆਂ ਵਾਲੇ, ਕਲੂ ਦੇ ਕਹਾਂ ਹਵਾਲੇ।
ਪਾਪਾਂ ਦੀ ਛਾ ਗਈ ਨ੍ਹੇਰੀ, ਰਾਤ ਹੈ ਕਾਲੀ।

ਨਹੀਂ ਰਿਹਾ ਸੰਸਾਰ ਦੇ ਪੱਲੇ ਸਿਦਕ ਈਮਾਨ,
ਸਚ ਕਿਨਾਰੇ ਰਹਿ ਗਿਆ, ਕੂੜ ਫਿਰੇ ਪਰਧਾਨ।
ਮੈਂ ਭਾਲ ਵਿਕੁੰਨੀ ਹੋਈ, ਅੰਧੇਰੇ ਰਾਹ ਨਾ ਕੋਈ।
ਪਾਪਾਂ ਦੀ ਛਾ ਗਈ ਨ੍ਹੇਰੀ, ਰਾਤ ਹੈ ਕਾਲੀ,
ਸੁਨੋ ਸਭ ਦੁਨੀਆਂ ਵਾਲੇ, ਕਲੂ ਦੇ ਕਹਾਂ ਹਵਾਲੇ।

ਸਭ ਦੀ ਮਾਇਆ ਵਾਸਤੇ ਲੱਗੀ ਦਿਸਦੀ ਦੌੜ,
ਕਰਮ ਧਰਮ ਇਖਲਾਕ ਦਾ ਹੋਇਆ ਡੱਗਾ ਚੌੜ
ਕਤਲ ਤੇ ਡਾਕੇ ਚੋਰੀ ਦਗ਼ਾ ਅਰ ਸੀਨਾ-ਜ਼ੋਰੀ
ਪਾਪਾਂ ਦੀ ਛਾ ਗਈ ਨ੍ਹੇਰੀ, ਰਾਤ ਹੈ ਕਾਲੀ,
ਸੁਨੋ ਸਭ ਦੁਨੀਆਂ ਵਾਲੇ, ਕਲੂ ਦੇ ਕਹਾਂ ਹਵਾਲੇ।

ਪੁੱਤ ਸੁਣੇ ਨਾ ਬਾਪ ਦੀ, ਮਾਂ ਦੀ ਮੰਨੇ ਨਾ ਧੀ,
ਲੋਕਾਂ ਆਪੋ ਆਪਣੀ, ਮੈਂ ਆਪਣੀ ਪਈ,
ਭਰਾ ਦੇ ਭਾਈ ਵੈਰੀ, ਤੱਕੇ ਅੱਖ ਕੌੜੀ ਕੈਰੀ,
ਪਾਪਾਂ ਦੀ ਛਾ ਗਈ ਨ੍ਹੇਰੀ, ਰਾਤ ਹੈ ਕਾਲੀ,
ਸੁਨੋ ਸਭ ਦੁਨੀਆਂ ਵਾਲੇ, ਕਲੂ ਦੇ ਕਹਾਂ ਹਵਾਲੇ।

ਰਾਜੇ ਜ਼ੁਲਮ ਕਮਾਵੰਦੇ, ਪਬਲਿਕ ਮੰਦੇ ਹਾਲ,
ਢੋਲ ਵਜਾਕੇ ਲੁੱਟਦੇ, ਭੇਖੀ ਕੁਟਿਲ ਚੰਡਾਲ,
ਪੁਲਸੀਏ ਬੁੱਚੜ ਕਸਾਈ, ਮੁੰਡੇ ਚੁੱਕ ਮੰਗਣ ਮੁੜਾਈ,
ਪਾਪਾਂ ਦੀ ਛਾ ਗਈ ਨ੍ਹੇਰੀ, ਰਾਤ ਹੈ ਕਾਲੀ,
ਸੁਨੋ ਸਭ ਦੁਨੀਆਂ ਵਾਲੇ, ਕਲੂ ਦੇ ਕਹਾਂ ਹਵਾਲੇ।

ਝੂਠੇ ਆਗੂ ਧਰਮ ਦੇ, ਧਰਮਸਥਾਨ ਪਲੀਤ,
ਮੂੰਹੋਂ ਮਿੱਠਾ ਬੋਲਦੇ, ਅੰਦਰੋਂ ਬਦ ਬਦਨੀਤ,
ਪਖੰਡੀਆਂ ਲਾਈਆਂ ਫਾਹੀਆਂ, ਅਸਮਤਾਂ ਤੱਕਣ ਪਰਾਈਆਂ,
ਪਾਪਾਂ ਦੀ ਛਾ ਗਈ ਨ੍ਹੇਰੀ, ਰਾਤ ਹੈ ਕਾਲੀ,
ਸੁਨੋ ਸਭ ਦੁਨੀਆਂ ਵਾਲੇ, ਕਲੂ ਦੇ ਕਹਾਂ ਹਵਾਲੇ।

ਜਗਤ ਜਲੰਦਾ ਰੱਖ ਲੈ, ਅਪਨੀ ਕ੍ਰਿਪਾ ਧਾਰ,
ਜਿਤ ਦੁਆਰੇ ਉਬਰੈ ਤਿਤੈ ਲੇਹੋ ਉਬਾਰ,
ਮੈ ਜਾਚਕ ਤੇਰੇ ਦਰ ਦਾ, ਬੇਨਤੀ 'ਨਰਗਿਸ' ਕਰਦਾ,
ਪਾਪਾਂ ਦੀ ਛਾ ਗਈ ਨ੍ਹੇਰੀ, ਰਾਤ ਹੈ ਕਾਲੀ,
ਸੁਨੋ ਸਭ ਦੁਨੀਆਂ ਵਾਲੇ, ਕਲੂ ਦੇ ਕਹਾਂ ਹਵਾਲੇ।

## ਗੀਤ

ਬੰਦੇ! ਤੱਕ ਸੱਚੇ ਨਾਮ ਦਾ ਸਹਾਰਾ, ਝੂਠੀ ਹੈ ਪ੍ਰੀਤ ਜੱਗ ਦੀ,
ਫਾਨੀ ਜੱਗ ਯੇਹ ਬਿਜੁਲ ਚਮਕਾਰਾ, ਝੂਠੀ ਹੈ ਪ੍ਰੀਤ ਜੱਗ ਦੀ,

ਸਮਝਦੇ ਫਜ਼ੂਲ ਯੋਗੀ, ਜੱਗ ਦੀ ਮਨੌਤ ਨੂੰ,
ਸਮਝਦੇ ਸਮਾਨ ਸਦਾ, ਜ਼ਿੰਦਗੀ ਤੇ ਮੌਤ ਨੂੰ।
ਐਵੇਂ ਦਿਸੇ ਸਭ ਕੂੜ ਦਾ ਪਸਾਰਾ, ਝੂਠੀ ਹੈ ਪ੍ਰੀਤ ਜੱਗ ਦੀ।

ਰਹਿਣਾ ਨਹੀਂ ਹਮੇਸ਼ ਏਥੇ, ਬਾਦਸ਼ਾਹ ਅਮੀਰਾਂ ਨੇ,
ਵਲੀ ਅਵਤਾਰਾਂ ਰਿਸ਼ੀ ਮੁਨੀਆਂ ਫਕੀਰਾਂ ਨੇ।
ਜਦੋਂ ਵੱਜ ਗਿਆ ਕੂਚ ਦਾ ਨਗਾਰਾ, ਝੂਠੀ ਹੈ ਪ੍ਰੀਤ ਜੱਗ ਦੀ।

ਨੇਕੀਆਂ ਕਮਾਉਣ ਵਾਲੇ ਲਾਹਾ ਖੱਟ ਲੈਣਗੇ,
ਵਦੀ ਦੇ ਵਪਾਰੀ, ਜਾਂਦੇ ਖਾਲੀ ਪੱਲੇ ਰਹਿਣਗੇ।
ਹੋਣਾ ਅਮਲਾਂ ਤੇ 'ਨਰਗਿਸ' ਨਿਤਾਰਾ, ਝੂਠੀ ਹੈ ਪ੍ਰੀਤ ਜੱਗ ਦੀ।

## ਸੈਣ ਜੀ ਬਾਰੇ, ਨਾਭਾ ਜੀ

ਰਾਮਾਨੰਦ ਜੀ ਦੇ 12 ਚੇਲਿਆਂ ਵਿਚ ਸੈਣ ਜੀ ਦੀ ਵੀ ਗਿਣਤੀ ਭਗਤੀਮਤ ਦੇ ਗ੍ਰੰਥਾਂ, ਭਗਤਾਂ ਦੀਆਂ ਭਗਤਮਾਲ ਆਦਿਕ ਗ੍ਰੰਥਾਂ ਵਿਚ ਕੀਤੀ ਜਾਂਦੀ ਹੈ। ਇਕ "ਛਪਯ" ਨਾਭਾ ਜੀ ਦੀ ਭਗਤਮਾਲ ਵਿਚ ਆਉਂਦਾ ਹੈ, ਜਿਸ ਵਿਚ ਸੈਣ ਜੀ ਦੇ ਜੀਵਨ ਦਾ ਪ੍ਰੀਚਯ ਹੈ :

### ਛਪਯ ਛੰਦ

ਪ੍ਰਭੂ ਦਾਸ ਦੇ ਕਾਜ ਰੂਪ ਨਾਯਤਿ ਕੋ ਕੀਨੋ।
ਛਿਪ੍ਰ ਛੁਰਹਰੀ ਗਹੀ, ਪਾਨਿ ਦਰਪਨ ਤਹ ਲੀਨੋ।
ਤਾਦਿਨ ਤੇ ਤਿਹਿਕਾਲ, ਭੂਪ ਕੇ ਤੇਲ ਲਗਇਓ,
ਉਲਟਿ ਰਾਵ ਭਇਓ ਸ਼ਿਸ਼ਯ, ਪ੍ਰਗਟ ਪਰਚੋ ਜਬ ਪਾਇਓ,
ਸ਼ਯਾਮ ਰਹਿਤ ਸਨਮੁਖ ਸਦਾ, ਜਿਓਂ ਬੱਛਾ ਹਿਤ ਧੈਨ ਕੇ,
ਬਿਦਤ ਬਾਤ ਜਗ ਜਾਨੀਯੇ, ਹਰਿ ਭਏ ਸਹਾਇਕ ਸੈਨ ਕੇ
॥ ੬੩ ॥ ੧੫੧ ॥

ਸੈਣ ਜੀ ਜਿਸ ਰਾਜੇ ਦੀ ਸੇਵਾ ਵਿਚ ਸਨ, ਉਹ ਰਾਜਾ ਵੀ ਉਨ੍ਹਾਂ ਦੀ ਸੰਗਤ ਕਾਰਨ, ਅੰਤ ਵਿਚ ਭਗਤ ਬਣ ਗਿਆ ਸੀ। ਇਹ ਗੱਲ ਨਾਭਾ ਜੀ ਦੀ ਭਗਤਮਾਲਾ ਅਤੇ ਉਸਦੇ ਟੀਕਾਕਾਰ, 'ਪ੍ਰਿਯਦਾਸ' ਨੇ ਪ੍ਰਮਾਣਤ ਕੀਤੀ ਹੈ।

### ਕਬਿੱਤ

ਬਾਧੋਗੜ ਬਾਸ ਹਰਿ ਸਾਧੂ ਸੇਵਾ ਆਸ ਲਾਗੀ
ਪਗੀਂ ਮਤਿ ਸੁਰਤਿ, ਪ੍ਰਭੂ ਪਰਚੋ ਦਿਖਾਇਓ ਹੈ।
ਕਰ ਨਿਤਨੇਮ ਚਲਿਓ, ਭੂਪ ਕੋ ਲਗਾਊਂ ਤੇਲ,
ਭਇ ਮਗ ਮੇਲ, ਸੰਤ ਫਿਰ ਘਰ ਆਇਓ ਹੈ
ਟਹਿਲ ਬਨਾਇਓ ਕਰੀ, ਨਿਰਪ ਕੀ, ਨਾ ਸੰਕਧਰੀ,
ਧਰ ਉਰ ਸਿਆਮ ਜਾਇ ਭੂਪਤ ਰੀਝਾਇਓ ਹੈ,

ਪਾਛੇ ਸੈਣ ਗਇਓ ਪੰਧ ਪੂਛੇ ਹੀਜੇ ਰੰਗ ਛਯੋ,
ਭਇਓ ਅਸਚਰਜ ਰਾਜਾ ਬਚਨ ਸੁਨਾਇਓ ਹੈ।

(ਭਗਤ ਮਾਲ ਨਾਭਾ ਜੀ)

## ਸੈਣ ਜੀ ਦਾ ਪਦਾ

ਵੇਦਹਿ ਝੂਠਾ ਸ਼ਾਸਤ੍ਰ ਝੂਠਾ, ਭਕਤੀ ਪਾਇ ਪਛਾਨੀ,
ਜਯਾ ਜਯਾ ਬ੍ਰਹਿਮਾ ਤੁਧੀ ਝੂਠਾ, ਝੂਠੀ ਸ਼ੰਕ ਨ ਮਾਨੀ,
ਗਰੜ ਚੜੇ ਜਬ ਵਿਸ਼ਨੂ ਆਇਆ, ਸਾਚ ਭਕਤ ਮੋਹਿ ਲਾਈ,
ਧੰਨ ਕਬੀਰਾ, ਧੰਨ ਰੈਦਾਸਾ, ਗਾਵੈ ਸੈਨਾ ਨਾਈ॥ ੬੯॥

(ਮਰਾਠੀ ਕਾ ਭਕਤੀ ਸਾਹਿਤ)

ਸੈਣ ਭਗਤ ਜੀ ਦੇ ਸ਼ਰਧਾਲੂ ਰਾਜਾ ਜੈ ਸਿੰਘ (ਰੀਵਾ) ਦੇ ਵਾਰਸ ਰਾਜੇ ਨੇ, ਸੈਣ ਜੀ ਦੇ ਪੁਤ੍ਰਾਂ ਨੂੰ ਇਕ ਹਜ਼ਾਰ ਦੀ ਹੁੰਡੀ, ਸੇਠ ਸੁੰਦਰ ਦਾਸ ਦੇ ਨਾਂ ਭੇਜੀ। ਇਸ ਮਾਇਆ ਨਾਲ ਸੈਣ ਜੀ ਦੀ ਯਾਦ ਵਿਚ ਪਿੰਡ ਸੋਹਲ (ਪੰਜਾਬ) ਗੁਰਦਵਾਰਾ, ਨਈਆਨਾ ਬਣਿਆ ਹੋਇਆ ਹੈ। ਜਿਥੇ ਸੈਣ ਜੀ ਦੀਆਂ ਖੜਾਵਾਂ ਪਈਆਂ ਹਨ। ਕਈ ਹੋਰ ਸਥਾਨ ਲਾਹੌਰ, ਭਵਾਨੀ, ਹਰਿਆਣਾ, ਅੰਮ੍ਰਿਤਸਰ, ਪਿੰਡ ਬਡਵਾ ਨੂਰਪੁਰ ਬੇਦੀ, ਜਲੰਧਰ, ਹੁਸ਼ਿਆਰਪੁਰ ਵਿਚ ਵੀ ਹਨ।

ਭਗਤ ਸੈਣ ਜੀ ਦੀ ਉਪ੍ਰੋਕਤ ਜੀਵਨੀ ਪਿੰਡ ਸੈਲਾ ਖੁਰਦ (ਗੜ੍ਹਸ਼ੰਕਰ ਹੁਸ਼ਿਆਰਪੁਰ) ਦੇ ਵੈਦ ਪਰਸਰਾਮ ਦੀ ਲਿਖੀ ਹੋਈ ਮਿਲਦੀ ਹੈ। ਜਿਸ ਦਾ ਹਵਾਲਾ, ਗਿਆਨੀ ਗੁਰਦਿੱਤ ਸਿੰਘ ਜੀ ਚੰਡੀਗੜ੍ਹ ਨੇ (ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ, ਭਗਤ ਬਾਣੀ ਭਾਗ ਵਿਚ ਦਿੱਤਾ ਹੈ। ਇਹ ਲੇਖ ਸੈਣ ਜੀਃ ਪੰਜਾਬੀਃ ਦੇ ਸਿਰਲੇਖ ਹੇਠ, ਸਫਾ 201 ਉਪਰ ਲਿਖਿਆ ਹੋਇਆ ਹੈ।

ਇਸ "ਸੈਣ ਭਗਤ ਜੀ ਦੀ ਜੀਵਨੀ" ਪੁਸਤਕ ਵਿਚ ਲਿਖਾਰੀ ਪਰਸ ਰਾਮ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੰਜ ਪਿਆਰਿਆਂ ਦੀ ਤਰਫ ਸੰਕੇਤ ਹੈ ਕਿ ਪੰਜ ਪਿਆਰਿਆਂ 'ਚੋਂ ਸਾਹਿਬ ਸਿੰਘ, ਸੈਣ ਜੀ ਦਾ ਹੀ ਅਵਤਾਰ ਸੀ।

## ਕਬਿੱਤ

ਸੈਣ ਜੀ ਭਗਤ, ਗਿਣੇ ਭਗਤਾਂ ਉਚੇਰਿਆਂ 'ਚ
ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਇਹਦੀ ਆਈਐ।
ਸੈਣ ਦੀ ਥਾਂ ਰਾਜੇ ਨੂੰ ਰੀਝਾਇਆ ਸੱਚੇ ਸਾਈਂ ਆਪ
ਭਗਤ ਦੀ ਸਹਾਇਤਾ ਕਰ ਪਰਚੋਂ ਦਿਖਾਈਐ।

ਏਹੋ ਜੁਗਾਂ-ਜੁਗਾਂ ਤੋਂ ਬਿਰਦ ਪ੍ਰਮਾਤਮਾ ਦਾ,
ਬਣੀ ਵੇਲੇ ਸੇਵਕਾਂ ਨੂੰ ਹੋਵੰਦਾ ਸਹਾਈਐ।
ਪੰਜਵਾਂ ਪਿਆਰਾ, ਸਾਹਿਬ ਸਿੰਘ ਦਸਮੇਸ਼ ਜੀ ਦਾ,
'ਨਰਗਿਸ' ਨਜੂਮੀ ਕਹਿਣ ਆਇਆ ਸੈਣ ਨਾਈਐ।

(ਪ੍ਰਸੰਗ ਲਿਖਿਆ, 5 ਮਾਰਚ 2007 ਨੂੰ)



# ਪ੍ਰਸੰਗ

# ਭਗਤ (ਮਦਨ ਮੋਹਨ) ਸੂਰਦਾਸ ਜੀ

ਸੂਰਦਾਸ ਭਗਤੀ ਮਤ ਵਿਚ ਦੋ ਹੋਏ ਹਨ। ਪਹਿਲਾ ਸੂਰਦਾਸ ਸਾਰਸੁਤ ਬ੍ਰਾਹਮਣ ਹੋਇਆ ਹੈ, ਜੋ ਕ੍ਰਿਸ਼ਨ ਭਗਤ ਸੀ, ਉਸ ਦਾ ਜਨਮ 1540 ਸਨ ਵਿਚ ਹੋਇਆ, ਇਹ ਆਪਣੇ ਪੰਜਾਂ ਭਰਾਵਾਂ ਵਿਚੋਂ ਛੋਟਾ ਸੀ ਜੋ ਜਮਾਂਦਰੂ ਨੇਤਰ ਹੀਣ ਸੀ। ਇਹ ਇਕ ਦਿਨ ਤਲਾਅ ਦੇ ਕੰਢੇ ਬੈਠਾ ਸੀ, ਇਕ ਜ਼ਿਮੀਦਾਰ ਦੀ ਗਊ ਗਵਾਚ ਗਈ, ਸੂਰਦਾਸ ਨੇ ਆਪਣੇ ਅੰਦਰਲੇ ਨੇਤ੍ਰਾਂ ਨਾਲ ਦੇਖਕੇ ਦੱਸ ਦਿੱਤੀ। ਇਸ ਅੰਤ੍ਰਯਾਮਤਾ ਵਰਗੀ ਘਟਨਾ ਨਾਲ ਇਸ ਦੀ ਪ੍ਰਸਿੱਧੀ ਹੋ ਗਈ। ਕਾਫੀ ਚੇਲੇ ਬਣ ਗਏ, ਅਤੇ ਬ੍ਰਿਜਭੂਮੀ ਜਾ ਕੇ ਰਹਿਣ ਲੱਗਾ। ਕ੍ਰਿਸ਼ਨ ਭਗਤ ਕਵੀਆਂ ਵਿਚ ਇਸ ਦੀ ਪੂਰਨ ਪ੍ਰਸਿੱਧੀ ਹੋ ਗਈ। ਇਸ ਸੂਰਦਾਸ ਦੀ ਰਚਨਾ "ਸੂਰਸਾਗਰ" ਪ੍ਰਸਿੱਧ ਹੈ।

ਇਸੇ ਨਾਮ ਦੇ ਦੂਸਰੇ ਸੂਰਦਾਸ ਮਦਨ ਮੋਹਨ ਕਰਕੇ ਪ੍ਰਸਿੱਧ ਹੋਏ ਹਨ। ਇਨ੍ਹਾਂ ਦਾ ਜਨਮ ਸੰਮਤ 1586 ਵਿਚ ਹੋਇਆ। ਇਹ ਸੰਸਕ੍ਰਿਤ ਹਿੰਦੀ ਫਾਰਸੀ ਦੇ ਪੂਰਨ ਵਿਦਵਾਨ ਸਨ। ਪਹਿਲੇ ਸੂਰਦਾਸ ਜਨਮ ਤੋਂ ਹੀ ਨੇਤਰਹੀਨ ਸਨ, ਅਤੇ ਸਰਗੁਣਵਾਦੀ ਸਨ, ਜੋ ਉਮਰ ਭਰ ਕ੍ਰਿਸ਼ਨ ਭਗਤ ਹੀ ਰਹੇ। ਪਰ ਮਦਨ ਮੋਹਨ ਜੀ ਨੇ ਸਰਗੁਣ ਦੀ ਉਪਾਸ਼ਨਾ ਤੋਂ ਨਿਰਗੁਣਵਾਦੀ ਬਣਕੇ ਪਦੇ ਰਚੇ ਜਿਨ੍ਹਾਂ ਵਿਚੋਂ ਇਕ ਪੰਗਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ। ਇਹ ਜਵਾਨ ਉਮਰ ਵਿਚ ਸੂਰਦਾਸ ਬਣੇ ਸਨ। ਮਦਨ ਮੋਹਨ ਸੂਰਦਾਸ ਜੀ ਨੂੰ ਜਿਥੇ ਕੁਦਰਤ ਨੇ ਨਿਰਮਲ ਬੁੱਧੀ ਬਖ਼ਸ਼ੀ ਸੀ, ਉਥੇ ਸ੍ਰੀਰਕ ਸੁੰਦਰਤਾ ਵੀ ਅਨੂਪਮ ਦਿੱਤੀ। ਇਹ ਆਪਣੇ ਅੰਦਰ ਮਾਨਵਤਾ ਦੀ ਸੇਵਾ ਅਤੇ ਸੁਧਾਰ ਦੀ ਇੱਛਾ ਰੱਖਦੇ ਸਨ।

## ਕੋਰੜਾ ਛੰਦ

ਬ੍ਰਾਹਮਣਾ ਦਾ ਮੁੰਡਾ ਸੀ ਮਦਨ[1] ਨਾਮ ਦਾ
ਰੱਬ ਨੇ ਸੂਰਪ ਸਾਵਾਂ ਦਿੱਤਾ ਕਾਮ[2] ਦਾ
ਮਾਪਿਆਂ ਨੂੰ ਮਿਲਿਆ ਮਾਨੋ ਵਰਦਾਨ ਸੀ
ਮਦਨ ਮੋਹਨ ਸੁੰਦਰ ਸੁਜਾਨ ਸੀ

ਸ਼ਕਲੋਂ ਅਨੂਪ ਅਕਲੋਂ ਸਿਆਣਾ ਸੀ
ਬਾਬਿਆਂ ਦੀ ਬੁੱਧੀ ਆਯੂਓਂ ਇਆਣਾ ਸੀ
ਸੂਖਮ ਅਕਲ ਜਿਓਂ ਸਾਇੰਸਦਾਨ ਸੀ
ਮਦਨ ਮੋਹਣ ਸੁੰਦਰ ਸੁਜਾਨ ਸੀ

1. ਮਦਨ—ਕਾਮਦੇਵ। 2. ਕਾਮ—ਮਨੋਹਰ, ਸੁੰਦਰ, ਮਦਨ। ਕਾਮਦੇਵ।

ਸਿਆਣੇ ਮਾਤਾ ਪਿਤਾ ਸੀ ਪੜ੍ਹਨ ਪਾ ਲਿਆ
ਆਤਮ-ਗਿਆਨ ਵੀ ਗੁਰੂ ਸਿਖਾਲਿਆ
ਹੋਣਾ ਜੋ ਭਗਤ, ਨੇਕ ਇਨਸਾਨ ਸੀ
ਮਦਨ ਮੋਹਨ ਸੁੰਦਰ ਸੁਜਾਨ ਸੀ

ਮੰਨੇ ਮਨੋ ਪਾਂਧਾ ਅਕਲ ਅਪਾਰ ਸੀ
ਕੋਈ ਗੱਲ ਪੁਛਦਾ ਨਾ ਦੂਜੀਵਾਰ ਸੀ
ਫੁੱਲ ਮੁਸਕਾਨ, ਮਾਖਿਓ ਜ਼ਬਾਨ ਸੀ
ਮਦਨ ਮੋਹਨ ਸੁੰਦਰ ਸੁਜਾਨ ਸੀ

ਸੰਸਕ੍ਰਿਤ, ਹਿੰਦੀ, ਫਾਰਸੀ, ਤਾਲੀਮ ਜੋ
ਪੜ੍ਹੀਆਂ ਸੁਖੈਨ ਅਕਲ ਅਜ਼ੀਮ ਜੋ
ਬੇਦ ਤੇ ਕਤੇਬ, ਪਿਟਕ, ਪੁਰਾਨ, ਸੀ
ਮਦਨ ਮੋਹਨ ਸੋਹਣਾ ਤੇ ਸੁਜਾਨ ਸੀ

ਉਮਰ ਜਵਾਨ ਵਿਦਵਾਨ ਹੋ ਗਿਆ
ਕਾਵਿ ਤੇ ਸੰਗੀਤ ਚ ਮਹਾਨ ਹੋ ਗਿਆ
'ਨਰਗਿਸ' ਕਥਨ ਵਿਚ ਯਾਦੂਬਿਆਨ ਸੀ
ਮਦਨ ਮੋਹਨ ਸੁੰਦਰ ਸੁਜਾਨ ਸੀ

ਮਦਨ ਮੋਹਦ ਕੁਦਰਤ ਨੇ ਇਕ ਤਰ੍ਹਾਂ ਦਾ ਅਜੂਬਾ ਹੀ ਪੈਦਾ ਕੀਤਾ ਸੀ, ਜੋ ਹਿੰਦੀ, ਸੰਸਕ੍ਰਿਤ, ਫਾਰਸੀ ਆਦਿ ਭਾਸ਼ਾਵਾਂ ਵਿਚ ਪ੍ਰਬੀਨ, ਕਾਵਿ ਕਲਾ ਵਿਚ ਨਿਪੁੰਨ ਸੀ। ਇਸ ਨੂੰ ਇਨ੍ਹਾਂ ਗੁਣਾਂ ਨੇ ਦਿਨਾਂ ਵਿਚ ਹੀ ਪ੍ਰਸਿੱਧੀ ਦੀਆਂ ਸਿਖਰਾਂ ਤੇ ਪਹੁੰਚਾ ਦਿੱਤਾ, ਜਗ੍ਹਾਂ-ਜਗ੍ਹਾਂ ਉਸ ਦੀ ਕਲਾਂ ਤੇ ਸੁੰਦਰਤਾ ਦੀਆਂ ਗੱਲਾਂ ਹੋ ਰਹੀਆਂ ਸਨ। ਮਦਨ ਦੀ ਲੋਕ ਪ੍ਰਿਯਤਾ ਦੀ ਗੱਲ ਕਿਸੇ ਨੇ ਅਕਬਰ ਦੇ ਦਰਬਾਰ ਵਿਚ ਚਲਾ ਦਿੱਤੀ, ਬਾਦਸ਼ਾਹ ਅਦੁੱਤੀ ਇਨਸਾਨਾ ਦਾ ਬਹੁਤ ਕਦਰਦਾਨ ਸੀ, ਉਸ ਨੇ ਆਪਣੇ ਦਰਬਾਰ ਦਾ ਸ਼ਿੰਗਾਰ ਨੌ ਰਤਨ ਰੱਖੇ ਹੋਏ ਸਨ। ਬਾਦਸ਼ਾਹ ਮਦਨ ਮੋਹਨ ਦੇ ਗੁਣਾਂ ਦੀ ਤਾਰੀਫ ਸੁਣਕੇ ਆਕ੍ਰਸ਼ਿਤ ਹੋਇਆ, ਉਸ ਨੂੰ ਦਰਬਾਰ ਵਿਚ ਲੈ ਕੇ ਆਉਣ ਦਾ ਆਦੇਸ਼ ਦਿੱਤਾ। ਤੁਰੰਤ ਗੁਮਾਸ਼ਤੇ ਗਏ। ਉਨ੍ਹਾਂ ਮਦਨ ਨੂੰ ਲੱਭ ਕੇ ਖ਼ੁਸ਼ਖ਼ਬਰੀ ਸੁਣਾਈ ਕਿ ਤੁਹਾਨੂੰ ਸ਼ਾਹਿਨਸ਼ਾਹ ਅਕਬਰ ਨੇ ਯਾਦ ਫ਼ੁਰਮਾਇਆ ਹੈ, ਸਾਡੇ ਨਾਲ ਚੱਲਕੇ ਉਨ੍ਹਾਂ ਦੇ ਕੀਤੇ ਆਦੇਸ਼ ਦੀ ਪਾਲਣਾ ਕਰੋ, ਤੇ ਦਿੱਲੀ ਦਰਬਾਰ ਵਿਚ ਹਾਜ਼ਰ ਹੋਵੋ।

ਮਦਨਮੋਹਨ ਉਨ੍ਹਾਂ ਨਾਲ ਚੱਲ ਪਿਆ, ਦਿੱਲੀ ਪਹੁੰਚ ਕੇ, ਰਾਤ ਆਰਾਮ ਕੀਤਾ ਤੇ ਅਗਲੇ ਦਿਨ ਦਰਬਾਰ ਵਿਚ ਜਾ ਹਾਜ਼ਰ ਹੋਇਆ। ਬਾਦਸ਼ਾਹ ਉਸ ਦਾ ਭਗਤੀ ਭਿੰਨਾਂ ਨਿਰਛਲ ਸੁੰਦਰ ਚਿਹਰਾ ਦੇਖਕੇ, ਤਾਰੀਫ ਕੀਤੇ ਬਿਨਾਂ ਨਾ ਰਹਿ ਸਕਿਆ। ਉਸ ਨਾਲ ਸੰਖੇਪ ਜਿਹੀਆਂ ਗੱਲਾਂ ਕਰਕੇ, ਉਸ ਦੀ ਚਮਤਕਾਰੀ ਬੁੱਧੀ ਦਾ ਅੰਦਾਜ਼ਾ ਲਾ ਲਿਆ। ਅਤੇ ਉਸ ਨੂੰ ਆਪਣੇ ਅਮਲੇ ਦਾ ਅੰਗ ਬਣਾ ਲਿਆ, ਅਵੱਧ ਦੇ (ਹਰਦੋਈ ਜਿਲ੍ਹੇ ਦੀ) ਤਹਿਸੀਲ 'ਸੰਦੀਲਾ' ਦਾ ਹਾਕਮ, ਲੋਕਾਂ ਪਾਸੋਂ ਮਾਮਲੇ ਦੀ ਉਗਰਾਹੀ ਕਰਨ ਲਈ ਮੁਕਰਰ ਕਰ ਦਿੱਤਾ।

ਮਦਨ ਮੋਹਨ ਨੇ ਸੰਦੀਲੇ ਪਹੁੰਚ ਕੇ ਆਪਣੇ ਕੰਮ ਦੀ ਜ਼ਿਮੇਵਾਰੀ ਸੰਭਾਲ ਲਈ। ਜ਼ਿਮੀਦਾਰਾਂ ਪਾਸੋਂ ਮਾਮਲੇ ਦੀ ਉਗਰਾਹੀ ਸ਼ੁਰੂ ਕਰ ਦਿੱਤੀ। ਜੇ ਕੋਈ ਉਸ ਨੂੰ ਪਤਲੀ ਹਾਲਤ ਵਾਲਾ ਕਮਜ਼ੋਰ ਕਿਸਾਨ ਦਿੱਸਦਾ, ਉਸ ਦੇ ਪਾਸੋਂ ਕੁਝ ਨਾ ਵਸੂਲ ਕਰਦਾ, ਜੋ ਚੰਗੇ ਸਰਦੇ ਪੁਜਦੇ ਜ਼ਿਮੀਂਦਾਰ ਹੁੰਦੇ, ਉਨ੍ਹਾਂ ਪਾਸੋਂ ਹੀ ਮਾਮਲਾ ਉਗਰਾਹੁੰਦਾ ਸੀ।

ਜਦੋਂ ਮਾਮਲੇ ਦੀ ਮਾਇਆ ਇਕੱਠੀ ਹੋ ਗਈ ਤਾਂ ਮਦਨ ਮੋਹਨ ਨੇ ਸੰਤ ਮਹਾਤਮਾ ਦੀਆਂ ਭਜਨ ਮੰਡਲੀਆਂ ਬੁਲਾਕੇ, ਕਥਾ ਕੀਰਤਨ ਦਾ ਪ੍ਰਵਾਹ ਚਲਾ ਦਿੱਤਾ। ਰੋਜ਼ਾਨਾਂ ਸਤਿਸੰਗ ਹੋਣਾ ਲੱਗਾ। ਸੰਤ ਮਹਾਤਮਾ ਰੱਬ ਦੇ ਪਿਆਰਿਆਂ ਦੀ ਆਵਾਜਾਈ ਸ਼ੁਰੂ ਹੋ ਗਈ। ਭੰਡਾਰੇ ਖੋਹਲ ਦਿੱਤੇ। ਭਜਨ ਮੰਡਲੀਆਂ ਨੇ ਭਜਨ ਗਾ ਕੇ, ਸੰਦੀਲੇ ਦੀ ਸਾਰੀ ਫਿਜ਼ਾ ਭਗਤੀ ਰੰਗ ਵਿਚ ਰੰਗ ਦਿੱਤੀ।

ਸ਼ਾਹੀ ਖ਼ਜਾਨੇ ਦਾ ਬਹੁਤ ਸਾਰਾ ਧਨ ਭੰਡਾਰਿਆਂ ਤੇ ਖਰਚ ਹੋਣ ਲੱਗਾ। ਜੇ ਕੋਈ ਲੋੜਵੰਦ ਆਉਂਦਾ ਉਸ ਦੀ ਲੋੜ ਪੂਰੀ ਕੀਤੀ ਜਾਂਦੀ, ਇਸਤਰ੍ਹਾਂ ਦਾਨ ਪੁੰਨ ਤੇ ਬਹੁਤ ਪੈਸਾ ਖ਼ਰਚ ਹੋ ਗਿਆ, ਪਰ ਮਦਨ ਮੋਹਨ ਨੂੰ ਕਿਸੇ ਗੱਲ ਦੀ ਕੋਈ ਪ੍ਰਵਾਹ ਨਹੀਂ ਸੀ, ਉਹ ਰੱਬੀ ਰੰਗ ਵਿਚ ਰੰਗਿਆ ਆਪਣੀ ਧੁਨ ਵਿਚ ਮਸਰੂਫ ਸੀ।

## ਕਲੀ

ਨੇਚਰ ਮਦਨ ਮੋਹਨ ਦੀ ਤਿਆਗੀ ਰਿਸ਼ੀਆਂ ਮੁਨੀਆਂ ਦੀ
ਸੱਚਾ ਹਮਦਰਦੀ ਓਹ ਦੀਨ, ਗਰੀਬ ਲਾਚਾਰ ਦਾ
ਕੱਠਾ ਕਰੇ ਮਾਮਲਾ ਸਰਦੇ ਪੁਜਦੇ ਲੋਕਾਂ ਤੋਂ
ਨਾ ਖੜਕਾਵੇ ਬੂਹਾ ਥੁੜੇ ਦੀਨ ਪ੍ਰਵਾਰ ਦਾ
ਜਿਹੜੀ ਮਿਲਦੀ ਮਾਇਆ ਲੋਕਾਂ ਤੋਂ ਉਗਰਾਹੀ ਦੀ
ਦੇਕੇ ਲੋੜਵੰਦਾਂ ਨੂੰ ਸਭ ਦੇ ਮਤਲਬ ਸਾਰਦਾ
ਜਾਂ ਫਿਰ ਕਰੇ ਭੰਡਾਰੇ ਸਾਧੂ ਸੰਤ ਫਕੀਰਾਂ ਨੂੰ
ਹੁੰਦਾ ਖ਼ੁਸ਼ੀ ਕਰਾਕੇ ਕਾਰਜ ਪਰਉਪਕਾਰ ਦਾ

ਉਸ ਦੇ ਅੰਦਰ ਸੀ ਰੂਹ ਵਸਦੀ ਹਾਤਮਤਾਈ ਦੀ
ਦਾਨੀ ਜਜ਼ਬਾ ਉਸ ਦਾ ਸੀ ਜਗਦੇਵ ਪਵਾਰ ਦਾ
ਮਾਨੋ ਹਰੀਚੰਦ ਮੁੜ ਵਾਪਸ ਆਇਆ ਧਰਤੀ ਤੇ
ਜਿਸ ਨੇ ਦਾਨ ਮਣਸਿਆ, ਰਾਜ, ਪੁੱਤਰ ਤੇ ਨਾਰ, ਦਾ
ਹੈ ਸੀ ਮਦਨ ਮੋਹਨ ਕੋਈ ਦੈਵੀ ਸੂਰਤ ਅਰਸ਼ਾਂ ਦੀ
ਜਿਸ ਨੂੰ ਫਰਕ ਦਿਸੇ ਨਾ ਸੋਨ-ਅਸ਼ਰਫੀ ਛਾਰ ਦਾ
ਪਾਪੀ ਆਦਮੀਆਂ ਨੂੰ ਧਰਮੀ ਲੋਕ ਸੁਖਾਉਂਦੇ ਨਾ
"ਨਰਗਿਸ" ਨਿਯਮ ਕੁਦਰਤੀ ਉਲਟਾ ਇਹ ਸੰਸਾਰ ਦਾ

ਮਦਨ ਮੋਹਨ ਧਰਮਾਤਮਾ ਰੂਹ ਨੇ (ਪਰਵਾਹ ਨਾਹੀ ਕਿਸੇ ਕੇਰੀ-ਬਾਂਝ ਸਚੇ ਨਾਹ) ਗੁਰਵਾਕ ਦੇ ਮੁਤਾਬਿਕ ਰਾਜੇ ਦੀ ਮਾਇਆ ਪਬਲਿਕ ਦੀ ਮਾਇਆ ਸਮਝਕੇ ਧਰਮ ਦੇ ਲੇਖੇ ਲੁਟਾ ਦਿੱਤੀ। ਮਾਇਆ ਵਿਗੈਰ ਰਾਜ-ਪ੍ਰਬੰਧ ਵਿਚ ਮਿਥਲਤਾ ਆ ਗਈ। ਇਸ ਗੱਲ ਦੀ ਸ਼ਿਕਾਇਤ ਅਕਬਰ ਬਾਦਸ਼ਾਹ ਪਾਸ ਪਹੁੰਚੀ।

## ਬੈਤ

ਕਿਸੇ ਬਾਦਸ਼ਾਹ ਪਾਸ ਸ਼ਿਕਾਇਤ ਕੀਤੀ
ਮਦਨ ਮਾਇਆ ਨੂੰ ਤੰਗੁਲੀ[1] ਲਾ ਦਿੱਤੀ
ਮਾਇਆ ਮਾਮਲੇ ਦੀ ਜਿਹੜੀ ਕਰੀ ਕੱਠੀ
ਵਿਹਲੜ ਸਾਧਾਂ, ਮਲੰਗਾਂ ਲੁਟਾ ਦਿੱਤੀ
ਸੰਚਿਤ ਕੀਤੀ ਖ਼ਜਾਨੇ ਨਾ ਇਕ ਕੌਡੀ
ਮੁਫਲਿਸ[2] ਮਾਨੂਆਂ[3] ਵਿਚ ਵਰਤਾ ਦਿੱਤੀ
ਨਹੀਂ ਆਪ ਦੀ ਕੋਈ ਪਰਵਾਹ ਕੀਤੀ
ਮਰਜ਼ੀ ਆਪਣੀ ਨਾਲ ਉਡਾ ਦਿੱਤੀ
ਜਲਦੀ ਨਾਲ ਸੰਡੀਲੇ ਪੜਤਾਲ ਕਰਨੇ
ਕੋਈ ਘੱਲ ਦੇਣਾ ਨਿਗਾਹਬਾਨ ਚਾਹੀਏ

---

1. ਤੰਗੁਲੀ-ਇਕ ਜ਼ਿਮੀਦਾਰਾ ਸੰਦ, ਜਿਸ ਨਾਲ ਪਿੜ ਵਿਚ ਪਾਏ ਗਾਹਣ ਨੂੰ ਉਡਾਇਆ ਜਾਂਦਾ ਹੈ। ਲੈ ਕ੍ਰਿਸ਼ਨ ਮਨੋ ਤੰਗੁਲੀ ਖਲਦਾਨਨ ਜਿਉਂ ਨਭ ਬੀਚ ਉਡਾਈ (ਕ੍ਰਿਸ਼ਨਾਵਤਾਰ)
2. ਮੁਫਲਿਸ—ਨਿਰਧਨਤਾ ਵਾਲਾ, ਕੰਗਾਲ, ਭੁੱਖਾਨੰਗਾ। 3. ਮਾਨੂਆਂ-ਮਾਣਸਾਂ ਨੂੰ।

ਜਗਾਹ ਮਦਨ ਦੀ ਨਵਾਂ ਨਿਯੁਕਤ ਕਰਨਾ
"ਨਰਗਿਸ" ਮੋਅਤਬਰ, ਨਜ਼ਰਿ-ਪ੍ਰਵਾਨ[4] ਚਾਹੀਏ

ਮਦਨ ਮੋਹਨ ਦੇ ਖਿਲਾਫ ਸ਼ਿਕਾਇਤ ਕਰਨ ਵਾਲੇ ਦੀ ਗੱਲ ਸੁਣਕੇ ਬਾਦਸ਼ਾਹ ਨੂੰ ਉਸ ਲੜਕੇ ਦੀ ਮਾਸੂਮੀਅਤ ਬਾਰੇ ਸੋਚਕੇ ਹੈਰਾਨੀ ਹੋਈ ਕਿ ਉਸ ਬਹੁਤ ਸ਼ਰੀਫ ਜਿਹੇ ਲੜਕੇ ਨੂੰ, ਉਸ ਦੀ ਰਜ਼ਾ ਦੇ ਬਿਪਰੀਤ ਕੰਮ ਕਰਨ ਦਾ ਹੌਂਸਲਾ ਕਿਸ ਤਰ੍ਹਾਂ ਪੈ ਗਿਆ? ਬਾਦਸ਼ਾਹ ਦੇ ਦਿਲ ਨੂੰ ਇਹ ਗੱਲ ਪੂਰੀ ਤਰ੍ਹਾਂ ਜਚਦੀ ਨਹੀਂ ਸੀ। ਫਿਰ ਵੀ ਉਸ ਨੇ ਆਪਣੇ ਬੰਦਿਆਂ ਨੂੰ ਤੱਦੀ ਨਾਲ ਜਾ ਕੇ ਇਸ ਮਾਮਲੇ ਦੀ ਹਕੀਕਤ ਦਾ ਪਤਾ ਕਰਨ ਲਈ ਕਿਹਾ।

ਬਾਦਸ਼ਾਹ ਦਾ ਮਦਨ ਬਾਰੇ ਖੁਸ਼ਕ ਰੁਖ ਦੇਖਕੇ, ਕਿਸੇ ਨੇਕ ਦਿਲ ਧਰਮੀ ਇਨਸਾਨ ਨੂੰ ਮਦਨ ਦੀ ਰੱਖਿਆ ਦਾ ਖ਼ਿਆਲ ਆਇਆ। ਉਸ ਨੇ ਬਾਦਸ਼ਾਹ ਵਲੋਂ ਘੱਲੇ ਜਾਣ ਵਾਲੇ ਬੰਦਿਆਂ ਦੇ ਪੁੱਜਣ ਤੋਂ ਪਹਿਲਾਂ, ਬੜੀ ਹੀ ਸਫੁਰਤੀ ਨਾਲ ਸੰਦੀਲੇ ਪਹੁੰਚ ਕੇ, ਮਦਨ ਮੋਹਨ ਨੂੰ ਆਪਣੀ ਬੱਚਤ ਦਾ ਜਲਦੀ ਨਾਲ ਉਪਾਅ ਕਰ ਲੈਣ ਲਈ ਸੂਚਿਤ ਕਰ ਦਿੱਤਾ।

## ਕਬਿੱਤ

ਭੇਜੇ ਨਿਗਾਹਬਾਨ ਬੰਦੇ ਬਾਦਸ਼ਾਹ ਸੰਦੀਲੇ ਵੱਲ
ਮਦਨ ਮੋਹਨ ਨੂੰ ਕਿਸੇ ਨੇ ਜਾਕੇ ਦਿੱਤਾ ਦੱਸ
ਮਦਨਮੋਹਨ, ਮਨ ਤ੍ਰਾਸ ਕਰ ਬਾਦਸ਼ਾਹ ਦੇ
ਕਹਿੰਦਾ ਹੁਣ ਹੋਰ ਨਹੀਂ ਰਹਾਂਗਾ ਇਥੇ ਬਿੰਦ ਬੱਸ
ਕਰਕੇ ਮੁਕਾਮ ਕਿਸੇ ਧਾਮ, ਰਟਾਂ ਰਾਮ ਨਾਮ
ਸਾਧਾਂ ਦਰਕਾਰ ਨਾਹੀਂ ਨਾਗਣੀ ਇਹ ਮਾਇਆ ਮੱਸ
"ਨਰਗਿਸ" ਇਹ ਸੋਚਕੇ, ਮਦਨ ਪੱਲਾ ਬੋਚਕੇ
ਭਗਤਿ ਭਾਵ ਲੋਚਕੇ, ਬ੍ਰਿਜ ਭੂਮੀ ਆਇਆ ਨੱਸ

ਬਾਦਸ਼ਾਹ ਵਲੋਂ ਹਿਸਾਬ ਕਿਤਾਬ ਲਈ ਜੋ ਨਿਗਰਾਨ ਘੱਲੇ ਸਨ, ਉਨ੍ਹਾਂ ਦੇ ਪਹੁੰਚਣ ਤੋਂ ਪਹਿਲਾਂ ਮਦਨ ਸੰਦੀਲੇ ਤੋਂ ਜਾ ਚੁੱਕਾ ਸੀ। ਜਾਂਦਾ ਹੋਇਆ, ਐਹ ਦੋ ਤੁਕਾਂ ਕਵਿਤਾ ਦੀਆਂ ਲਿਖਕੇ ਧਰ ਗਿਆ।

ਤੇਰਹਿ ਲਾਖ ਸੰਦੀਲੇ ਮਾਹਿ, ਸਬ ਸਾਧਨ ਮਿਲ ਗਟਕੇ (ਖਾਧੇ)
ਸੂਰਦਾਸ ਮਦਨ ਮਨ ਮੋਹਨ, ਆਧੀ ਰਾਤੋਂ ਭਟਕੇ

4. ਮੋਅਤਬਰ ਨਜ਼ਰਿਪ੍ਰਵਾਨ-ਸਮਝਦਾਰ, ਭਰੋਸੇ ਯੋਗ ਇਨਸਾਨ।

ਨਿਗਰਾਨ ਸੰਦੀਲੇ ਪਹੁੰਚੇ, ਉਨ੍ਹਾਂ ਮਦਨ ਬਾਰੇ ਸਥਾਨਿਕ ਲੋਕਾਂ ਤੋਂ ਪੁੱਛਿਆ ਤਾਂ ਉਨ੍ਹਾਂ ਸਭ ਕੁਝ ਸੱਚੋ ਸੱਚ ਕਹਿ ਸੁਣਾਇਆ, ਕਿ ਧਰਮਾਤਮਾ ਮਦਨ ਨੇ, ਨਾ ਖ਼ਜਾਨੇ ਲਈ ਮਾਇਆ ਜਮਾ ਕੀਤੀ, ਨਾ ਇਕ ਪੈਸਾ ਉਸ ਨੇ ਆਪਣੇ ਪਾਸ ਰੱਖਿਆ, ਸਾਰੀ ਮਾਇਆ ਰੱਬ ਦੇ ਨਾ ਉੱਤੇ ਖਰਚ ਕਰ ਦਿੱਤੀ ਹੈ। ਇਹ ਸੱਚ ਸੁਣਕੇ ਉਹ ਬੰਦੇ ਵਾਪਸ ਦਿੱਲੀ ਪੁੱਜੇ। ਬਾਦਸ਼ਾਹ ਨੂੰ ਮਿਲਕੇ, ਉਨ੍ਹਾਂ ਲੋਕਾਂ ਵਲੋਂ ਮਦਨ ਪ੍ਰਤੀ ਸੁਣੀਆਂ ਗੱਲਾਂ, ਜਿਉਂ ਦੀਆਂ ਤਿਓਂ ਕਹਿ ਸੁਣਾਈਆਂ। ਅਤੇ ਉਹ ਦੋ ਤੁੱਕਾਂ ਕਵਿਤਾ ਦਾ ਟੋਟਕਾ ਵੀ ਦੇ ਦਿੱਤਾ। ਬੁੱਧੀਵਾਨ ਬਾਦਸ਼ਾਹ ਨੇ ਗੱਲਾਂ ਸੁਣਕੇ, ਸਾਰਾ ਸਹੀ ਅਨੁਮਾਨ ਲਾ ਲਿਆ, ਕਿ ਮਦਨ ਦੂਸਰਿਆ ਲਈ ਕੁਰਬਾਨ ਹੋਣਾ ਦਾ ਜਜ਼ਬਾ ਰੱਖਣ ਵਾਲਾ ਹੈ। ਜੋ ਕੁਝ ਵੀ ਉਸ ਕੀਤਾ ਹੈ ਸਾਰਾ ਮੁਆਫ ਕੀਤਾ ਜਾਂਦਾ ਹੈ। ਉਸ ਨੂੰ ਫਿਰ ਉਸ ਅਹੁਦੇ ਪਰ ਬਹਾਲ ਕੀਤਾ ਜਾਂਦਾ ਹੈ, ਉਸ ਨੂੰ ਲੈ ਕੇ ਆਉ।

ਬਾਦਸ਼ਾਹ ਦਾ ਇਹ ਹੁਕਮ ਲੈ ਕੇ ਦੋ ਗੁਮਾਸ਼ਤੇ ਮਥਰਾ ਪਹੁੰਚੇ, ਉਨ੍ਹਾਂ ਮਦਨ ਨੂੰ ਮਿਲਕੇ, ਉਸ ਪ੍ਰਤੀ ਬਾਦਸ਼ਾਹ ਦੇ ਨਰਮ ਰੁਖ ਅਤੇ ਮਿਹਰਬਾਨੀ ਬਾਬਤ ਦੱਸਿਆ ਅਤੇ ਮਦਨ ਨੂੰ ਵਾਪਿਸ ਦਿੱਲੀ ਜਾ ਕੇ ਆਪਣੀ ਡਿਊਟੀ ਸੰਭਾਲਣ ਲਈ ਬਾਦਸ਼ਾਹ ਦਾ ਹੁਕਮ ਸੁਣਾਇਆ। ਪਰ ਮਦਨ ਨੇ ਉਨ੍ਹਾਂ ਨਾਲ ਵਾਪਸ ਨਾ ਜਾਣ ਦੀ ਆਪਣੀ ਮਜ਼ਬੂਰੀ ਦੱਸਦਿਆਂ, ਇਕ ਚਿੱਠੀ ਬਾਦਸ਼ਾਹ ਤੱਕ ਪਹੁਚਾਉਣ ਲਈ ਬੇਨਤੀ ਕੀਤੀ।

## ਕਾਫੀ

ਐ ਸਮਰਾਟ-ਦਿਲੀਸ਼ਰ, ਪ੍ਰਿਥਮ ਰਾਵਰ ਕਦਮ ਜੁਹਾਰ ਕਰਾਂ
ਪਾਕਿ ਇਰਾਦੇ ਨਾਲ ਆਪਦਾ ਅਭਿਨੰਦਨ ਹਿਤ ਧਾਰ ਕਰਾਂ
ਭੁੱਲ ਚੁੱਕ ਮੇਰੀ ਮਾਫ ਕਰਨ ਦਾ ਸ਼ੁਕਰਾਨਾ ਸੌ ਵਾਰ ਕਰਾਂ
ਐਪਰ ਮਨ ਨਹੀਂ ਮੰਨਦਾ ਮੇਰਾ ਮੁੜ ਸਰਵਿਸ ਅਖਤਿਆਰ ਕਰਾਂ:
ਦੇਹਲੀ ਆਕੇ ਪਾਸ ਆਪ ਦੇ ਹੁਣ ਮੈ ਨੇਤਰ-ਚਾਰ ਕਰਾਂ
ਰਹੀ ਨਹੀਂ ਹੁਣ ਹਸਰਤ ਮੈਨੂੰ ਜੱਗ ਵਿਚ ਐਸ਼ ਬਹਾਰ ਕਰਾਂ
ਜਾਂ ਕੋਈ ਸੁੱਖ ਸਾਧਨ ਖਾਤਰ ਸੰਚਿਤ ਮਿਲਖ ਭੰਡਾਰ ਕਰਾਂ
ਦੁਨੀਆਂਦਾਰੀ ਮਨੋ ਵਿਸਾਰੀ, ਨਾ ਇਸ ਨੂੰ ਸਵੀਕਾਰ ਕਰਾਂ
ਮੈਂ ਚਾਹੁੰਦਾ ਹਾਂ ਭਗਤਿ ਹਰੀ ਦੀ ਤਜਕੇ ਹੋਰ ਵਿਹਾਰ ਕਰਾਂ
"ਨਰਗਿਸ" ਸਾਹਿਬ-ਸਮਰਪਿਤ ਹੋ ਕੇ ਅੰਤ ਸਹਿਲ ਭਵਪਾਰ ਕਰਾਂ

ਮਥਰਾ ਤੋਂ ਆਕੇ ਅਹਿਦੀਆਂ ਨੇ ਮਦਨ ਦੀ ਚਿੱਠੀ ਬਾਦਸ਼ਾਹ ਤੱਕ ਪਹੁੰਚਾ ਦਿੱਤੀ। ਬਾਦਸ਼ਾਹ ਨੇ ਚਿੱਠੀ ਪੜ੍ਹੀ ਤੇ ਪੜ੍ਹਕੇ ਰੱਖ ਦਿੱਤੀ। ਮਦਨ ਪ੍ਰਤੀ ਉਸ ਦੇ ਚਿਹਰੇ ਤੇ ਨਾਰਾਜ਼ਗੀ ਜਾਂ ਰੋਸ ਦਾ ਕੋਈ ਚਿੰਨ੍ਹ ਨਾ ਉਭੱਰਿਆ, ਪਰ ਲਾਗੇ ਬੈਠੇ ਵਜ਼ੀਰਾਂ ਵਿਚੋਂ ਇਕ ਹਿੰਦੂ ਵਜ਼ੀਰ

ਟੋਡਰ ਮੱਲ ਨੇ ਕਿਹਾ, ਜਹਾਂਪਨਾਹ! ਆਪ ਨੇ ਉਸ (ਮਦਨ) ਨੂੰ ਹਾਜ਼ਰ ਹੋਣ ਲਈ ਹੁਕਮ ਕੀਤਾ ਸੀ, ਉਸ ਨੇ ਹਜ਼ੂਰ ਦੇ ਹੁਕਮ ਦੀ ਤਾਮੀਲ ਨਾ ਕਰਕੇ, ਭਾਰੀ ਗੁਸਤਾਖ਼ੀ ਕੀਤੀ ਹੈ, ਜੇ ਕਰ ਇਹ ਗਵਾਰ ਲੋਕ ਸ਼ਾਹੀ ਫ਼ੁਰਮਾਨ ਨੂੰ ਇਸੇ ਤਰ੍ਹਾਂ ਨਜ਼ਰੰਦਾਜ ਕਰਨਗੇ, ਤਾਂ ਇਹ ਗੱਲ ਸ਼ਾਹਿਨਸ਼ਾਹ ਹਿੰਦ ਦੀ ਸ਼ਾਨ ਦੇ ਖਿਲਾਫ ਹੈ। ਐਸਾ ਹਰਗਿਜ਼ ਨਹੀਂ ਹੋਣਾ ਚਾਹੀਏ। ਉਸ ਅਹਿਸਾਨ ਫਰਾਮੋਸ਼ ਨੂੰ ਆਪ ਦੀ ਇਨਾਯਤ ਔਰ ਬਖ਼ਸ਼ਿਸ਼ ਦਾ ਅਹਿਸਾਨਮੰਦ ਹੋਣਾ ਚਾਹੀਦਾ ਸੀ, ਪਰ ਉਸ ਨਾ ਸ਼ੁਕਰੇ ਨੇ, ਐਸਾ ਨਾ ਕਰਕੇ, ਹੁਕਮ ਅਦੂਲੀ ਦੀ ਭਾਰੀ ਗੁਸਤਾਖ਼ੀ ਕੀਤੀ ਹੈ, ਉਸ ਨੂੰ ਇਸ ਗੁਨਾਹ ਦੀ ਸਜਾ ਮਿਲਣੀ ਚਾਹੀਦੀ ਹੈ, ਉਸ ਨੂੰ ਦਰਬਾਰ ਹਾਜ਼ਰ ਕਰਕੇ ਦੰਡਿਤ ਕਰਨਾ ਚਾਹੀਏ। ਇਹ ਗੁਲਾਮ ਦੀ ਗੁਜ਼ਾਇਸ਼ ਹੈ। ਅੱਗੇ ਜੋ ਮਨਜ਼ੂਰਿ-ਹਜ਼ਰਤ ਹੋਵੇ ਸੋ ਭਲਾ ਹੈ।

## ਸਾਕਾ

ਟੋਡਰ ਮੱਲ ਨੇ ਬਾਦਸ਼ਾਹ ਨੂੰ ਕਿਹਾ ਸੁਣਾ ਕੇ
ਮਦਨ ਮੋਹਨ ਨੂੰ ਆਪ ਨੇ ਸੀ ਘਰੋਂ ਬੁਲਾਕੇ
ਸ਼ਹਿਰ ਸੰਦੀਲੇ ਘੱਲਿਆ ਮੁਖਤਿਆਰ ਬਣਾਕੇ
ਕਿਰਸਾਣਾ ਤੋਂ ਮਾਮਲਾ ਲਿਆਵੇ ਉਗਰਾਹ ਕੇ
ਐਪਰ ਇਸ ਗੁਸਤਾਖ਼ ਨੇ ਡਰ ਖੌਫ ਭੁਲਾਕੇ
ਖਰਚੀ ਮਾਇਆ ਵਿਹਲੜਾ ਸਾਧਾਂ ਨੂੰ ਖੁਆਕੇ
ਸ਼ਹਿਰ ਸੰਦੀਲੋਂ ਨੱਠਿਆਂ ਰਾਤੀ ਦਾਅ ਲਾਕੇ
ਲੁਕਿਆ ਛੁਪ ਸਰਕਾਰ ਤੋਂ ਮਥਰਾ ਵਿਚ ਜਾਕੇ
ਮੁੜ ਸੱਦਿਆ ਜਾਂ ਆਪਨੇ ਬੰਦੇ ਭਿਜਵਾਕੇ
ਤਦ ਵੀ ਮੰਗੀ ਖਿਮਾਂ ਨਾ ਹਜ਼ਰਤ ਤੋਂ ਆਕੇ
ਚਾਹੀਏ ਉਸ ਸ਼ੈਤਾਨ ਨੂੰ ਜਬਰਨ ਪਕੜਾਕੇ
"ਨਰਗਿਸ" ਦੇਈਏ ਦੰਡ ਘੋਰ ਬੰਦੀ ਵਿਚ ਪਾਕੇ

ਅਕਬਰ ਬਾਦਸ਼ਾਹ ਨੇ ਟੋਡਰਮਲ ਦੀਆਂ ਗੱਲਾਂ ਦਾ ਅਸਰ ਕਬੂਲਕੇ, ਮਦਨ ਮੋਹਨ ਦੀ ਗ੍ਰਿਫਤਾਰੀ ਦਾ ਹੁਕਮ ਕਰ ਦਿੱਤਾ। ਫੌਜੀ ਦਸਤਾ ਤੁਰੰਤ ਮਥਰਾ ਗਿਆ ਤੇ ਰੱਬ ਦੀ ਬੰਦਗੀ ਕਰਦੇ ਦਰਵੇਸ਼ ਮਦਨ ਨੂੰ ਗ੍ਰਿਫਤਾਰ ਕਰਕੇ ਦਿੱਲੀ ਲੈ ਆਇਆ। ਬਾਦਸ਼ਾਹ ਦੇ ਦਰਬਾਰ ਵਿਚ ਪੇਸ਼ ਕੀਤਾ। ਕੁਝ ਮੰਤਰੀਆਂ ਅਤੇ ਕਾਜ਼ੀ ਨਾਲ ਸੰਖੇਪ ਜਿਹਾ ਮਸ਼ਵਰਾ ਕਰਕੇ ਬਾਦਸ਼ਾਹ ਨੇ ਮਦਨ ਨੂੰ ਕੋਤਵਾਲੀ ਦੀ ਕਾਲ ਕੋਠੜੀ ਵਿਚ ਬੰਦ ਕਰਾ ਦਿੱਤਾ। ਤਿਮਰਦਾਸ

ਦਰੋਗੇ ਨੂੰ ਉਪਰ ਨਿਗਰਾਨ ਲਾ ਦਿੱਤਾ, ਤਿਮਰਦਾਸ ਇਕ ਬੇਰਹਿਮ ਅਫਸਰ ਸੀ, ਜੋ ਮਜ਼ਬੂਰ ਬੰਦੀਵਾਨਾਂ ਨੂੰ ਤਸੀਹੇ ਦੇ ਕੇ ਖ਼ੁਸ਼ ਹੁੰਦਾ ਸੀ। ਉਸ ਨੇ ਆਪਣੀ ਆਦਿਤ ਦੇ ਮੁਤਾਬਿਕ ਮਦਨ ਨੂੰ ਤੜਫਾਉਣਾ ਸ਼ੁਰੂ ਕਰ ਦਿੱਤਾ। ਮਦਨ ਇਕ ਬਹੁਤ ਕੋਮਲ ਭਾਵੀ ਅਤੇ ਸੂਖਮ ਬਿਰਤੀ ਦਾ ਮਾਲਿਕ ਸੀ। ਉਸ ਨੂੰ ਅਜੇ ਜੇਲ ਵਿਚ ਥੋੜਾ ਹੀ ਸਮਾ ਗੁਜ਼ਰਿਆ ਸੀ, ਇਤਨੇ ਵਿਚ ਹੀ ਤਿਮਰਦਾਸ ਨੇ ਮਦਨ ਦਾ ਜੀਣਾ ਦੁੱਭਰ ਕਰ ਦਿੱਤਾ। ਮਦਨ ਇਕ ਚਿੰਤਕ ਅਤੇ ਗੰਭੀਰ ਵਿਚਾਰਾਂ ਵਾਲਾ ਕਵੀ ਸੀ, ਉਸ ਨੇ ਬਾਦਸ਼ਾਹ ਨੂੰ ਕਾਵਿ ਸ਼ੈਲੀ ਵਿਚ ਇਕ ਪੱਤ੍ਰਕਾ ਲਿਖੀ। ("ਤਿਮਰ" ਹਨੇਰੇ ਨੂੰ ਕਹਿੰਦੇ ਹਨ, ਮਦਨ ਨੇ ਕਾਵਿ ਕਟਾਖ਼ਸ਼ ਵਰਤਕੇ, ਤਿਮਰਦਾਸ ਦਰੋਗੇ ਨੂੰ "ਤਿਮਰ" ਹਨੇਰੇ ਦਾ ਪ੍ਰਤੀਕ ਮੰਨ ਕੇ ਤਸ਼ਬੀਹ ਦਿੱਤੀ ਹੈ)

## ਗੀਤ

ਤਰਜ-(ਕਹਿੰਦੇ ਨੇ ਸਿਆਣੇ ਗੱਲਾਂ ਸੱਚੀਆਂ ਜ਼ਬਾਨੀ)

ਸੱਜੇ ਵੀ ਹਨੇਰਾ ਮੇਰੇ ਖੱਬੇ ਵੀ ਹਨੇਰਾ
ਨ੍ਹੇਰੇ ਤੋਂ ਵੀ ਨ੍ਹੇਰਾ ਇਹ ਤਿਮਰਦਾਸ ਤੇਰਾ
ਸੱਜੇ ਵੀ ਹਨੇਰਾ ਮੇਰੇ

ਅੱਖਾਂ ਤੋਂ ਹਨੇਰਾ, ਸਾਂਈ ਰੱਖਾਂ ਤੋਂ ਹਨੇਰਾ ਏ
ਦੁਨੀਆਂ ਹਨੇਰੀ, ਸਾਰੇ ਪੱਖਾਂ ਤੋਂ ਹਨੇਰਾ ਏ
ਵਕਤ ਵੀ ਹਨੇਰਾ ਦੁੱਖ ਨ੍ਹੇਰਾ ਵੀ ਘਨੇਰਾ
ਨ੍ਹੇਰੇ ਤੋਂ ਵੀ ਨ੍ਹੇਰਾ ਇਹ ਤਿਮਰਦਾਸ ਤੇਰਾ
ਸੱਜੇ ਵੀ ਹਨੇਰੇ ਮੇਰੇ

ਕੋਠੜੀ ਹਨੇਰੀ ਮੇਰੀ, ਨ੍ਹੇਰਾ ਹੀ ਇਕਾਂਤ ਹੈ
ਉਪਰੋਂ ਪਹਾੜ ਜੇਡੀ, ਨ੍ਹੇਰੀ, ਕਾਲੀ ਰਾਤ ਹੈ
ਨ੍ਹੇਰੀਆਂ ਉਦਾਸੀਆਂ ਨੇ ਪਾਇਆ ਹੋਇਆ ਘੇਰਾ
ਨ੍ਹੇਰੇ ਤੋਂ ਵੀ ਨ੍ਹੇਰਾ ਇਹ ਤਿਮਰ ਦਾਸ ਤੇਰਾ
ਸੱਜੇ ਵੀ ਹਨੇਰੇ ਮੇਰੇ

ਨ੍ਹੇਰੇ ਬੰਦੀਖਾਨੇ ਮੇਰਾ ਬੀਤੇ ਅਉਖਾ ਕਾਲ ਏ
ਕਾਲ ਤੋਂ ਵੀ ਕਾਲਾ ਮੇਰੇ ਉਤੇ ਕੋਤਵਾਲ ਏ

ਅੱਠੇ ਪਹਿਰ ਰੱਖੇ ਡਾਢਾ, ਡਾਂਗ ਉਤੇ ਡੇਰਾ
ਨ੍ਹੇਰੇ ਤੋਂ ਵੀ ਨ੍ਹੇਰਾ ਇਹ ਤਿਮਰਦਾਸ ਤੇਰਾ
ਸੱਜੇ ਵੀ ਹਨੇਰੇ ਮੇਰੇ

ਦੂਰ ਦਿਸਹੱਦਾ ਦਿਸੇ, ਮਦਨ ਦੇ ਖੁਆਬ ਦਾ
ਤੱਕਾਂ ਪ੍ਰਕਾਸ਼ ਤੇਰੇ ਰਹਿਮਾਫਤਾਬ[1] ਦਾ
ਕਰੇ ਮੇਰੇ ਨ੍ਹੇਰਿਆਂ ਚ "ਨਰਗਿਸ" ਸਵੇਰਾ
ਨ੍ਹੇਰੇ ਤੋਂ ਵੀ ਨ੍ਹੇਰਾ ਇਹ ਤਿਮਰਦਾਸ ਤੇਰਾ
ਸੱਜੇ ਵੀ ਹਨੇਰੇ ਮੇਰੇ

ਸੱਜੇ ਵੀ ਹਨੇਰਾ ਮੇਰੇ ਖੱਬੇ ਵੀ ਹਨੇਰਾ
ਨ੍ਹੇਰੇ ਤੋਂ ਵੀ ਨ੍ਹੇਰਾ ਇਹ ਤਿਮਰਦਾਸ ਤੇਰਾ
ਸੱਜੇ ਵੀ ਹਨੇਰੇ ਮੇਰੇ

ਮਦਨ ਦੀ ਇਸ ਤਰ੍ਹਾਂ, ਕਮਾਲ ਦੇ ਕਾਵਿ ਕਟਾਖਸ਼ਾਂ ਰਾਹੀਂ ਆਪਣੇ ਦੁੱਖਾਂ ਦੀ ਦਾਸਤਾਂ ਲਿਖੀ ਹੋਈ ਪੜ੍ਹਕੇ, ਕਲਾ ਦਾ ਕਦਰਦਾਨ, ਬਾਦਸ਼ਾਹ, ਬਹੁਤ ਪ੍ਰਭਾਵਿਤ ਹੋਇਆ। ਕਿਉਂਕਿ ਉਹ ਖ਼ੁਦ ਵੀ ਕਾਵਿਕਲਾਂ ਵਿਚ ਕਮਾਲ ਦਾ ਦਰਜ਼ਾ ਰੱਖਦਾ ਸੀ।

ਜਦੋਂ ਅਕਬਰ ਬਾਦਸ਼ਾਹ ਦਾ ਚਹੇਤਾ ਮੰਤਰੀ ਬੀਰਬਲ ਫੌਤ ਹੋਇਆ, ਤਾਂ ਬਾਦਸ਼ਾਹ ਨੇ ਹਿੰਦੀ ਵਿਚ ਇਕ ਕਮਾਲ ਦਾ ਸੋਰਠਾ ਲਿਖ ਕੇ ਆਪਦੇ ਦੁੱਖ ਦਾ ਇਜ਼ਹਾਰ, ਅਤੇ ਬੀਰਬਲ ਦਾ ਗੁਣਾਨੁਵਾਦ ਕੀਤਾ ਸੀ।

## ਸੋਰਠਾ

ਦੀਨ ਜਾਨ ਸੁਖ ਦੀਨ, ਏਕ ਨ ਦੀਨੋ ਦੁਸਹ ਦੁੱਖ
ਸੋ ਅਬ ਹਮ ਕੋ ਦੀਨ, ਕਛੂ ਨ ਰਾਖਿਓ ਬੀਰਬਲ

ਭਾਵ, ਬੀਰਬਲ ਨੇ ਆਪਣੇ ਸਾਰੇ ਸੁੱਖ ਗ਼ਰੀਬਾਂ ਵਿਚ ਵੰਡ ਦਿੱਤੇ, ਬਾਕੀ ਉਸ ਪਾਸ ਰਹਿ ਗਿਆ, ਦੁੱਖ, ਉਹ ਜਾਣ-ਲੱਗਾ ਮੈਨੂੰ ਦੇ ਗਿਆ, ਸਖੀ ਬੀਰਬਲ ਨੇ ਆਪਣੇ ਪਾਸ ਕੁਝ ਵੀ ਨਾ ਰੱਖਿਆ।

---

1. ਰਹਿਮਾਫਤਾਬ—ਰਹਿਮ ਆਫਤਾਬ ਦਾ।

ਭਾਵ—ਰਹਿਮਤ ਦੇ ਸੂਰਜ ਦੇ ਪ੍ਰਕਾਸ਼ ਦਾ ਇੰਤਜਾਰ ਕਰਦਾ ਹਾਂ।

ਅਕਬਰ ਬਾਦਸ਼ਾਹ ਨੇ ਮਦਨ ਨੂੰ ਮਾਸੂਮ ਨਿਰਛਲ ਅਤੇ ਕਾਵਿ, ਸੰਗੀਤ ਦਾ ਧਨੀ, ਗੁਣੀ ਜਨ ਸਮਝਕੇ, ਬੰਦੀ ਵਿਚੋਂ ਆਜ਼ਾਦ ਕਰ ਦਿੱਤਾ। ਮਦਨ ਨੇ ਬਾਦਸ਼ਾਹ ਦਾ ਸ਼ੁਕਰਾਨਾ ਕੀਤਾ, ਤੇ ਇਜਾਜ਼ਤ ਲੈ ਕੇ ਦਿੱਲੀ ਤੋਂ ਮਥਰਾ ਆ ਗਿਆ, ਉਥੇ ਮੰਦਰ ਵਿਚ ਰਹਿ ਕੇ ਭਜਨ ਲਿਖਦਾ ਅਤੇ ਸੰਗੀਤ ਬੱਧ ਕਰਕੇ ਗਾਉਂਦਾ। ਲੋਕ ਉਸ ਨੂੰ ਮਨਮੋਹਣਾ ਸਰੂਪ ਅਤੇ ਮਿੱਠੀ ਜ਼ੁਬਾਨ ਕਰਕੇ, ਬਹੁਤ ਪਿਆਰ ਕਰਦੇ ਸਨ, ਇਕ ਦਿਨ ਮਦਨ ਮੰਦਰ ਵਿਚ ਆਪਣੀ ਮਸਤੀ ਵਿਚ ਭਜਨ ਗਾ ਰਿਹਾ ਸੀ, ਇਕ ਖ਼ੂਬਸੂਰਤ ਮਹਿਲਾ ਮੰਦਰ ਵਿਚ ਮੱਥਾ ਟੇਕਣ ਆਈ, ਮਦਨ ਮੂੰਹੋਂ ਮਿੱਠਾ ਭਜਨ ਸੁਣਕੇ, ਉਸ ਦੇ ਸੰਗੀਤ ਦੀ ਦਾਦ ਦਿੱਤੀ, ਅਤੇ ਇਕ ਮਿੱਠੀ ਮੁਸਕਾਨ ਸੁੱਟ ਕੇ ਚੱਲੀ ਗਈ:

## ਕਬਿੱਤ

ਇਕ ਰੋਜ਼ ਮਦਨ ਮੋਹਨ ਸੀ ਭਜਨ ਗਾਉਂਦਾ
ਮੰਦਰਿੱਕ ਸੁੰਦਰੀ ਅਕੋਰ ਲੈ ਕੇ ਆ ਗਈ
ਸੁਣਕੇ ਭਜਨ ਉਹਦੀ ਆਤਮਾ ਅਨੰਦ ਹੋਈ
ਮਦਨ ਮੋਹਨ ਦੇ ਸੰਗੀਤ ਨੂੰ ਸਲਾਹ ਗਈ
ਦੇਖਕੇ ਸਰੂਪ ਅਤਿ ਅਧਿਕ ਅਨੂਪ ਉਹਦਾ
ਸੂਰਤ ਮਦਨ ਦੇ ਮਨ ਚ ਪੂਰੀ ਭਾ ਗਈ
ਮਿਠਾ ਮੁਸਕਰਾਕੇ, ਗਾਇਆ ਭਜਨ ਸਲਾਹ ਕੇ
ਮੋਹਣਾ ਮੁੱਖੜਾ ਦਿਖਾਇਕੇ ਪਰਤ ਧਾਮ ਧਾ ਗਈ

ਮੋਹਣੀ ਦੀ ਸੁੰਦਰਤਾ ਲਈ ਨਜ਼ਰੀਆ ਸਭ ਦਾ ਆਪਣਾ ਆਪਣਾ ਹੁੰਦਾ ਹੈ। ਦਾਦੂ ਜੀ ਦਾ ਚੇਲਾ ਪ੍ਰਸਿੱਧ ਕਵੀ ਸੁੰਦਰ ਜੀ ਆਪਣੇ ਲਿਖੇ ਗ੍ਰੰਥ "ਸੁੰਦਰ ਵਿਲਾਸ" ਵਿਚ ਇਸਤਰੀ ਬਾਬਤ ਲਿਖਦੇ ਹਨ, ਕਾਮਣਿ ਦਾ ਸੁੰਦਰ ਸਰੀਰ ਇਕ ਸੰਘਣੇ ਜੰਗਲ ਦੀ ਤਰ੍ਹਾਂ ਹੈ, ਜਿਸ ਵਿਚ ਹਾਥੀ, ਸ਼ੇਰ, ਨਾਗ (ਸੱਪ) ਅਤੇ ਚੋਰ ਰਹਿੰਦੇ ਹਨ। ਅਤੇ ਸੁੰਦਰ ਇਸਤਰੀ ਦਾ ਮੁੱਖ, (ਦੇਖਣ ਵਾਲੇ ਨੂੰ) ਭੱਛ ਕਰ ਜਾਣ ਲਈ ਕਰਦਾ ਹੈ:

## ਕਬਿੱਤ

ਕਾਮਿਨੀ ਕੀ ਦੇਹ ਅਤਿ ਕਹੀਏ ਸਘਨ ਬਨ
ਊਹਾਂ ਸੁਤੋਂ ਜਾਇ ਕੋਊ ਭੂਲ ਕੈ ਪਰਤ ਹੈ
ਕੁੰਜਰ ਹੈ ਗਤਿ ਕਟਿ ਕੇਹਰਿ ਕੀ ਭਯ ਜਾਮੇ
ਬੇਨੀ ਕਾਰੀ ਨਾਗਨਿ ਸੀ। ਫਨ ਕੋ ਧਰਤ ਹੈ

ਕੁੱਚ ਹੈ ਪਹਾਰ ਜਹਾਂ ਕਾਮ ਚੋਰ ਬੈਠੋ ਤਹਾਂ
ਸਾਧਕੈ ਕਟਾਛ ਬਾਣ ਪ੍ਰਾਣ ਕੋ ਹਰਤ ਹੈ
ਸੁੰਦਰ ਕਹਿਤ ਏਕ ਔਰ ਅਤਿ ਭਯ ਤਾ ਮੇ
ਰਾਖਸ਼ੀ ਬਦਨ, ਖਾਵ ਖਾਵ ਹੀ ਕਰਤ ਹੈ

(ਕਵੀ ਸੁੰਦਰ ਜੀ)

ਮਦਨ ਨੂੰ ਉਸ ਸੁੰਦਰੀ ਦਾ ਸਰੂਪ ਬੇਚੈਨ ਕਰ ਗਿਆ। ਉਹ ਉਠ ਕੇ ਉਸ ਦੇ ਪਿੱਛੇ ਹੀ ਚੱਲ ਪਿਆ। ਜਿਸ ਵਕਤ ਉਹ ਯੁਵਤੀ ਆਪਣੇ ਘਰ ਪਹੁੰਚੀ ਉਸ ਅੰਦਰ ਦਾਖਲ ਹੋ ਕੇ, ਅੰਦਰੋਂ ਬੂਹਾ ਢੋ ਦਿੱਤਾ। ਪਿੱਛੇ ਆ ਰਹੇ ਮਦਨ ਨੇ ਉਸ ਦੇ ਦਰ ਅੱਗੇ ਖਲੋ ਕੇ ਦਸਤਕ ਦਿੱਤੀ। ਅੰਦਰੋਂ ਇਕ ਛਬੀਲਾ ਸਾਊ ਜਿਹਾ ਜਵਾਨ ਆਇਆ, ਉਸ ਨੇ ਭਿੱਤ ਖੋਹਲੇ ਤਾਂ ਇਕ ਸਾਧੂ ਖਲੋਤਾ ਵੇਖਿਆ। ਉਸ ਨੇ ਆਦਰ ਨਾਲ ਸੰਤ (ਮਦਨ) ਨੂੰ ਅੰਦਰ ਆ ਜਾਣ ਲਈ ਕਿਹਾ। ਮਦਨ ਉਸ ਦੇ ਪਿੱਛੇ ਅੰਦਰ ਆ ਗਿਆ। ਅਤੇ ਉਸ ਭਲੇ ਜਵਾਨ ਨੂੰ ਪੁੱਛਿਆ, ਕਿ ਔਹ ਜੋ ਯੁਵਤੀ ਬਾਹਰੋਂ ਆਈ ਹੈ, ਉਹ ਆਪ ਦੀ ਕੀ ਲੱਗਦੀ ਹੈ? ਉਸ ਕਿਹਾ ਜੀ ਇਹ ਮੇਰੀ ਪਤਨੀ ਹੈ, ਆਪ ਅਰਾਮ ਨਾਲ ਬੈਠੋ ਸਾਨੂੰ ਦੱਸੋ ਤੁਹਾਡੀ ਕੀ ਸੇਵਾ ਕਰੀਏ? ਮਦਨ ਇਸ ਸਾਊ ਪ੍ਰਵਾਰ ਦੇ ਸਲੀਕੇ, ਤੇ ਸਤਿਕਾਰ ਭਰੇ ਮਿੱਠੇ ਵਰਤਾਅ ਨੂੰ ਦੇਖਕੇ, ਆਪਣੇ ਮਨ ਦੀ ਗ਼ਲਤ ਸੋਚ ਨੂੰ ਧਿਕਾਰਨ ਲੱਗਾ, ਤੇ ਪਸਚਾਤਾਪ ਕਰਨ ਲੱਗਾ, ਕਿ ਇਸ ਦੇਵਤੇ ਪ੍ਰਵਾਰ ਬਾਰੇ ਪਾਪੀ ਮਨ ਕੀ ਸੋਚ ਰਿਹਾ ਸੀ, ਲੱਖ ਧ੍ਰਿਕਾਰ ਹੈ ਮੇਰੀ ਬੁਰੀ ਦ੍ਰਿਸ਼ਟੀ ਨੂੰ।

ਉਸ ਜਵਾਨ ਨੇ ਫਿਰ ਕਿਹਾ ਦੱਸੋ ਸੰਤ ਜੀ ਕੀ ਸੇਵਾ ਕਰੀਏ? ਮਦਨ ਨੇ ਕਿਹਾ ਮੈਨੂੰ ਦੋ ਲੋਹੇ ਦੀਆਂ ਸਲਾਈਆਂ ਗਰਮ ਕਰਕੇ ਲਿਆ ਦਿਉ। ਉਸ ਸੁਆਣੀ ਨੇ ਜ਼ਰਾ ਕੁ ਹੈਰਾਨ ਜਿਹੀ ਹੋਣ ਤੋ ਬਾਅਦ, ਗਰਮ ਕਰਕੇ ਸਲਾਈਆਂ ਲਿਆ ਦਿੱਤੀਆਂ। ਮਦਨ ਨੇ ਫੜਕੇ ਦੋਵੇਂ ਸਲਾਈਆਂ ਆਪਣੀਆਂ ਅੱਖਾਂ ਵਿਚ ਫੇਰ ਲਈਆਂ। ਇਹ ਕਾਰਾ ਦੇਖ ਕੇ ਪਤੀ ਪਤਨੀ ਦੇ ਹੋਸ਼ ਉਡ ਗਏ। ਉਨ੍ਹਾਂ ਜਲਦੀ ਨਾਲ ਮਦਨ ਹੱਥੋਂ ਸਲਾਈਆਂ ਖੋਹ ਕੇ, ਚਿਲਾਂਦਿਆਂ ਕਿਹਾ: ਸੰਤ ਜੀ! ਇਹ ਕੀ ਗਜ਼ਬ ਕੀਤਾ ?

## ਬੈਂਤ

ਮਦਨ ਮੋਹਨ ਨੇ ਅੱਖਾਂ ਵਿਚ ਤੋੜ ਫੇਰੇ
ਦੰਪਤਿ ਦੇਖਕੇ ਬਹੁਤ ਹੈਰਾਨ ਹੋਏ
ਇਹ ਕੀ ਸੰਤ ਜੀ ਆਪਨੇ ਗਜ਼ਬ ਕੀਤਾ
ਕਿਉ ਅਕਾਰਨੇ ਹੋ ਕਹਿਰਵਾਨ ਹੋਏ

ਕਵਲ ਨੈਨ ਅਨਮੋਲ ਦੋਏ ਸਾੜ ਲੀਤੇ
ਆਪਣੇ ਆਪ ਬਰਬਾਦ ਬੈਰਾਨ ਹੋਏ
ਕੋਈ ਪੇਸ਼ ਨਾ ਚੱਲੇ ਬੇਚਾਰਿਆਂ ਦੀ
ਚਾਹੁੰਦੇ ਭਗਤ ਤੋਂ ਦੋਨੋ ਕੁਰਬਾਨ ਹੋਏ
ਮਦਨ ਮੋਹਨ ਅਤਿ ਦੁੱਖੀ ਹੋ ਕਹਿਣ ਲੱਗੇ
ਅੱਜ ਤੱਕ ਸੰਚ ਜੋ ਸਾਧਨਾ ਸਾਧ ਕੀਤਾ
ਜਪ, ਤਪ, ਕਰਮ, ਤੇ ਧਰਮ, ਤਮਾਮ ਮੇਰਾ
ਇਨ੍ਹਾਂ ਅੱਖੀਆਂ "ਨਰਗਿਸ" ਬਰਬਾਦ ਕੀਤਾ

ਤਥਾ :

## ਦਵਯਾ ਛੰਦ

ਮਦਨ ਮੋਹਨ ਨੇ ਕਿਹਾ ਸੱਜਣ ਜੀ! ਵਿਥਿਆ ਸੁਣੋ ਹਮਾਰੀ
ਧਰਮ ਮੰਦਰ ਵਿਚ ਬੈਠੇ ਮੈਥੋਂ ਪਾਪ ਕਰਾਇਆ ਭਾਰੀ
ਰੂਪ ਅਨੂਪ ਦਿਖਾਲ ਨੇਤਰਾਂ ਮੇਰਾ ਮਨ ਭਰਮਾਇਆ
ਇਹ ਅਪਰਾਧ ਅੱਖਾਂ ਨੇ ਕੀਤਾ ਤੱਕਿਆ ਹੁਸਨ ਪ੍ਰਾਇਆ

ਈਸ਼ਰ ਨੇ ਇਨਸਾਨਾ ਤਾਈਂ ਇੰਦਰੇ ਦਿਤੇ ਅਮੋਲੇ
ਸਰਵਨ ਸੁਣਨ ਦੇਖਦੇ ਨੇਤਰ ਰਸਨਾ ਬਾਣੀ ਬੋਲੇ
ਨਜ਼ਰਾਂ ਥੀਂ ਸੰਸਾਰ ਸੁਨਹਿਰਾ, ਕਾਦਰ ਨੇ ਦਿਖਾਲਾਇਆ
ਇਹ ਅਪਰਾਧ ਅੱਖਾਂ ਨੇ ਕੀਤਾ, ਤੱਕਿਆ ਹੁਸਨ ਪ੍ਰਾਇਆ

ਐਪਰ ਮਹਿਲ ਮਾਲ ਧਨ ਸੰਪਤ, ਸੇਜ ਸੁੰਦਰ ਪਰ-ਨਾਰੀ
ਇਹਨਾਂ ਨਜ਼ਰ ਬੁਰੀ ਜੋ ਦੇਖੇ, ਸੋ ਹੈ ਨਜ਼ਰ ਬਿਕਾਰੀ
ਆਦਿ ਵਿਸ਼ਵ ਦੇ ਵੱਡੇ ਬਜ਼ੁਰਗਾਂ, ਇਹ ਦਸਤੂਰ ਬਣਾਇਆ
ਇਹ ਅਪਰਾਧ ਅੱਖਾਂ ਨੇ ਕੀਤਾ, ਤੱਕਿਆ ਹੁਸਨ ਪ੍ਰਾਇਆ

ਸੁੰਦਰਤਾ ਦੇ ਸਾਹਿਬ[1] ਸੁਆਮੀ, ਸ੍ਰਿਸ਼ਟੀ ਸਿਰਜਣ ਹਾਰੇ
ਅਤਿ ਸੁੰਦਰ ਮਨਮੋਹਨ ਪਿਆਰੇ, ਜਾਈਏ ਉਸ ਤੋਂ ਵਾਰੇ

1. ਸੁੰਦਰਤਾ ਦੇ ਸਾਹਿਬ—ਈਸ਼ਵਰ, ਜੋ ਹੁਸਨਲ ਜਵਾਲ ਹੈ।

ਸਤਿਯਮ ਸ਼ਿਵਮ ਸੁ ਸੁੰਦਰਮ [2] ਕਹਿਕੇ ਬੇਦਾਂ ਨੇ ਵਡਿਆਇਆ
ਇਹ ਅਪਰਾਧ ਅੱਖਾਂ ਨੇ ਕੀਤਾ, ਤੱਕਿਆ ਹੁਸਨ ਪ੍ਰਾਇਆ

ਅਧਿਕ ਸੁੰਦਰ ਤੱਕ ਤ੍ਰਿਰੀਆ ਤੇਰੀ, ਮੇਰੇ ਨੈਨ ਲੋਭਾਏ।
ਜਪ ਤਪ ਕਰਮ ਧਰਮ ਸਭ ਮੇਰੇ ਪਲ ਵਿਚ ਖ਼ਾਕ ਮਿਲਾਏ
ਪਰਬਤ ਜੈਡ ਗਲਤ ਗੱਲ ਕਰਕੇ, ਫੇਰ ਪਿਛੋਂ ਪਛੁਤਾਇਆ
ਇਹ ਅਪਰਾਧ ਅੱਖਾਂ ਨੇ ਕੀਤਾ, ਤੱਕਿਆ ਹੁਸਨ ਪ੍ਰਾਇਆ

ਇਸ ਕਾਰਨ ਮੈਂ ਤੋੜ ਤਪਾਕੇ ਅੱਖੀਆਂ ਦੇ ਵਿਚ ਫੇਰੇ
ਨਾ ਕੁਝ ਦੇਖਾਂ, ਨਾ ਮਨ ਡੋਲੇ ਵਿਚਰਾਂ ਸਦਾ ਅੰਧੇਰੇ
ਚਮਕ ਦਮਕ ਰੰਗ ਰਲੀਆਂ [3] "ਨਰਗਿਸ" ਹੋਲਬਲੈਕ [4] ਸਮਾਇਆ
ਇਹ ਅਪਰਾਧ ਅੱਖਾਂ ਨੇ ਕੀਤਾ, ਤੱਕਿਆ ਹੁਸਨ ਪ੍ਰਾਇਆ

ਇਸ ਦੁਖਦਾਇਕ ਘਟਨਾ ਨੂੰ ਦੇਖਕੇ ਦਇਆਵਾਨ ਪਤੀ ਪਤਨੀ ਬਹੁਤ ਦੁੱਖੀ ਹੋਏ, ਅਤੇ ਪਛਤਾਏ, ਕਿ ਜੇ ਪਤਾ ਹੁੰਦਾ ਮਹਾਤਮਾ ਨੇ ਤੋੜ ਆਪਣੀਆਂ ਅੱਖਾਂ ਵਿਚ ਹੀ ਫੇਰ ਲੈਣੇ ਹਨ, ਤਾਂ ਅਸੀਂ ਐਸੀ ਗ਼ਲਤੀ ਕਦੇ ਨਾ ਕਰਦੇ। ਪਰ ਹੁਣ ਜੋ ਹੋਣਾ ਸੀ ਹੋ ਚੁੱਕਾ, ਉਹ ਵਕਤ ਹੁਣ ਹੱਥ ਨਹੀਂ ਸੀ ਆ ਸਕਦਾ।

ਮਦਨ ਮੋਹਨ ਦੀਆਂ ਦੋਨੋਂ ਅੱਖਾਂ ਜਲ ਗਈਆਂ, ਨਜ਼ਰ ਹਮੇਸ਼ਾਂ ਲਈ ਜਾਂਦੀ ਰਹੀ ਉਹ ਸੂਰਦਾਸ ਬਣ ਗਿਆ, ਇਸ ਤੋਂ ਬਾਅਦ ਮਦਨ ਮੋਹਨ ਸੂਰਦਾਸ ਹੀ ਕਹਿਲਾਇਆ ਅਤੇ ਪੂਰਨ ਤੌਰ ਤੇ ਭਗਵਾਨ ਭਗਤੀ ਵਿਚ ਪ੍ਰਵਿਰਤ ਹੋ ਗਿਆ।

ਅੱਖਾਂ ਜਲ ਜਾਣ ਤੋਂ ਬਾਅਦ, ਸੂਰਦਾਸ ਨੂੰ ਇਸ ਧਰਮੀ ਦੰਪਤੀ ਨੇ ਆਪਣੇ ਘਰ ਰੱਖ ਕੇ, ਉਤਨੀ ਦੇਰ ਸਾਂਭ ਸੰਭਾਲ ਕੀਤੀ ਜਦੋਂ ਤੀਕ ਉਸ ਦੀਆਂ ਅੱਖਾਂ ਦੇ ਜ਼ਖਮ ਪੂਰੀ ਤਰ੍ਹਾਂ ਰਾਜ਼ੀ ਨਾ ਹੋ ਗਏ।

ਇਸ ਤੋਂ ਬਾਅਦ ਸੂਰਦਾਸ ਜੀ ਤੀਰਥਾਂ ਤੇ ਰਹਿਕੇ, ਆਪਣੀ ਉਜਲ ਚਮਤਕਾਰੀ ਬੁੱਧੀ ਰਾਹੀਂ ਬਹੁਤ ਸੁੰਦਰ ਭਜਨ ਰਚਦੇ ਤੇ ਗਾਉਂਦੇ ਰਹੇ, ਉਨ੍ਹਾਂ ਬਹੁਤ ਸਾਰੇ ਪਦੇ ਉਚਾਰਨ ਕੀਤੇ, ਜਿਨ੍ਹਾਂ ਨੂੰ ਸੰਚਿਤ ਕਰਕੇ, ਗ੍ਰੰਥ 'ਸੂਰਸਾਗਰ' ਬਣਿਆ। ਸੂਰਸਾਗਰ ਵਿਚ ਲਿਖੇ ਪਦਿਆਂ ਵਿਚ

---

2. ਸਤਿਯੰਮ ਸ਼ਿਵੰਮ ਸੁੰਦਰਮ-ਕਰਤਾਰ, ਸਤਿ ਹੈ, ਉਹ ਪ੍ਰਕਾਸ਼ ਮਾਨ ਹੈ, ਸੁੰਦਰ ਹੈ।

3. ਰੰਗ ਰਲੀਆਂ-ਖੁਸ਼ੀਆਂ ਖੇੜੇ, ਰੰਗਤ ਤਮਾਸ਼ੇ, ਚੋਜ਼ ਅਨੰਦ।

4. ਹੋਲ ਬਲੇਕ- (ਬਲੈਕ ਹੋਲ) ਵਿਗਿਆਨੀਆਂ ਮੁਤਾਬਿਕ ਪੁਲਾੜ ਵਿਚ ਇਕ ਕਾਲੀ ਹਨੇਰੀ ਖੱਡ-ਜਿਸ ਵਿਚ ਅਨੇਕਾਂ ਸੂਰਜ ਗਰਕ ਹੋ ਗਏ ਹਨ।

ਉਹ ਪਦੇ ਵੀ ਹਨ ਜਿਨ੍ਹਾਂ ਵਿਚੋਂ ਇਕ ਪੰਗਤੀ (ਛਾਡ ਮਨੁ ਹਰਿ ਬਿਮੁਖਨ ਕੋ ਸੰਗੁ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਹੈ। ਉਹ ਪੂਰਾ ਪਦਾ ਇਉਂ ਹੈ:

ਛਾਡ ਮਨੁ ਹਰਿ ਬਿਮੁਖਨ ਕੋ ਸੰਗੁ
ਕਹਾਂ ਹੋਤ ਪੈਯ ਪਾਨ ਪਿਆਏ, ਬਿਖ ਨਹੀ ਭਜਤ ਭੁਯੰਗ
ਖਰ ਕੋ ਕਹਾਂ ਅਗਰ ਕੋ ਲੇਪਨੁ ਮਰਕਟ ਭੂਖਨ ਅੰਗ॥ ੧॥
ਕਾਗਾ ਕਹਾਂ ਕਪੂਰ ਚੁਗਾਏ, ਸੁਆਨ ਨਵ੍ਹਾਏ ਗੰਗੁ
ਗਜ ਕੇ ਕਹਾਂ ਨਵ੍ਹਾਏ ਸਰਜਾ ਬਰਹਿ ਧਰਹਿ ਖਰ ਬੰਗ
ਪਤਿਤ ਪਖਾਨ ਬਾਨ ਨਹੀ ਬੇਧੇ ਰੀਤੇ ਭਏ ਨਿਖੰਗ
ਸੂਰਦਾਸ ਊਇ ਕਾਰੀ ਕਮਰੀਆ ਚੜ੍ਹਤ ਨ ਦੂਜੋ ਰੰਗ

ਸੂਰਸਾਗਰ ਗ੍ਰੰਥ ਵਿਚ ਇਸ ਉਪਰੋਕਤ ਪਦੇ ਤੋਂ ਪਹਿਲਾਂ ਇਹ ਪਦੇ ਵੀ ਇਸੇ ਮਜ਼ਮੂਨ ਵਿਚ ਲਿਖੇ ਮਿਲਦੇ ਹਨ:

## ਪਦਾ

ਚਰਨ ਕਮਲ ਬੰਦੋ ਹਰਿ ਰਾਇ
ਜਾਂ ਕੀ ਕ੍ਰਿਪਾ ਪਿੰਗ ਗਿਰ ਲੰਘੈ, ਅੰਧੇ ਕੋ ਸਭ ਕਿਛ ਦਰਸਾਇ
ਬਹਿਰੋ ਸੁਨੈ ਮੂਕਪਨ ਬੋਲੈ ਰੰਕ ਚਲੇ ਸਿਰ ਛਤਰ ਧਰਾਇ
"ਸੂਰਦਾਸ" ਸੁਆਮੀ ਕਰੁਣਾਮਯ ਬਾਰ ਬੰਦੋਂ ਤਿਹ ਪਾਇ॥੧॥
ਜਯੋਂ ਗੂੰਗੇ ਮੀਠੇ ਫਲ ਕੋ ਰਸ, ਅੰਤਰਗਤ ਹੀ ਭਾਵੈ
ਪਰਮ ਸਵਾਦੁ ਸਬ ਵੀ ਜੁ ਨਿਰੰਤਰ ਅੰਮ੍ਰਿਤ ਭੋਗ ਉਪਜਾਵੈ
ਮਨ ਬਾਨੀ ਕੋ ਅਗਮ ਅਗੋਚਰ, ਸੋ ਜਾਨੈ ਜੋ ਪਾਵੈ
ਰੂਪ ਰੇਖ ਗੁਣ ਜਾਤਿ ਜੁਗਤ ਬਿਨ, ਨਿਰਾਲੰਬ ਮਨ ਚਕ੍ਰਿਤ ਧਾਵੈ॥ ੨॥

ਸੂਰਦਾਸ ਜੀ ਦੇ ਸ਼ਬਦ ਦੀ ਇਹ ਤੁੱਕ (ਛਾਡ ਮਨ ਹਰਿ ਬਿਮੁਖਨ ਕੋ ਸੰਗੁ) ਜਿਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਸਾਰੰਗ-ਰਾਗ ਵਿਚ ਦਰਜ ਕੀਤਾ ਗਿਆ ਹੈ) ਦੀ ਵਿਆਖਿਆ ਕਰਨ ਲਈ ਗੁਰੂ ਅਰਜਨ ਦੇਵ ਜੀ ਨੇ ਸੂਰਦਾਸ ਜੀ ਨੂੰ ਸੰਬੋਧਨ ਕਰਕੇ ਫੁਰਮਾਇਆ ਹੈ, ਕਿ ਹਰੀ ਤੋਂ ਬੇਮੁੱਖ ਹੋਏ ਦਾ ਸੰਗ ਛੱਡਣਾ ਕਿਵੇਂ ਹੈ।

ਸਾਰੰਗ ਮਹਲਾ ੫ ਸੂਰਦਾਸ

ਹਰਿ ਕੇ ਸੰਗ ਬਸੇ ਹਰਿ ਲੋਕ॥
ਤਨ ਮਨ ਅਰਪਿ ਸਰਬਸੁ ਸਭ ਅਰਪਿਓ॥
ਅਨਦ ਸਹਜ ਧੁਨਿ ਝੋਕ॥ ੧॥ ਰਹਾਉ॥
ਦਰਸਨ ਪੇਖ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ॥
ਆਨ ਬਸਤੁ ਸਿਉਂ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ॥੧॥
ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ॥
ਸੂਰਦਾਸ ਮਨ ਪ੍ਰਭਿ ਹਥਿ ਲੀਨੋ ਦੀਨੇ ਇਹੁ ਪਰਲੋਕ॥੨॥੧॥੮॥

(ਸ੍ਰੀ ਗੁਰੂ ਗ੍ਰੰਥ ਸਾਹਿਬ)

ਭਾਵ- (ਹੇ ਸੂਰਦਾਸ!) ਪ੍ਰਮਾਤਮਾ ਦੀ ਬੰਦਗੀ ਕਰਨ ਵਾਲੇ ਬੰਦੇ ਸਦਾ ਪ੍ਰਮਾਤਮਾ ਦੇ ਨਾਲ ਵੱਸਦੇ ਹਨ। ਇਸ ਤਰ੍ਹਾਂ ਸਹਿਜ ਸੁਭਾਇ ਬੇਮੁਖਾਂ ਨਾਲੋਂ ਉਨ੍ਹਾਂ ਦਾ ਸਾਥ ਛੁਟ ਜਾਂਦਾ ਹੈ। ਉਹ ਆਪਣਾ ਤਨ ਮਨ ਆਪਣਾ ਸਭ ਕੁਝ ਇਸ ਪਿਆਰ ਤੋਂ ਸਦਕੇ ਕਰ ਦਿੰਦੇ ਹਨ। ਉਨ੍ਹਾਂ ਨੂੰ ਅਨੰਦ ਦੇ ਹੁਲਾਰੇ ਆਉਂਦੇ ਹਨ। ਸਾਹਿਜ ਅਵਸਥਾ ਦੀ ਤਾਰ ਉਨ੍ਹਾਂ ਦੇ ਅੰਦਰ ਬੱਝ ਜਾਂਦੀ ਹੈ।

ਹੇ ਸੂਰਦਾਸ! ਭਗਤੀ ਕਰਨ ਵਾਲੇ ਬੰਦੇ, ਪ੍ਰਭੂ ਦਾ ਦੀਦਾਰ ਕਰਕੇ ਵਿਸ਼ੇ ਵਿਕਾਰਾਂ ਤੋਂ ਬਚ ਜਾਂਦੇ ਹਨ। ਉਨ੍ਹਾਂ ਨੂੰ ਸਾਰੇ ਪਦਾਰਥ ਮਿਲ ਜਾਂਦੇ ਹਨ। ਭਾਵ, ਉਨ੍ਹਾਂ ਦੀਆਂ ਵਾਸ਼ਨਾ ਮੁੱਕ ਜਾਂਦੀਆਂ ਹਨ। ਪ੍ਰਭੂ ਦੇ ਸੋਹਣੇ ਮੁੱਖ ਦਾ ਦੀਦਾਰ ਕਰਕੇ ਉਨ੍ਹਾਂ ਨੂੰ ਦੁਨੀਆਂ ਦੀ ਕਿਸੇ ਹੋਰ ਸ਼ੈ ਦੀ ਗਰਜ਼ ਨਹੀਂ ਰਹਿ ਜਾਂਦੀ।

ਹੇ ਸੂਰਦਾਸ! ਜੋ ਮਨੁੱਖ ਸੋਹਣੇ ਸਾਂਵਲੇ ਸੱਜਣ ਪ੍ਰਭੂ ਨੂੰ ਵਿਸਾਰਕੇ ਹੋਰ ਹੋਰ ਪਦਾਰਥਾਂ ਦੀ ਲਾਲਸਾ ਕਰਦੇ ਹਨ, ਉਹ ਉਸ ਜੋਕ ਵਾਂਗ ਹਨ, ਜੋ ਕਿਸੇ ਕੋਹੜੀ ਦੇ ਸਰੀਰ ਤੇ ਲੱਗਕੇ ਗੰਦ ਹੀ ਚੂਸਦੀ ਹੈ। ਪਰ, ਹੇ ਸੂਰਦਾਸ! ਜਿਨ੍ਹਾਂ ਦਾ ਮਨ ਪ੍ਰਭੂ ਨੇ ਆਪ ਆਪਣੇ ਹੱਥ ਵਿਚ ਲੈ ਲਿਆ ਹੈ। ਉਨ੍ਹਾਂ ਨੂੰ ਉਸ ਨੇ ਇਹ ਲੋਕ ਤੇ ਪ੍ਰਲੋਕ ਦੋਵੇਂ ਬਖ਼ਸ਼ੇ ਹਨ। ਭਾਵ, ਉਹ ਲੋਕ ਪ੍ਰਲੋਕ ਦੋਹੀਂ ਥਾਵੀਂ ਅਨੰਦ ਵਿਚ ਰਹਿੰਦੇ ਹਨ।

ਸੂਰਦਾਸ 'ਸਾਰਸੁਤ' (ਬ੍ਰਾਹਮਣ) ਦੇ ਭਜਨ ਅਤੇ ਸੂਰਦਾਸ ਮਦਨਮੋਹਨ ਦੇ, ਤੇ ਮੀਰਾਬਾਈ ਦੇ ਲਿਖੇ, ਭਜਨ ਬਹੁਤ ਗਾਏ ਸੁਣੇ ਜਾਂਦੇ ਹਨ। ਸੂਰਦਾਸ "ਸਾਰਸੁੱਤ" ਦੇ ਅਤੇ ਮੀਰਾਬਾਈ ਦੇ ਭਜਨ ਸਾਰੇ ਕ੍ਰਿਸ਼ਨ ਭਗਤੀ ਦੇ ਹਨ, ਜਦੋਂ ਕਿ ਸੂਰਦਾਸ ਮਦਨਮੋਹਨ ਦੇ 'ਸੂਰਸਾਗਰ' ਵਿਚ ਨਿਰਗੁਣ ਭਗਤੀ ਦੇ ਪਦੇ ਹਨ। ਜਿਨ੍ਹਾਂ ਵਿਚੋਂ ਇਕ ਤੁੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖੀ ਗਈ ਹੈ। ਜਿਸ ਦੀ ਵਿਆਖਿਆ ਸ੍ਰੀ ਗੁਰੂ ਅਰਜਨ ਦੇਵ ਜੀ ਨੇ, ਭਗਤ

ਸੂਰਦਾਸ ਜੀ ਨੂੰ ਸੰਬੋਧਨ ਕਰਕੇ, ਸ਼ਬਦ ਦੇ ਰੂਪ ਵਿਚ ਲਿਖੀ ਹੈ। ਇਸ ਲਈ ਮਦਨ ਮੋਹਨ ਸੂਰਦਾਸ ਦੀ, ਪ੍ਰਸਿੱਧ ਭਗਤਾਂ, ਕਬੀਰ ਜੀ ਰਵਿਦਾਸ ਜੀ, ਤੇ ਭਗਤ ਨਾਮਦੇਵ ਜੀ ਆਦਿ ਵਿਚ ਸੁਮਾਰ ਕੀਤੀ ਜਾਂਦੀ ਹੈ।

ਹਿੰਦੀ ਸਾਹਿਤ ਦੇ ਆਚਾਰੀਆਂ, "ਗ੍ਰੰਥ ਅਸ਼ਟ ਛਾਪ" ਦੇ ਕਰਤਾ ਦੀਨ ਦਿਆਲ "ਗੁਪਤਾ" ਨੇ ਸੂਰਦਾਸ ਜੀ ਬਾਬਤ ਲਿਖਿਆ ਹੈ:-

ਸੂਰ, ਸੂਰ, ਤੁਲਸੀ ਸਸ਼ੀ, ਉਡਗਨ ਕੇਸ਼ੋ ਦਾਸ
ਔਰ ਕਵੀ ਖਦਯੋਤ ਸਮ, ਸਨੇ ਸਨੇ ਪ੍ਰਕਾਸ਼

ਭਾਵ: ਸੂਰਦਾਸ ਜੀ ਕਵੀਆਂ ਚੋਂ ਸੂਰਜ ਵਾਂਗ ਹਨ, ਗੋਸੁਆਮੀ ਤੁਲਸੀ ਦਾਸ ਚੰਦਰਮਾਂ, ਕੇਸ਼ਵਦਾਸ ਚਮਕਦੇ ਤਾਰੇ ਹਨ। ਹੋਰ ਕਵੀ ਜੁਗਨੂੰ ਵਾਂਗ ਹਨ। ਜਿਹੜੇ ਹੋਲੀ ਹੋਲੀ ਪ੍ਰਕਾਸ਼ ਕਰਦੇ ਹਨ।

## ਕਬਿੱਤ

ਭਗਤਾਂ ਦੇ ਮਨੀ ਹੈ ਮਨੋਜ ਓਜ ਦੈਵੀ ਗੁਣੀ
ਮਦਨਮੋਹਨ ਨਾਂ ਅਨੰਗ ਸੂਰਦਾਸ ਦਾ
ਸੁੰਦਰ ਬਦਨ ਸਰਬੰਗ ਸੀ ਅਪੰਗ ਯੰਗ
ਕੀਤਾ ਰੂਪ ਰੰਗ, ਮਨ ਭੰਗ ਸੂਰਦਾਸ ਦਾ
ਛੋੜਿਆ ਬਿਹਾਰ ਕਾਰੋਬਾਰ ਸੰਸਾਰ ਸੰਦਾ
ਹੋਗਿਆ ਆਹਾਰ ਸਤਿਸੰਗ ਸੂਰਦਾਸ ਦਾ
ਜਾਣਦਾ ਜਗਤ ਸਾਰਾ "ਨਰਗਿਸ" ਭਗਤ ਭਾਰਾ
ਗਾਓ ਸੁਣੋ ਪਿਆਰਾ ਇਹ ਪ੍ਰਸੰਗ ਸੂਰਦਾਸ ਦਾ

## ਸੰਪੂਰਨ

ਪ੍ਰਸੰਗ ਲਿਖਿਆ, 24 ਮਾਰਚ 2007 ਨੂੰ
ਗਿਆਨੀ ਨਿਰੰਜਨ ਸਿੰਘ 'ਨਰਗਿਸ' ਡਰਬੀ (ਇੰਗਲੈਂਡ)

★★★

## ਪ੍ਰਸੰਗ

# ਚੇਟਕੀ ਰਾਣੀ ਨੂਰਸ਼ਾਹ

ਕਲਯੁੱਗ ਦੇ ਅਵਤਾਰ, ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਨੇ, ਜਗਤ ਦੇ ਉਧਾਰ ਲਈ, ਚਾਰ ਉਦਾਸੀਆਂ ਕੀਤੀਆਂ। ਪਹਿਲੀ ਉਦਾਸੀ ਸਮੇਂ ਜਦ ਹਰਿਦੁਆਰ ਅਯੁਧਿਆ, ਪ੍ਰਾਗਰਜ, ਬਨਾਰਸ, ਅਤੇ ਗਇਆ ਜੀ ਆਦਿ ਹਿੰਦੂਆਂ ਦੇ ਪ੍ਰਸਿੱਧ ਤੀਰਥਾਂ ਦਾ ਦੌਰਾ ਕਰ ਚੁੱਕੇ ਤਾਂ ਫਿਰ ਜਗਨਨਾਥ ਪੁਰੀ ਦੀ ਤਿਆਰੀ ਕੀਤੀ। ਪਰ ਉੱਧਰ ਸਿੱਧੇ ਜਾਣ ਦੀ ਥਾਂ, ਉਨ੍ਹਾਂ ਨੇ ਕਾਮਰੂਪ (ਕਾਮਰੂ) ਦੇਸ਼ ਦਾ ਰੁਖ ਕੀਤਾ। ਕਾਮਰੂਪ ਨੂੰ ਅਸੀਂ ਅੱਜ "ਆਸਾਮ" ਆਖਦੇ ਹਾਂ। ਆਸਾਮ ਵਿਚ ਭੂਟਾਨ ਦੀ ਸਰਹੱਦ ਤੇ 'ਕਾਮਰੂਪ' ਇਕ ਜ਼ਿਲ੍ਹਾਂ ਹੈ। ਉਸ ਦੇ ਆਸ ਪਾਸ ਦੇ ਇਲਾਕੇ ਨੂੰ ਵੀ ਕਾਮਰੂਪ ਹੀ ਆਖਦੇ ਹਨ।

ਪੁਰਾਣੇ ਸਮੇਂ ਵਿਚ ਇਹ ਦੇਸ਼ ਜੰਤਰ ਮੰਤਰ ਟੂਣੇ ਆਦਿਕਾਂ ਲਈ ਬੜਾ ਬਦਨਾਮ ਸੀ। ਇਥੇ ਰਹਿਣ ਵਾਲੇ ਲੋਕ, ਅਤਿਦਰਜ਼ੇ ਦੇ ਘਟੀਆ ਜੀਵਨ ਵਾਲੇ ਸਨ। ਇਥੇ ਆਏ ਹੋਰ ਕਬੀਲੇ ਦੇ ਬੰਦਿਆਂ ਦਾ ਸ਼ਿਕਾਰ ਖੇਡਣ ਤੇ ਇਹ ਲੋਕ ਫ਼ਖਰ ਕਰਦੇ ਸਨ। ਜਾਂ ਫਿਰ ਉਨ੍ਹਾ ਬੰਦਿਆਂ ਨੂੰ ਫੜਕੇ ਉਨ੍ਹਾਂ ਨਾਲ ਬਹੁਤ ਬੁਰਾ ਸਲੂਕ ਕਰਦੇ ਸਨ। ਉਨ੍ਹਾਂ ਨੂੰ ਜਾਨਵਰਾਂ ਵਾਂਗ ਬੰਨ੍ਹਕੇ ਰੱਖਿਆ ਜਾਂਦਾ। ਉਨਾਂ ਦੀ ਸਰੀਰਕ ਸ਼ਕਤੀ ਨਾਲੋਂ ਵਧੇਰੇ ਕੰਮ ਲਿਆ ਜਾਂਦਾ ਸੀ। ਇਥੋਂ ਦਾ ਪ੍ਰਧਾਨ ਨਗਰ "ਗੁਹਾਟੀ" ਹੈ। ਇਥੇ ਕਾਮਾਖਯਾ ਦੇਵੀ ਦਾ ਸਥਾਨ ਹੈ। ਇਹ ਇਲਾਕਾ, ਵਾਮ ਮਾਰਗ ਦਾ ਗੜ੍ਹ ਸੀ।

ਸੰਨ 1509 ਵਿਚ, ਅਪ੍ਰੈਲ ਦੇ ਮਹੀਨੇ ਗੁਰੂ ਜੀ ਇਥੇ ਆਏ। ਉਸ ਵੇਲੇ ਇਥੇ ਇਕ ਚੇਟਕੀ ਰਾਣੀ "ਨੂਰਸ਼ਾਹ" ਦਾ ਹੁਕਮ ਚੱਲਦਾ ਸੀ, ਜੋ ਜੰਤਰ ਮੰਤਰ ਜਾਦੂ ਕਰਨ ਵਾਲੀਆਂ ਔਰਤਾਂ ਦੀ ਸਰਦਾਰ ਸੀ।

ਜਦ ਗੁਰੂ ਨਾਨਕ ਦੇਵ ਜੀ ਬਾਲੇ-ਮਰਦਾਨੇ ਸਮੇਤ ਇਥੇ ਆਕੇ ਸ਼ਹਿਰ ਦੇ ਪਾਸ ਬਿਰਾਜੇ, ਤਾਂ ਭਾਈ ਮਰਦਾਨਾ ਜੀ ਨਗਰ ਵਿਚੋਂ ਕੁਝ ਭੋਜਨ ਆਦਿਕ ਸਮਾਨ ਲੈਣ ਲਈ ਗਏ। ਕੁਝ ਜਾਦੂਗਰ ਜ਼ਨਾਨੀਆਂ ਦੇਖਕੇ, ਉਸ ਦੇ ਦੁਆਲੇ ਇਕੱਠੀਆਂ ਹੋ ਗਈਆਂ। ਮਰਦਾਨਾ ਜੀ ਨੂੰ ਆਪਣੇ ਜਾਲ ਵਿਚ ਫਾਹੁਣ ਦੀਆਂ ਗੱਲਾਂ ਕਰਨ ਲੱਗੀਆਂ।

ਮਰਦਾਨਾ ਜੀ ਨੇ ਉਨ੍ਹਾਂ ਜ਼ਨਾਨੀਆਂ ਪਾਸੋਂ ਪੀਣ ਲਈ ਪਾਣੀ ਮੰਗਿਆ। ਉਨ੍ਹਾਂ ਵਿਚੋਂ ਇਕ ਨੇ ਬੜਾ ਮਿੱਠਾ ਬੋਲਕੇ, ਸਨਿੰਮਰ ਅੰਦਾਜ਼ ਵਿਚ ਕਿਹਾ, ਆਓ ਜੀ! ਅੰਦਰ ਚੱਲਕੇ ਮੰਜੇ ਤੇ ਬੈਠੋ ਤੇ ਠੰਢਾ ਤੇ ਮਿੱਠਾ ਪਾਣੀ ਪੀਉ !

## ਬੈਂਤ

ਨਾਰਾਂ ਚੇਟਕੀ ਅੰਬਰ ਨੂੰ ਲਾਉਣ ਟਾਕੀ
ਨੂਰਸ਼ਾਹ ਦੀਆਂ ਕੁਟਣੀਆਂ ਚੇਲੀਆਂ ਨੇ
ਘਰੋਂ ਨਿਕਲ ਸ਼ਿਕਾਰ ਦੀ ਭਾਲ ਅੰਦਰ
ਮਸਤੀ ਕਰਦੀਆਂ ਫਿਰਨ ਅਠਖੇਲੀਆਂ ਨੇ

ਆਉਂਦਾ ਮੀਰ ਇਕੱਲੇ ਨੂੰ ਸੀ ਦੇਖਿਆ ਜਾਂ
ਮਾਣਮੱਤੀਆਂ ਛੈਲ ਗਰਬਗਹੇਲੀਆਂ ਤ੍ਰਿਆ ਨੇ।
ਹੋਕੇ ਦੁਆਲੇ ਦਰਵੇਸ਼ ਨੂੰ ਘੇਰ ਲੀਤਾ
ਮੰਦ-ਵਾਸ਼ਨਾ ਤਹਿਤ ਅਲਬੇਲੀਆਂ ਨੇ
ਆਪਣੀ ਭਾਸ਼ਾ ਵਿਚ ਕਰਦੀਆਂ ਗੁਪਤ ਗੱਲਾਂ
ਫੰਧ ਲੈਣ ਲਈ ਬਿਧੀ ਬਨਾਉਣ ਲੱਗੀਆਂ
ਕਿਵੇਂ ਜੁਆਨ ਪ੍ਰਦੇਸੀ ਨੂੰ ਵੱਸ ਕਰੀਏ?
"ਨਰਗਿਸ" ਸੋਚਕੇ ਜੁਗਤ ਲੜਾਉਣ ਲੱਗੀਆਂ

ਉਨ੍ਹਾਂ ਵਿਚੋਂ ਇਕ ਪ੍ਰਭਾਵ ਵਾਲੀ ਜ਼ਨਾਨੀ ਨੇ ਮਰਦਾਨਾ ਜੀ ਨੂੰ ਅੰਦਰ ਲਿਜਾਕੇ ਇਕ ਚਾਰਪਾਈ ਉਪਰ ਬਿਠਾਇਆ ਤੇ, ਉਸ ਨਾਲ ਬੜੀ ਨਿੰਮਰਤਾ ਨਾਲ ਮਿੱਠੀਆਂ ਮਿੱਠੀਆਂ ਗੱਲਾਂ ਕਰਨ ਲੱਗੀ, "ਆਪ ਕਿਹੜੇ ਦੇਸ਼ੋਂ ਆਏ ਹੋ, ਅੱਗੇ ਕਿੱਥੇ ਜਾਓਗੇ। ਆਪ ਦਾ ਨਾਮ ਕੀ ਹੈ, ਆਦਿ ਗੱਲਾਂ ਕਰਦੀ ਹੋਈ ਨੇ ਨੇੜੇ ਹੋ ਕੇ, ਮਰਦਾਨਾ ਜੀ ਨੂੰ ਪਾਣੀ ਪਿਲਾਉਣ ਦੇ ਬਹਾਨੇ, ਬੜੀ ਸਫੁਰਤੀ ਨਾਲ ਉਸ ਦੇ ਗਲ ਵਿਚ ਪਲੰਜਿਆ ਹੋਇਆ ਧਾਗਾ ਬੰਨ ਦਿੱਤਾ, ਜਿਸ ਨਾਲ ਉਹ ਛੱਤਰਾ ਬਣ ਗਿਆ। ਇਸ ਪ੍ਰਕਰਣ ਬਾਰੇ, ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

## ਸੱਵਯਾ

ਕਿਤ ਦੇਸ਼ ਰਹੋ ਕਿਤ ਜਾਵ ਹੁੰਗੇ? ਨਿਜ ਨਾਮ ਬਤਾਵਹੁ ਭਾਖ ਸੁਜਾਨਾ।
ਤਵ ਰੂਪ ਅਪੂਰਬ ਹੇਰਤ ਹੋ, ਇਵ ਬੈਨ ਭਨੈ ਪੁਨ ਤਾ ਸਨਮਾਨਾ
ਸੁਨਿਓਂ ਇਹ, ਅੰਤਰ ਜਾਤ ਭਇਓ, ਤਹਿ ਬੈਸ ਗਯੋ ਮੰਚ ਪੈ ਮਰਦਾਨਾ
ਦੇਸ਼ ਪੰਜਾਬ ਲਖੋ ਧਰ ਦੂਰ ਸੋ, ਨਾਮ ਹਮਾਰ ਅਹੈ ਮਰਦਾਨਾ
ਸੋ ਸੁਨ ਪਾਨਿ ਪਿਲਾਵਨ ਕੇ ਮਿਸ, ਗ੍ਰੀਵ ਪੈ ਤੰਤ ਕੋ ਡਾਰ ਬੰਧਾਨਾ
ਏਂਢਕ ਭਾ, ਪਲਟੀ ਨਰ ਦੇਹਿ, ਕਰੂਪ ਭਇਓ ਮੁਖ ਬੋਲਤ ਆਨਾ

(ਸ੍ਰੀ ਗੁਰੂ ਨਾਨਕ ਪ੍ਰਕਾਸ਼, ਅਧਿਆਇ ੪੯)

## ਕੋਰੜਾ ਛੰਦ

ਪਾਰਖੂ ਨਜ਼ਰ ਨਾਰ ਨੇ ਨਿਹਾਰ ਕੇ
ਬਰਦਾ ਬਨਾਉਣ ਦੀ ਦਲੀਲ ਧਾਰਕੇ

ਸੈਨਤ ਸੇ ਮੀਰ ਅੰਦਰ ਬੁਲਾ ਲਿਆ
ਭਾਈ ਮਰਦਾਨਾ ਛੱਤਰਾ ਬਣਾ ਲਿਆ

ਜਾਦੂਗਰੀ ਜਾਣੇ ਔਰਤ ਕਮਾਲ ਦੀ
ਪੁੱਜ ਕੇ ਚਲਾਕ ਤੀਆ ਤੇਰਾਂ ਤਾਲ ਦੀ
ਸੋਨੇਵੰਨੀ ਦੇਹੀ ਸੂਰਤ ਕਮਾਲ ਆ
ਭਾਈ ਮਰਦਾ ਛੱਤਰਾ ਬਣਾ ਲਿਆ

ਰੱਸੀ ਮੀਢੇ ਮੀਰ ਦੇ ਗਲੇ ਚ ਪਾਇਕੇ
ਕਿੱਲੀ ਨਾਲ ਬੱਧਾ ਅੰਦਰ ਲਿਜਾਇਕੇ
ਦਿਸੇ ਨਾ ਕਿਸੇ ਨੂੰ, ਲੋਕਾਂ ਤੋਂ ਲੁਕਾ ਲਿਆ
ਭਾਈ ਮਰਦਾਨਾ ਏਂਢਕ ਬਣਾ ਲਿਆ

ਮੂਨੀ ਬੱਧਾ ਕਸ ਕੇ ਜ਼ਰਾ ਵੀ ਹੱਲੇ ਨਾ
ਪਸ਼ੂ ਦੇਹ ਬਣਾਈ ਮੂਹੋਂ ਬੋਲੇ-ਚੱਲੇ ਨਾ
ਭੋਲਾ-ਭਾਲਾ ਮਾਨਸ ਕਸੂਤਾ ਫਾਹ ਲਿਆ
ਭਾਈ ਮਰਦਾਨਾ ਛੱਤਰਾ ਬਣਾ ਲਿਆ

ਘੜਾ ਚੁੱਕ ਚੱਲੀ, ਲਿਆਉਣਾ ਪਾਣੀ ਭਰਕੇ
ਬਾਹਰੋਂ ਲਾਤਾ ਲੌਕ, ਬੂਹਾ ਬੰਦ ਕਰਕੇ
ਸੋਚੇ ਭੋਲਾ ਮੀਰ, ਮੈਂ ਕੀ ਪੰਗਾ ਪਾ ਲਿਆ
ਭਾਈ ਮਰਦਾਨਾ ਛੱਤਰਾ ਬਣਾ ਲਿਆ

ਬਾਲਾ ਕਹਿੰਦਾ, ਬਾਬਾ ਜੀ! ਅਬੇਰ ਹੋ ਗਈ
ਮੁੜਿਆ ਨਾ ਮਿਰਾਸ਼ੀ ਕਾਫੀ ਦੇਰ ਹੋ ਗਈ
"ਨਰਗਿਸ" ਗੁਰਾਂ ਨੇ ਅਨੁਮਾਨ ਲਾ ਲਿਆ
ਭਾਈ ਮਰਦਾਨਾ ਛੱਤਰਾ ਬਣਾ ਲਿਆ

ਉਸ ਤਾਂਤ੍ਰਿਕ ਇਸਤਰੀ ਨੇ ਭਾਈ ਮਰਦਾਨਾ ਜੀ ਨੂੰ ਯਾਦੂ ਨਾਲ ਕੀਲ ਕੇ ਮੀਢਾ ਬਣਾਏ ਹੋਏ ਨੂੰ, ਗੱਲ-ਵਿਚ ਰੱਸੀ ਪਾਕੇ ਕਿੱਲੇ ਨਾਲ ਬੰਨ੍ਹ ਦਿੱਤਾ, ਤੇ ਆਪ ਨਿਚਿੰਤ ਹੋਕੇ, ਖੂਹ ਤੋਂ ਪਾਣੀ ਦਾ ਘੜਾ ਲੈਣ ਲਈ ਚੱਲੀ ਗਈ।

ਉੱਧਰ ਬਾਲੇ ਨੇ ਬਾਬਾ ਜੀ ਨੂੰ ਯਾਦ ਕਰਾਇਆ, ਕਿ ਮਰਦਾਨੇ ਨੂੰ ਗਇਆਂ, ਇਕ ਪਹਿਰ ਬੀਤ ਗਿਆ ਹੈ, ਕੀ ਕਾਰਨ ਹੈ! ਅਜੇ ਤੱਕ ਉਹ ਕੁਝ ਖਾਣ-ਪੀਣ ਗਿਆ ਵਾਪਸ ਨਹੀਂ ਮੁੜਿਆ? ਗੁਰੂ ਜੀ ਨੇ ਆਖਿਆ ਬਾਲਿਆ! ਇਹ ਨਗਰੀ ਬੁਰੇ ਬੰਦਿਆਂ ਦੀ ਹੈ, ਕਿਸੇ ਨੇ ਉਸ ਨੂੰ ਬਿਪਤਾ ਵਿਚ ਪਾ ਛੱਡਿਆ ਹੋਵੇਗਾ, ਚੱਲ ਉਸ ਦਾ ਪਤਾ ਕਰੀਏ।

ਤਦ ਜਲਦੀ ਨਾਲ ਨਗਰੀ ਵਿਚ ਦਾਲਖ ਹੋ ਕੇ ਅੰਤਰਜਾਮੀ ਗੁਰੂ ਉਸੇ ਗਲੀ ਵਿਚੋਂ ਦੀ ਹੋ ਗੁਜ਼ਰੇ, ਜਿਥੇ ਮਰਦਾਨਾ ਗਿਆ ਸੀ। ਇਤਨੀ ਦੇਰ ਤੱਕ ਉਹ ਤਾਂਤ੍ਰਿਕ ਤ੍ਰੀਮਤ ਖੂਹ ਤੋਂ ਪਾਣੀ ਦਾ ਘੜਾ ਭਰਕੇ ਵਾਪਸ ਆ ਰਹੀ ਸੀ। ਉਸ ਨੂੰ ਗੁਰੂ ਜੀ ਨੇ ਆਪਣੇ ਬੰਦੇ ਬਾਬਤ ਪੁੱਛਿਆ, ਤਾਂ ਉਸ ਔਰਤ ਨੇ ਝੂਠ ਬੋਲਿਆਂ, ਕਿ ਇਥੇ ਤੁਹਾਡਾ ਕੋਈ ਬੰਦਾ ਨਹੀਂ ਆਇਆ।

## ਕਬਿੱਤ

ਤੀਆ ਕਹੈ ਬੈਨ ਈਹਾਂ ਨਰ ਕੋਊ ਹੈ ਨ ਤਵ,
ਆਂਖ ਹੂੰ ਨ ਦੇਖਿਉ, ਗਇਉ ਥਾਨ ਕਿਤ ਆਂਨ ਕੋ
ਆਗੈ ਜਾਇ ਹੇਰੋ ਪੁਰਿ, ਰਹੈ ਨਹੀ ਕਹੂੰ ਦੂਰ,
ਸੁਨੇ ਮਰਦਾਨੇ, ਗੁਰ-ਬੈਨ ਦੇਇ ਕਾਨ ਕੋ

(ਨਾਨਕ ਪ੍ਰਕਾਸ਼ ਅਧਿਆਇ ੪੯)

ਅੰਦਰ ਬੱਧਾ ਮਰਦਾਨਾ, ਗੁਰੂ ਜੀ ਦੇ ਬਚਨ ਸੁਣ ਤਾਂ ਰਿਹਾ ਸੀ। ਪਰ ਉਹ ਛੱਤਰੇ ਦੇ ਤਨ ਵਿਚ ਹੋਣ ਕਰਕੇ ਕੁਝ ਆਪ ਬੋਲਕੇ ਦੱਸ ਨਹੀਂ ਸਕਦਾ ਸੀ।

## ਦੋਹਰਾ

ਬੱਸ ਨ ਬਸਾਵੇ ਫਸੇ ਕੋ, ਬਾਸ ਵਿਖੈ ਬੰਧਾਨ
ਭਿਆਂ ਭਿਆਂ ਭਨਹਿ ਸੁਨਾਵਈ, ਭਗਤ-ਵੱਛਲ ਕੇ ਕਾਨ

(ਨਾਨਕ ਪ੍ਰਕਾਸ਼ ਅਧਿਆਇ ੪੯)

ਜਦ ਗੁਰੂ ਜੀ ਨੇ ਉਸ ਇਸਤਰੀ ਨੂੰ ਦੁਬਾਰਾ ਪੁੱਛਿਆ ਤਾਂ ਉਹ ਬੋਲੀ, ਜੇ ਮੇਰੇ ਕਹੇ ਤੇ ਯਕੀਨ ਨਹੀਂ ਆਉਂਦਾ, ਤਾਂ ਤੁਸੀਂ ਆਪ ਅੰਦਰ ਜਾ ਕੇ ਦੇਖ ਸਕਦੇ ਹੋ। ਇਥੇ ਤੁਹਾਡਾ ਕੋਈ, ਬੰਦਾ ਨਹੀਂ ਹੈ। ਉਸ ਕੂੜਿਆਰ ਇਸਤਰੀ ਦੇ ਮੂੰਹੋਂ ਇਹ ਸੁਣਕੇ ਸਤਿਗੁਰੂ ਜੀ ਨੇ ਬਚਨ ਕਿਹਾ:

## ਦੋਹਰਾ

ਕੱਲਰ ਕੀਆਂ ਵਣਜਾਰੀਆਂ, ਝੂੰਗੇ ਮੁਸ਼ਕ ਮੰਗੇਨ
ਅਮਲਾਂ ਬਾਝੋਂ ਨਾਨਕਾ, ਕਿਉਂ ਕਰ ਕੰਤ ਮਿਲੇਨ

(ਜਨਮ ਸਾਖੀ ਭਾਈ ਬਾਲੇ ਵਾਲੀ)

ਗੁਰੂ ਨਾਨਕ ਸਾਹਿਬ ਤੇ ਭਾਈ ਬਾਲੇ (ਪ੍ਰਦੇਸੀ ਬੰਦਿਆਂ) ਨੂੰ ਦੇਖਕੇ ਟੂਣੇਹਾਰ ਚੰਚਲ ਜ਼ਨਾਨੀਆਂ ਚਾਂਮਲ ਗਈਆਂ। ਇਕ ਨੇ ਭਾਈ ਬਾਲੇ ਦੇ ਗਲ ਵਿਚ ਧਾਗਾਂ ਬੰਨਣਾ ਚਾਹਿਆ। ਤਾਂ ਉਹ ਕੁੱਤੀ ਬਣ ਗਈ। ਦੂਸਰੀ ਗੁਰੂ ਜੀ ਵੱਲ ਦੌੜੀ ਉਹ ਖੋਤੀ ਦਾ ਤਨ ਧਾਰਨ ਕਰ ਗਈ। ਇਸ ਜ਼ਨਾਨੀ ਦੀ ਇਕ ਸਹੇਲੀ ਬੜੇ ਗੁੱਸੇ ਵਿਚ ਗੁਰੂ ਜੀ ਵੱਲ ਆਈ ਅਤੇ ਗੱਲ ਵਿਚ ਧਾਗਾ ਪਾਉਣ ਦੀ ਕੋਸ਼ਿਸ਼ ਕਰਨ ਲੱਗੀ ਉਹ ਛੱਤਰੀ (ਭੇਡ) ਬਣ ਗਈ। ਜਿਸ ਜ਼ਨਾਨੀ ਨੇ ਮਰਦਾਨੇ ਨੂੰ ਛੱਤਰਾਂ ਬਣਾਇਆ ਸੀ, ਉਸ ਦੇ ਸਿਰ ਉਤੇ ਪਾਣੀ ਦਾ ਘੜਾ ਸੀ ਉਹ ਸਿਰ ਦੇ ਨਾਲ ਹੀ ਜੁੜ ਗਿਆ। ਬਾਕੀ ਜ਼ਨਾਨੀਆਂ ਇਹ ਕੁਝ ਦੇਖ ਕੇ ਠਠੰਬਰ ਗਈਆਂ ਤੇ, ਹੈਰਾਨੀ ਨਾਲ ਦੇਖਣ ਲੱਗੀਆਂ। ਇਸ ਪ੍ਰਕਰਣ ਬਾਬਤ ਜਨਮ ਸਾਖੀ ਵਿਚ ਇਉਂ ਦਰਜ਼ ਹੈ।

"ਤਦ ਸਤਿਗੁਰਾਂ ਨੇ ਕਿਹਾ ! ਬਾਲਿਆਂ ! ਅੰਦਰ ਜਾਕੇ ਮਰਦਾਨੇ ਦੇ ਗਲੋਂ ਧਾਗਾਂ ਤੋੜ ਸੁੱਟ। ਮਾਲਿਕ ਦਾ ਹੁਕਮ ਪਾਕੇ ਭਾਈ ਬਾਲੇ ਨੇ ਅੰਦਰ ਜਾ ਕੇ ਮਰਦਾਨੇ ਗਲੋਂ ਧਾਗਾ ਤੋੜ ਦਿੱਤਾ ਤੇ ਮਰਦਾਨਾ ਛੱਤਰੇ ਤੋਂ ਮਨੁੱਖ ਦੇ ਰੂਪ ਵਿਚ ਕਾਇਮ ਹੋ ਗਿਆ। ਫਿਰ ਦੋਵਾਂ ਨੇ ਬਾਹਰ ਆਕੇ ਗੁਰਾਂ ਨੂੰ ਨਮਸਕਾਰ ਕੀਤੀ। ਅਤੇ ਆਖਣ ਲੱਗੇ, 'ਸਾਂਈ ! ਤੇਰੀਆਂ ਤੂੰ ਹੀ ਜਾਣੇ, ਹੋਰ ਤੇਰੇ ਗੁਣਾ ਦਾ ਪਾਰਾਵਾਰ ਕੌਣ ਪਾ ਸਕਦਾ ਹੈ?

ਇਕ ਰੰਨ ਬਾਲੇ ਦੇ ਗੱਲ ਵਿਚ ਧਾਗਾ ਲੱਗੀ ਬੰਨ੍ਹਣ ਤਾਂ ਉਹ ਕੁੱਤੀ ਹੋਇ ਗਈ।
ਤਾਂ ਇਕ ਗੁਰੂ ਬਾਬੇ ਜੀ ਵੱਲ ਦੌੜੀ ਸੋ ਗਧੀ ਹੋਇ ਗਈ।
ਉਸ ਦੀ ਸਹੇਲੀ ਗੁਰੂ ਜੀ ਦੇ ਗੱਲ ਧਾਗਾ ਪਾਉਣ ਲੱਗੀ ਤਾਂ ਉਹ ਛੱਤਰੀ ਹੋਇ ਗਈ।

ਤਾਂ ਫਿਰ ਸ੍ਰੀ ਬਾਬੇ ਜੀ ਮੇਰੇ ਪ੍ਰਤੀ ਆਖਿਆ, ਬਾਲੇ ਡਿੱਠੇ ਈ, ਤਾਂ ਮੈਂ ਆਖਿਆ ਗੁਰੂ ਜੀ! ਜੋ ਆਪ ਨੇ ਦਿਖਾਇਆ ਹੈ, ਸੋ ਦੇਖਿਆ ਹੈ, ਜੋ ਦਿਖਾਓਗੇ ਸੋ ਦੇਖੀਏਗੇ ਜੀ।

(ਜਨਮ ਸਾਖੀ ਭਾਈ ਬਾਲੇ ਵਾਲੀ ਸਫਾ ੧੬੩)

## ਮਿਸ਼ਰਤ ਛੰਦ

ਗੁਰ ਨਾਨਕ ਮਹਾਰਾਜ ਪਧਾਰੇ ਸ਼ਹਿਰ ਸ਼ੈਤਾਨਾ ਦੇ
ਬੇੜੇ ਤਾਰਨ ਹੇਤ ਕਲਜੁਗੀ ਲੋਕ ਹੈਵਾਨਾ ਦੇ

ਤੁਰੇ ਬੁਰਾਈਆਂ ਦੂਰ ਕਰਨ ਬਿਗੜੇ ਸੰਸਾਰ ਦੀਆਂ
ਖੇਲਾਂ ਅਜਬ ਕਮਾਲ ਕਲੂ ਦੇ ਗੁਰ ਅਵਤਾਰ ਦੀਆਂ

ਫਾਹਿਆ ਟੂਣੇਹਾਰ ਨਾਰ ਭਾਈ ਮਰਦਾਨੇ ਨੂੰ
ਗੁਰੂ ਸਾਹਿਬ ਤੇ ਬਾਲਾ ਬਹੁੜੇ ਮੁਕਤ ਕਰਾਨੇ ਨੂੰ
ਕੱਠੀਆਂ ਹੋਈਆਂ ਦੇਖ, ਕਾਮਣਾ ਸ਼ਹਿਰ ਬਜ਼ਾਰ ਦੀਆਂ
ਖੇਲਾਂ ਅਜਬ ਕਮਾਲ ਕਲੂ ਦੇ ਗੁਰ ਅਵਤਾਰ ਦੀਆਂ

ਫਾਥੇ ਸਮਝ ਸ਼ਿਕਾਰ ਕਾਮਣਾ ਦੁਆਲੇ ਆ ਗਈਆਂ
ਦੇਖ ਮਰਦ ਮਨਮੋਹਣੇ, ਮਾਨਣ ਹਿਤ ਲਲਚਾ ਗਈਆਂ
ਬਾਲਾ ਦੇਖ ਹੈਰਾਨ, ਚੁੜੇਲਾਂ ਵਾਂਗ ਨਿਹਾਰ ਦੀਆਂ
ਖੇਲਾਂ ਅਜ਼ਬ ਕਮਾਲ ਕਲੂ ਦੇ ਗੁਰ ਅਵਤਾਰ ਦੀਆਂ

ਇਕ ਬਾਲੇ ਵੱਲ ਧਾਈ, ਧਾਗਾ ਗਲ ਵਿਚ ਪਾਉਣ ਲਈ
ਵਾਂਗ ਮੀਰ ਮਰਦਾਨੇ, ਆਪਣਾ ਨੂਕਲ ਬਨਾਉਣ ਲਈ
ਹੇਰ, ਹਰਕਤਾਂ ਤਾੜ ਰਹੇ, ਸਤਿਗੁਰ ਬੁਰਿਆਰ ਦੀਆਂ
ਖੇਲਾਂ ਅਜਬ ਕਮਾਲ ਕਲੂ ਦੇ ਗੁਰ ਅਵਤਾਰ ਦੀਆ

ਸਹਿਜੇ ਬਾਬੇ-ਵਲੀ, ਅਕਾਲੀ ਕਲਾ ਵਿਖਾ ਦਿੱਤੀ
ਨਾਰ-ਸ਼ਿਕਾਰੀ ਤੁਰਤ ਕੂਕਰੀ ਬਦਨ ਬਣਾ ਦਿੱਤੀ
ਅਜਮਤਵਾਨ ਫਕੀਰ ਦੇਖ, ਦਿਲ ਹੈਰਤ ਧਾਰਦੀਆਂ
ਖੇਲਾਂ ਅਜਬ ਕਮਾਲ ਕਲੂ ਦੇ ਗੁਰ ਅਵਤਾਰ ਦੀਆਂ

ਖੌਲਿਆ ਖ਼ੂਨ ਕ੍ਰੋਧ ਨਾਲ ਇਕ ਕੋਲ ਖਲੋਤੀ ਦਾ
ਜਦ ਭੱਖਸ਼ਣ ਨੂੰ ਆਈ ਬਦਨ ਬਣਾਤਾ ਖੋਤੀ ਦਾ
ਬਾਕੀ ਖੜੀਆਂ ਨਾਗਣ ਵਾਂਗ ਫੁੰਕਾਰੇ ਮਾਰਦੀਆਂ
ਖੇਲਾਂ ਅਜ਼ਬ ਕਮਾਲ ਕਲੂ ਦੇ ਗੁਰ ਅਵਤਾਰ ਦੀਆਂ

ਕੜਿਆ ਜਿਸ ਮਰਦਾਨਾ ਕਰਕੇ ਭੁੱਲ ਪਛਤਾਉਂਦੀ ਏ
ਘੜਾ ਸੀਸ ਨਾਲ ਜੁੜਿਆ ਦੁਖੀ ਦੁਹਾਈਆਂ ਪਾਉਂਦੀ ਏ

"ਨਰਗਿਸ" ਸਿਰੋਂ ਨਾ ਲਹਿੰਦਾ ਕਰ ਕਰ ਹੀਲੇ ਹਾਰਦੀਆਂ
ਖੇਲਾਂ ਅਜ਼ਬ ਕਮਾਲ ਕਲੂ ਦੇ ਗੁਰ ਅਵਤਾਰ ਦੀਆਂ

ਉਨ੍ਹਾਂ ਔਰਤਾਂ ਨੂੰ ਇਕੱਠੀਆਂ ਹੋਈਆਂ ਦੇਖਕੇ ਉਥੇ ਹੋਰ ਵੀ ਮਰਦ-ਜ਼ਨਾਨੀਆਂ ਆ ਗਏ, ਜਿਨ੍ਹਾਂ ਵਿਚ ਇਨ੍ਹਾਂ ਸਰਾਪੀਆਂ ਔਰਤਾਂ ਦੇ ਖਾਵੰਦ ਵੀ ਸਨ। ਉਹ ਆਪਣੀਆਂ ਪਤਨੀਆਂ ਨੂੰ ਕੁੱਤੀਆਂ ਖੋਤੀਆਂ ਬਣੀਆਂ ਦੇਖਕੇ ਬਹੁਤ ਦੁੱਖੀ ਹੋਏ। ਉਹ ਸ਼ਹਿਰ ਦੇ ਪ੍ਰਸਿੱਧ ਤਾਂਤ੍ਰਿਕਾਂ ਨੂੰ ਬੁਲਾਕੇ ਲਿਆਏ, ਲੇਕਿਨ ਉਨ੍ਹਾਂ ਸਿਆਣਿਆਂ, ਤੋਂ ਨਾ ਕਿਸੇ ਪਸ਼ੂ ਬਣੀ ਤੀਵੀ ਦਾ ਕੋਈ ਇਲਾਜ ਹੋਇਆ, ਅਤੇ ਨਾ ਹੀ ਉਸ ਚੇਟਕੀ ਨਾਰ ਦੇ ਘੜਾ ਹੀ ਸੀਸ ਤੋਂ ਲੱਥਾ। ਅਕਸਰ ਉਹ ਸਾਰੇ ਮਰਦ ਜ਼ਨਾਨੀਆਂ, ਰਾਣੀ ਨੂਰਸ਼ਾਹ ਪਾਸ ਆਪਣਾ ਦੁੱਖ ਦੱਸਣ ਲਈ ਪਹੁੰਚੇ, ਤੇ ਉਸ ਨੂੰ ਸਾਰਾ ਹਾਲ ਸੁਣਾਇਆ, ਕਿ:

### ਕਬਿੱਤ

ਚੇਟਕੀ[1] ਫਕੀਰ ਕੋਈ ਆਇਓ ਹੈ ਨਗਰ ਬੀਚ
ਘੜਾ ਤੀਆ ਸੀਸ ਪੈ ਲਗਾਇਓ ਸਭ ਜਾਨਿਆਂ
ਮੰਤਰ ਨ ਤੰਤਰ ਨ ਜੰਤਰ ਚਲਤ ਕੋਊ
ਹਾਰੇ ਉਪਚਾਰ[2] ਕਰ ਕਾਹੂੰ ਨਾ ਹਿਲਾਨਿਆਂ

(ਸ੍ਰੀ ਗੁਰੂ ਨਾਨਕ ਪ੍ਰਕਾਸ਼)

### ਬੈਂਤ

ਅੱਗੇ ਨੂਰਸ਼ਾਹ ਦੇ ਇਦਾਂ ਕਹਿਣ ਲੱਗੇ
ਸ਼ਹਿਰ ਵਿਚ ਹੈ ਆਇਆ ਫਕੀਰ ਕੋਈ
ਸੂਰਜ ਵਾਂਗਰਾਂ ਮੱਥੇ ਦਾ ਨੂਰ ਦਮਕੇ
ਸ਼ਾਹਿਨਸ਼ਾਹਾਂ ਤੋਂ ਉੱਚਾ ਅਮੀਰ ਕੋਈ
ਰਿੱਧਾ ਸਿੱਧਾਂ ਨੇ ਚੁੰਮਦੀਆਂ ਚਰਨ ਉਸ ਦੇ
ਮਾਲਿਕ ਸ਼ਕਤੀਆਂ ਦਾ ਵਲੀ[3] ਪੀਰ ਕੋਈ
ਮੰਤਰ ਤੰਤਰ ਨਾ ਓਸ ਤੇ ਅਸਰ ਕਰਦੇ
ਚਲਦੀ ਕਿਸੇ ਦੀ ਨਹੀਂ ਤਦਬੀਰ[4] ਕੋਈ

---

1. ਚੇਟਕੀ-ਜਾਦੂਗਰ, ਜਾਲ ਦਾ ਤਮਾਸ਼ਾ ਕਰਨ ਵਾਲਾ। 2. ਉਪਚਾਰ-ਜਤਨ, ਮੰਤਰ ਦਾ ਜਾਪ ਤੇ ਉਸ ਦੀ ਬਿਧੀ। 3. ਵਲੀ-ਇਸਲਾਮੀ ਇਕ ਖਾਸ ਪਦਵੀ ਦਾ ਅਧਿਕਾਰੀ, ਪੀਰ। 4. ਤਦਬੀਰ-ਜੁਗਤੀ ਤਰਕੀਬ, ਜਤਨ।

ਉਹ ਦਾ ਚੇਲਾ ਇਕ ਅਸਾਂ ਨੂੰ ਮਿਲ ਗਿਆ ਸੀ
ਮੰਤਰ ਮਾਰ ਉਸ, ਮੋਹਣੀ ਨੇ ਫਾਹ ਲੀਤਾ
ਪਲਕ-ਝਲਕ[5] ਵਿਚ ਪੀਰ ਨੇ ਪਹੁੰਚ ਓਥੇ
ਕਲਾ ਨਾਲ ਉਸ ਫੰਧੋਂ ਛੁਡਾ ਲੀਤਾ

ਉਪ੍ਰੋਕਤ ਦੱਸੇ ਪ੍ਰਦੇਸੀ-ਪੀਰ ਦੀ, ਅਪਾਰ ਸ਼ਕਤੀ ਬਾਬਤ ਸੁਣਕੇ, ਆਪਣੇ-ਆਪ ਨੂੰ ਦੁਨੀਆਂ ਦੀ ਅਜਿੱਤ-ਸ਼ਕਤੀ ਹੋਣ ਦਾ ਭਰਮ ਪਾਲਣ ਵਾਲੀ, ਨੂਰਸ਼ਾਹ ਨੇ ਆਪਣੀ ਵਿਸ਼ੇਸ਼ ਤਿਰੀਆ ਫ਼ੌਜ[6] ਨੂੰ ਬੜੇ ਕ੍ਰੋਧ ਵਿਚ ਆਕੇ ਇਉਂ ਹੁਕਮ ਕੀਤਾ :

## ਵਾਰ

ਨੂਰਸ਼ਾਹ ਨੇ ਸੁਣੀ ਜਾਂ ਦਾਸਤਾਂ
ਵਿਚ ਗੁੱਸੇ ਦੇ ਗਈ ਵੱਟ ਖਾ
ਕਹਿੰਦੀ ਕੌਣ ਜਿਹਨੇ ਅਸਾਂ ਨੂੰ ਵੰਗਾਰਿਆ
ਮੇਰੇ ਹੁੰਦਿਆਂ ਮੁਲਕ ਸਾਡੇ ਧਾ
ਉਹਨੇ ਝੱਟ ਪੱਟ ਤਾਂਤ੍ਰਿਕ ਤ੍ਰੀਮਤਾਂ
ਲਈਆਂ ਸਾਰੀਆਂ ਹਜ਼ੂਰੀ ਚ ਬੁਲਾ
ਅੱਖਾਂ ਰੱਤੀਆਂ, ਮੱਥੇ ਵੱਟ ਚਾਹੜਕੇ
ਬੋਲੀ ਕ੍ਰੋਧ ਵਿਚ ਬੁੱਲ੍ਹੀਆਂ ਚਬਾਅ
ਲਿਆਓ, ਗ਼ੈਰਾਂ ਨੂੰ ਗਿਰਾਓ ਪੈਰੀ ਅਸਾਂ ਦੇ
ਸਾਨੂੰ ਜਿਨ੍ਹਾਂ ਨੇ ਵੰਗਾਰਿਆਂ ਏ ਆ
ਕਾਇਆਂ ਬਦਲ, ਜਿਨ੍ਹਾਂ ਨੂੰ ਜਾਦੂਗਰਾਂ ਨੇ
ਭੇਡਾਂ ਖੋਤੀਆਂ ਹੈ ਛੱਡਿਆ ਬਣਾ
ਮੂੜ੍ਹੇ ਪੀਹੜੀਆਂ ਤੇ ਬੱਧੀਆਂ ਨਿਖੇੜਕੇ
ਘੜੇ ਜੁੜੇਵੇ ਸਿਰਾਂ ਤੋਂ ਛੱਡੋ ਲਾਹ
ਨਵੇਂ ਆਏ ਮਹਿਮਾਨ ਜੋ ਛਬੀਲੜੇ
ਸਾਡੀ ਜਿਨ੍ਹਾਂ ਨੂੰ ਨਹੀਂ ਪ੍ਰਵਾਹ

---

5. ਪਲਕ-ਝਲਕ-ਅੱਖ ਦੇ ਝਮਕਣ ਵਿਚ ਇਕ ਪਲ ਮਾਤਰ ਵਿਚ। 6. ਤਿਰੀਆਂ ਫ਼ੌਜ-ਤੀਵੀਆਂ ਦੀ ਫ਼ੌਜ।

ਜਾ ਕੇ ਬੰਨ੍ਹ ਲਓ ਬਣਾ ਕੇ ਛੇਲੇ-ਛੱਤ੍ਰੇ[2]
ਤੰਦ ਯਾਦੂ ਦੇ ਗਰਦਨੀ[3] ਪਾ
ਵਿਚ ਆਪਣੀ ਹਜ਼ੂਰੀ ਸਦਾ ਵਾਸਤੇ
ਮਹਿਲੀ ਮੈਂ ਰੱਖਣੇ ਮੈਂ ਨ ਬਰਦੇ ਬਣਾ

## ਕਬਿੱਤ

ਸੁਨੀ ਜਬ ਰੋਸੀ[4] ਤਬ ਤੀਆ ਢਿਗ ਜੋਊ ਸਭ
ਟਾਮਨ[5] ਕੀ ਬਿਧ ਮੈ ਸੁਜਾਨ ਜੋਊ ਜਾਨੀਆਂ
ਭੇਜੇ ਤਤਕਾਲ ਜਹਾਂ ਕੁੰਭ ਸੀਸ-ਬਾਲ[6]
ਲਗੇ ਧਾਰਤ ਬਿਸਾਲ ਮਾਨ ਧਾਈ ਤਿਹ ਬਾਨੀਆਂ

(ਸ੍ਰੀ ਗੁਰੂ ਨਾਨਕ ਪ੍ਰਕਾਸ਼ ਅਧਿਆਇ ੪੯)

ਨੂਰਸ਼ਾਹ ਨੇ ਆਪਣੀਆਂ ਵਿਸ਼ੇਸ਼ ਚੇਲੀਆਂ ਨੂੰ ਕਹਿਰਵਾਨ ਹੋ ਕੇ ਤਾਕੀਦ ਕੀਤੀ:

## ਕਬਿੱਤ

ਮਹਾਂਰਾਣੀ ਨੂਰਸ਼ਾਹ, ਕ੍ਰੋਧ ਕਹਿਰਵਾਨ ਹੋ ਕੇ
ਆਖਿਆ ਦੁਬਾਰਾ ਇਉ ਤ੍ਰੀਮਤਾਂ ਸੁਣਾਇਕੇ
ਕੌਣ ਨੇ ਓਹ ਲੋਗ, ਜੋ ਵੰਗਾਰਦੇ ਨੇ ਅਸਾਂ ਤਾਈਂ
ਕਾਬੂ ਕਰੋ ਜਲਦੀ ਸਖਤ ਯਾਦੂ ਪਾਇਕੇ
ਪਹਿਲਾਂ ਉਸ ਤੀਆ ਦੇ ਉਤਾਰੋ ਘੜਾ ਸੀਸ ਬੱਧਾ
ਪਾ ਰਹੀ ਕਸ਼ਟ ਜਿਹੜੀ ਸੀਸ ਭਾਰ ਚਾਇਕੇ
ਫੇਰ ਉਨ੍ਹਾਂ ਤ੍ਰਿੰਨਾ ਹੀ ਛਬੀਲੇ ਪ੍ਰਦੇਸੀਆਂ ਨੂੰ
ਪੇਸ਼ ਕਰੋ ਮੇਰੇ ਦਰਬਾਰ ਵਿਚ ਲਿਆਇਕੇ

ਨੂਰਸ਼ਾਹ ਦਾ ਰੋਹੀਲਾ, ਆਦੇਸ਼ ਪਾ ਕੇ, ਚਟੇਕੀ ਨਾਰਾਂ ਨੇ, ਬੜੇ ਬਿਕਰਾਲ ਰੂਪ ਧਾਰਕੇ ਚੜ੍ਹਾਈ ਕਰ ਦਿੱਤੀ।

---

2. ਛੇਲੇ ਛੱਤ੍ਰੇ-ਬੱਕਰੀਆਂ, ਭੇਡਾਂ ਦੇ ਬੱਚੇ 3. ਗਰਦਣੀ ਪਾ-ਗੱਲਾਂ ਚ ਪਾਕੇ। 4. ਰੋਸੀ-ਬਹੁਤ ਗੁੱਸੇ ਵਿਚ ਆ ਗਈ। 5. ਟਾਮਨ-ਟੂਣੇ ਹਾਰੀ। 6-ਬਾਲ-ਇਸਤਰੀ।

## ਸਾਕਾ

ਟਾਮਣ ਹਾਰ ਤ੍ਰੀਮਤਾਂ ਤੁਰੀਆਂ ਕਰ ਧਾਈਆਂ
ਸਭ ਨੇ ਭਿਆਨਕ ਸੂਰਤਾਂ ਸ਼ਕਲਾਂ ਬਦਲਾਈਆਂ
ਕੂਕਾਂ ਮਾਰਨ ਸਿਰ ਬਿਖੇਰ ਪਾ ਹਾਲ ਦੁਹਾਈਆਂ
ਵਾਏ ਢੋਲ, ਨਫੀਰੀਆਂ, ਟੰਮਕਾਂ ਖੜਕਾਈਆਂ
ਕੇਈਆਂ ਚੜ੍ਹ- ਮਿਰਗਾਨੀਆਂ ਆਕਾਸ਼ ਉਡਾਈਆਂ
ਕੇਈਆਂ ਮੂੰਹ ਚੋਂ ਅੱਗ ਦੀਆਂ ਲਾਟਾਂ ਬਿਖਰਾਈਆਂ
ਜਿਸ ਵਿਚ ਜਿੰਨੀਆਂ ਕਲਾ ਸੀ ਕਰ ਕਰ ਦਿਖਲਾਈਆਂ
ਐਪਰ ਨਾ ਇਹ ਚੱਲਣੀਆਂ, ਚੇਟਕ-ਚਤਰਾਈਆਂ

ਇਸ ਪ੍ਰਕਰਣ ਬਾਬਤ ਭਾਈ ਸੰਤੋਖ ਸਿੰਘ ਜੀ, ਚੂੜਾਮਣੀ ਕਵੀ, ਨੂਰਸ਼ਾਹ ਦੀਆਂ ਚੇਲੀਆਂ ਦੇ ਕਰਤਬਾਂ ਬਾਰੇ ਲਿਖਦੇ ਹਨ:

ਢੋਲ ਕੇ ਬਜਾਇ ਕੋਈ ਕੰਧ ਕੋ ਭਜਾਇ ਚੱਲੀ
ਕੋਊ ਨਿਜ ਬਦਨਾਂ[1] ਤੇ ਅਗਨਿ ਬਮਾਨੀਆਂ[2]
ਚੜ੍ਹ ਹੈ ਬਿਟਪ[3] ਕੋਊ, ਕੋਊ ਮ੍ਰਿਗਛਾਲ ਪਰ
ਕੋਊ ਭੇਟ ਮੰਤ੍ਰਨ ਕੀ ਦੇਨੇ ਹੇਤ ਆਨੀਆਂ

## ਦਵਯਾ

ਕਰ ਕਰ ਭੇਖ ਭਿਆਨਕ, ਸ਼ਕਲਾਂ ਬਦਸੂਰਤ ਬਦਲਾਈਆਂ
ਮਾਰੋ ਮਾਰ ਕਰਦੀਆਂ, ਖੇਖਨਹਾਰ[4] ਨਾਰ ਘਰ ਆਈਆਂ
ਦੇਖਿਆ ਅੱਗੇ, ਮਰਦ ਔਰਤਾਂ ਭੀੜ ਜੁੜੀ ਵਿਚ ਦਰ ਦੇ
ਸੰਤਾਂ ਨਾਲ ਸ਼ਰੀਕਤਾਂ[5], ਮੂੜ੍ਹੇ ਲੋਕ ਅਧਰਮੀ ਕਰਦੇ
ਲੱਗੀਆਂ ਕਰਨ ਹਿਮਾਕਤ[6], ਆਪਣੀ ਓਛੀ ਅਕਲ[7] ਦੁੜਾਕੇ
ਲੋਚਣ ਸੁਖੀ ਸਹੇਲੀ ਕਰਨੀ, ਭਾਰ ਘੜੇ ਦਾ ਲਾਹਕੇ

1.ਬਦਨ-ਮੂੰਹ ਚੋਂ 2. ਬਮਾਨੀਆਂ—(ਮੂੰਹ ਚੋਂ) ਅੱਗ ਦੀਆਂ ਲਾਟਾਂ ਉੱਗਲਦੀ ਹੈ। 3. ਬਿਟਪ-ਬ੍ਰਿਛ, ਕੋਈ ਬ੍ਰਿਛ ਤੇ ਚੜ੍ਹਕੇ ਭਜਾਉਂਦੀ ਹੈ। 4. ਖੇਖਨਹਾਰ, ਨਾਰ-ਮਕਰ ਫਰੇਬ ਕਰਨ ਵਾਲੀ, ਪਾਖੰਡਣ ਦੇ ਘਰ ਆਈਆਂ। 5. ਸ਼ਰੀਕਤ-ਬਰਾਬਰੀ ਆਪਣੀ ਤੁਲਣਾ ਸੰਤਾਂ ਨਾਲ ਕਰਦੇ ਹਨ। 6. ਹਿਮਾਕਤ-ਬੇਸਮਝੀ ਮੂਰਖਤਾ ਕਰਨਾ ਲੱਗੀਆਂ। 7. ਓਛੀ ਅਕਲ-ਘਟੀਆਂ ਮਤ, ਨੀਚਤਾ ਦਿਖਾਉਣ ਲੱਗੀਆਂ।

ਕਰਨ ਹਥੌਲੇ ਟੂਣੇ, ਜਿਹੜੇ ਛਿਨ ਚ ਮਰਜ ਕੱਟ ਧਰਦੇ
ਸੰਤਾਂ ਨਾਲ ਸ਼ਰੀਕਤ, ਮੂੜੇ ਲੋਕ ਅਧਰਮੀ ਕਰਦੇ

ਮੰਤਰ ਪੜ੍ਹੇ ਛੂਹਾਏ ਜੰਤਰ, ਤੰਤਰ ਲਿਖ ਗਲ ਪਾਏ
ਪੜਨ ਕਲਾਮਾ ਕਲਾਵਾਨ, ਜੋ ਪਰਬਤ ਦੇਣ ਹਿਲਾਇ
ਕਾਮਰੂਪ ਦੀਆਂ ਕਾਮਣੀਆਂ ਦਾ, ਜੋਗੀ ਪਾਣੀ ਭਰਦੇ
ਸੰਤਾਂ ਨਾਲ ਸ਼ਰੀਕਤ ਮੂੜੇ, ਲੋਕ ਅਧਰਮੀ ਰਕਦੇ

ਫਿਰ ਉਪਚਾਰ ਅਗਨ ਥੀਂ ਕੀਤੇ, ਉਹ ਵੀ ਰਾਸ ਨਾ ਆਏ
ਤਨ ਦੀ ਮਰਜ਼ ਮਿਟਣ ਦੀ ਥਾਵੇਂ, ਸਗਵੀਂ ਹੋਰ ਜਲਾਏ
ਨੰਢੀਆਂ ਦੇ ਹੰਕਾਰ ਹਿਮਾਲੇ, ਜਾਣ ਲੂਣ ਜਿਓਂ ਖਰਦੇ
ਸੰਤਾਂ ਨਾਲ ਸ਼ਰੀਕਤ ਮੂੜੇ, ਲੋਕ ਅਧਰਮੀ ਰਕਦੇ

ਕਿਸੇ ਤਰ੍ਹਾਂ ਨਾ ਮਿਲੀ ਸਫਲਤਾ, ਕਰੀ ਜ਼ੋਰ ਅਜ਼ਮਾਈ
ਬਹੁਤ ਦੇਰ ਤੋਂ ਭਾਰ ਸੀਸ ਤੇ, ਦੁੱਖੀ ਨਾਰ ਅਕੁਲਾਈ[1]
ਮੰਤਰ ਤੰਤਰ ਜੰਤਰ ਜਾਦੂ, ਕਸ਼ਟ ਜ਼ਰਾ ਨਾ ਹਰਦੇ
ਸੰਤਾਂ ਨਾਲ ਸ਼ਰੀਕਤ ਮੂੜੇ, ਲੋਕ ਅਧਰਮੀ ਕਰਦੇ

ਕਰ ਮਰਦਾਨੇ ਨਾਲ ਮਸਖਰੀ[2] ਹੁਣ ਮੂਰਖ ਪਛਤਾਉਂਦੀ
ਮਾਫ ਕਰੋ ਤਕਸੀਰ ਪੀਰ ਜੀ, ਰੋ ਰੋ ਤਰਲੇ ਪਾਉਂਦੀ
"ਨਰਗਿਸ" ਬਖ਼ਸ਼ੋ ਖ਼ਤਾ ਸੁਆਮੀ ਅਸੀਂ ਆਪ ਦੇ ਬਰਦੇ
ਸੰਤਾਂ ਨਾਲ ਸ਼ਰੀਕਤ ਮੂੜੇ ਲੋਕ ਅਧਰਮੀ ਕਰਦੇ

ਨੂਰਸ਼ਾਹ ਦੀਆਂ ਚੇਲੀਆਂ ਨੇ ਆਕੇ ਦੇਖਿਆ ਉਸ ਨਾਰ ਦੇ ਸਿਰੋਂ ਕੁਝ ਮਰਦ-ਜ਼ਨਾਨੀਆਂ ਘੜਾ ਉਤਾਰਨ ਦੀ ਕੋਸ਼ਿਸ਼ ਕਰ ਰਹੇ ਹਨ। ਉਨ੍ਹਾਂ ਤੋਂ ਜ਼ਰਾ ਫ਼ਰਕ ਨਾਲ ਤਿੰਨ ਫਕੀਰ ਖੜੇ ਸਨ, ਇਕ ਦੇ ਸੀਸ ਦੁਆਲੇ ਪ੍ਰਭਾਮੰਡਲ ਸੋਭ ਰਿਹਾ ਸੀ, ਜਿਸ ਨੂੰ ਦੇਖਦਿਆਂ ਹੀ, ਇਨ੍ਹਾਂ ਔਰਤਾਂ ਦੇ ਮਨਾ ਚੋਂ ਮੰਦੇ ਵਿਚਾਰ ਬਦਲ ਗਏ:

1. ਅਕੁਲਾਈ-ਘਬਰਾਈ, ਦੁੱਖੀ ਹੋਈ। 2. ਮਸਖਰੀ-ਮਖੌਲ, ਫੱਫਾ, ਚਹੇਡ।

## ਕੋਰੜਾ ਛੰਦ

ਕਰਦੀਆਂ ਕਲੋਲਾਂ ਔਰ ਅਠਖੇਲੀਆਂ
ਪੁੱਜੀਆਂ ਪਲਾਂ ਚ ਆਣਕੇ ਵਹੇਲੀਆਂ
ਦੇਖੇ ਮੰਦੇ ਹਾਲ ਨਾਰ ਦੁਖਿਆਰ ਕੇ
ਬਦਲੇ ਵਿਚਾਰ ਗੁਰਾਂ ਨੂੰ ਨਿਹਾਰਕੇ

ਹੋਇਆ ਸੀ ਇਕੱਠ ਖੜ੍ਹਾ ਵਿਹੜੇ ਚ ਬੜਾ
ਰਹੇ ਸੀ ਉਤਾਰ ਸਿਰੋਂ ਨਾਰ ਦਿਉਂ ਘੜਾ
ਲੱਥਾ ਨਾ ਕਿਵੇਂ ਵੀ ਹਟੇ ਹੱਟ ਹੁੱਟ-ਹਾਰਕੇ
ਬਦਲੇ ਵਿਚਾਰ ਗੁਰਾਂ ਨੂੰ ਨਿਹਾਰਕੇ

ਦੇਖੇ ਦਰਵੇਸ਼ ਖੜ੍ਹੇ ਰੂਪ ਰੱਬ ਦਾ
ਤੱਕਕੇ ਕ੍ਰੋਧ ਸ਼ਾਂਤ ਹੋਇਆ ਸਭ ਦਾ
ਦੇਖਿਆ ਜਾਂ ਹੋਰ ਅੱਗੇ ਨਿਗ੍ਹਾਂ ਮਾਰਕੇ
ਬਦਲੇ ਵਿਚਾਰ ਗੁਰਾਂ ਨੂੰ ਨਿਹਾਰਕੇ

ਕੋਈ ਜੁੜੀ ਪੀੜ੍ਹੀ ਕੋਈ ਮੂੜ੍ਹੇ ਨਾਲ ਸੀ
ਕੋਈ ਬਣੀ ਕੁੱਤੀ ਕੋਈ ਖੋਤੀ ਢਾਲ ਸੀ
ਕੋਈ ਫਿਰੇ ਭੇਡ ਦਾ ਸਰੀਰ ਧਾਰਕੇ
ਬਦਲੇ ਵਿਚਾਰ ਗੁਰਾਂ ਨੂੰ ਨਿਹਾਰਕੇ

ਗੁਰਾਂ ਨਾ ਠਗੋਰੀ ਕੀਤੀ ਪੁੱਠੀ ਪੈ ਗਈ
ਮਿੱਥੀ ਜੋ ਦਲੀਲ ਦਿਲਾਂ ਵਿਚ ਰਹਿ ਗਈ
ਸੋਫੀ ਹੋਈਆਂ ਨਸ਼ਾ ਖ਼ੁਦੀ ਦਾ ਉਤਾਰਕੇ
ਬਦਲੇ ਵਿਚਾਰ ਗੁਰਾਂ ਨੂੰ ਨਿਹਾਰਕੇ

"ਨਰਗਿਸ" ਜੀ ਸਭ ਦੇ ਮਲੀਨ ਮੁੱਖ ਸੀ
ਮਿਥੀ ਮੰਦਕਾਰ ਦਾ ਮਨਾ ਚ ਦੁੱਖ ਸੀ
ਹੋਈਆਂ ਅਨੁਸਾਰ ਹਥਿਆਰ ਡਾਰਕੇ
ਬਦਲੇ ਵਿਚਾਰ ਗੁਰਾਂ ਨੂੰ ਨਿਹਾਰਕੇ

ਇਨ੍ਹਾਂ ਔਰਤਾਂ ਨੇ ਆਕੇ ਪਹਿਲਾਂ ਉਸ ਦੁੱਖੀ ਜ਼ਨਾਨੀ ਦੇ ਸਿਰੋਂ ਘੜਾ ਲਾਹੁਣ ਦੀ ਕੋਸ਼ਿਸ਼ ਕੀਤੀ, ਪਰ ਉਹ ਅਨੇਕ ਯਤਨ ਕਰਨ ਤੇ ਵੀ ਕਾਮਯਾਬ ਨ ਹੋਈਆਂ। ਫਿਰ ਉਨ੍ਹਾਂ ਸਰਾਪੀਆਂ ਔਰਤਾਂ ਬਾਬਤ ਪੁੱਛਿਆ, ਇਕ ਪਰੌੜ ਸਿਆਣੀ ਜ਼ਨਾਨੀ ਨੇ ਉਨ੍ਹਾਂ ਨੂੰ ਗੁਰੂ ਜੀ ਦੀ ਆਸਾਧਾਰਨ ਆਕ੍ਰਿਤੀ ਤੋਂ ਅਨੁਮਾਨ ਲਾ ਕੇ ਦੱਸਿਆ ਕਿ ਇਹ ਜੋ ਵਲੀ-ਅਲਾਹ ਕਾਮਲ ਫਕੀਰ ਜਾਪਦੇ ਹਨ, ਇਨ੍ਹਾਂ ਨੇ ਹੀ ਕੋਈ ਕਲਾਮ ਪੜਕੇ, ਇਨ੍ਹਾਂ ਨਾਰਾਂ ਨੂੰ ਇਸ ਦਸ਼ਾ ਵਿਚ ਪੁਚਾਇਆ ਹੈ।

ਇਹ ਸੁਣ ਕੇ ਉਨ੍ਹਾਂ ਔਰਤਾਂ ਨੇ ਸਤਿਗੁਰਾਂ ਵੱਲ ਅਧੂਰੀ-ਸ਼ਰਧਾ ਜਿਹੀ ਨਾਲ ਤੱਕਿਆ, ਉਨ੍ਹਾਂ ਦੇ ਮਨਾਂ ਨੂੰ ਕੁਝ ਸਕੂੰਨ ਮਿਲਿਆ। ਫਿਰ ਉਨ੍ਹਾਂ ਪੂਰੀ ਸ਼ਰਧਾ ਨਾਲ ਤੱਕਿਆ ਤਾਂ ਕਲਪਦੇ ਮਨ ਬਿਲਕੁਲ ਸ਼ਾਂਤ ਹੋ ਗਏ। ਫਿਰ ਉਨ੍ਹਾਂ ਬਖ਼ਸ਼ੀਆਂ ਰੂਹਾਂ ਨੇ, ਗੁਰੂ ਜੀ ਨੂੰ ਪੂਰੇ ਇਤਕਾਦ ਨਾਲ ਕੂਰਨਸ਼ ਕੀਤੀ। ਤਾਂ ਬਖਸ਼ਿੰਦ ਪਾਤਸ਼ਾਹ ਨੇ ਉਨ੍ਹਾਂ ਦੇ ਮਨਾਂ ਵਿਚ ਨੇਕ ਖ਼ਿਆਲ ਪੈਦਾ ਕਰ ਦਿੱਤੇ, ਉਨ੍ਹਾਂ ਨੇ ਅੱਗੇ ਤੋਂ ਇਨ੍ਹਾਂ ਨਖਿੱਧ ਕੰਮਾਂ ਤੋਂ ਤੋਬਾ ਕੀਤੀ। ਵਾਪਸ ਜਾ ਕੇ ਨੂਰਸ਼ਾਹ ਨੂੰ ਗੁਰੂ ਸਾਹਿਬ ਦੇ ਚਰਨੀ ਲੱਗਣ ਦੀ ਸਲਾਹ ਦਿੱਤੀ, ਤੇ ਕਿਹਾ ਕਿ ਉਨ੍ਹਾ ਫਕੀਰਾਂ ਤੇ ਕੋਈ ਵੀ ਵਿਜੈ ਨਹੀਂ ਪਾ ਸਕਦਾ।

## ਸੋਰਠਾ

ਨੂਰਸ਼ਾਹ ਕੇ ਪਾਸ, ਪੁੰਨ ਸੁੱਧ ਦੀਨੀ ਜਾਇਕੇ
ਹਾਰੀ ਕਰ ਪਰਿਆਸ, ਬਲ ਨ ਚਲੈ ਕੁਛ ਇਨਹ ਪਰ

(ਸ੍ਰੀ ਗੁਰੂ ਨਾਨਕ ਪ੍ਰਕਾਸ਼ ਅਧਿਆਇ ੪੯)

ਇਹ ਸੁਣਕੇ ਨੂਰਸ਼ਾਹ ਕ੍ਰੋਧ ਵਿਚ ਅੱਗ ਬਬੂਲਾ ਹੋ ਗਈ, ਤੇ ਗੁਰੂ ਸਾਹਿਬ ਨਾਲ ਤਾਕਤ ਅਜਮਾਉਣ ਲਈ, ਖ਼ੁਦ ਨੇ ਚੜ੍ਹਾਈ ਕਰ ਦਿੱਤੀ।

## ਕਲੀ

ਸੁਣਕੇ ਸਿਫਤ ਨੂਰਸ਼ਾਹ ਕੜਕੀ ਵਾਂਗਰ ਬਿਜਲੀ ਦੇ
ਲੈ ਕੇ ਫੋਜ ਸਪੈਸ਼ਲ ਤਰਫ ਗੁਰਾਂ ਦੇ ਧਾਉਂਦੀ
ਭੂਤਾਂ ਵਾਂਗ ਚੇਲੀਆਂ ਚੱਲੀਆਂ ਵਾਲ ਖਿਲਾਰ ਦੀਆਂ
ਕਰਤਬ ਹਰ ਇਕ ਆਪਣੇ ਅਨਿਕ ਤਰਾਂ ਦਿਖਲਾਉਂਦੀ
ਕੋਈ ਕੰਧ ਪਰ ਚੜ੍ਹਕੇ ਘੋੜੀ ਵਾਂਗ ਦੁੜਾਂਦੀਐ
ਕੋਈ ਲਾਂਟ ਅਗਨ ਦੀ ਮੂਹੋਂ ਬਾਹਰ ਕੱਢਾਉਂਦੀ

ਕੋਈ ਬੈਠ ਬਿਰਛ ਤੇ ਉਪਰ ਉਡਾਈ ਫਿਰਦੀਐ
ਕੋਈ ਮਿਰਗ ਛਾਲ ਤੇ ਅਰਸ਼-ਉਡਾਰੀ ਲਾਉਂਦੀ
ਕੋਈ ਲਟਾਂ ਖਿਲਾਰੀ ਫਿਰਦੀ ਵਾਂਗ ਦੀਵਾਨਿਆਂ ਦੇ
ਕੋਈ ਢੋਲ ਨਫੀਰੀ, ਟੰਮਕ ਤੁਰੀ ਬਜਾਉਂਦੀ
ਲੈ ਕੇ ਕਟਕ ਨੂਰਸ਼ਾਹ ਪਹੁੰਚੀ ਪਾਸ ਫਕੀਰਾਂ ਦੇ
"ਨਰਗਿਸ" ਅਨਿਕ ਤਰਾਂ ਦੇ ਕਰ ਕਰ ਸਾਂਗ ਡਰਾਉਂਦੀ

ਨੂਰਸ਼ਾਹ ਨੇ ਆਕੇ ਪਹਿਲਾਂ ਆਪਣੀਆਂ ਨਾਗਰਕ ਇਸਤਰੀਆਂ ਦੀ ਸਾਰ ਲੈਣੀ ਚਾਹੀ। ਜੋ ਆਪਣੀ ਕਰਨੀ ਦਾ ਫਲ ਪਸ਼ੂ ਤਨ ਪਾਕੇ, ਅਤੇ ਸਿਰ ਪਰ ਜੁੜੇ ਘੜੇ ਦਾ ਭਾਰ ਸਹਿਣ ਕਰਕੇ ਭੁਗਤ ਰਹੀਆਂ ਸਨ। ਉਨ੍ਹਾਂ ਦੰਡਿਤ ਇਸਤਰੀਆਂ ਦੇ ਇਲਾਜ ਲਈ ਆਪਣੇ ਸ਼ਹਿਰ ਦੇ ਪ੍ਰਸਿੱਧ ਜਾਦੂਗਰ ਤੇ ਸਿਆਣੇ ਬੁਲਾਏ। ਪਰ ਉਨ੍ਹਾਂ ਦਾ ਕੋਈ ਵੀ ਕੀਤਾ ਉਪਚਾਰ ਕਾਰਗਰ ਨਾ ਹੋਇਆ। ਫਿਰ ਨੂਰਸ਼ਾਹ ਨੇ ਆਪਣੀ ਤਾਂਤ੍ਰਿਕ ਸ਼ਕਤੀ ਦੀ ਪੂਰੀ ਅਜਮਾਇਸ਼ ਕੀਤੀ, ਲੇਕਿਨ ਕੋਈ ਸਫਲਤਾ ਨਾ ਮਿਲੀ। ਫਿਰ ਉਸ ਨੇ ਆਪਣੀ ਆਖ਼ਰੀ ਸ਼ਕਤੀ ਦਾ ਪ੍ਰਯੋਗ ਕੀਤਾ। ਗੁਰੂ ਜੀ ਨੂੰ ਪ੍ਰਭਾਵਿਤ ਕਰਨ ਵਾਸਤੇ, ਉਨ੍ਹਾਂ ਅੱਗੇ, ਹੀਰੇ, ਮੋਤੀ ਮਣੀਆਂ, ਨੀਲਮ, ਪੁਖਰਾਜ ਜਮੁਰਦ, ਯਾਕੂਤ, ਅਤੇ ਹੋਰ ਲਾਲ, ਜਵਾਹਰਾਤ ਦੇ ਢੇਰ ਲਾ ਦਿੱਤੇ।

## ਕਾਫੀ

ਲੈ ਕੇ ਆਈ ਕਟਕ ਨੂਰਸ਼ਾਹ, ਬਦਜ਼ਨ ਟੂਣੇਹਾਰਾਂ ਦੇ
ਬਹੁਤ ਵੇਸ ਬਿਕਰਾਲ ਦਿਖਾਏ, ਭਾਂਤ ਭਾਂਤ ਪ੍ਰਕਾਰਾਂ ਦੇ
ਕਰ ਪਰਹਾਰ ਹਜ਼ਾਰ ਤਰਾਂ ਸੇ। ਜਾਦੂ ਦੇ ਹਥਿਆਰਾਂ ਦੇ
ਮਕਰ ਫਰੇਬ ਸਫਲ ਨਾ ਹੋਏ, ਮੂੜ੍ਹ ਗੁਮਾਨੀ ਨਾਰਾਂ ਦੇ
ਹੋਈਆਂ ਪਸਤ ਵਾਰ ਗਏ ਖਾਲੀ, ਸਿਹਰ[1] ਦੀਆਂ ਤਲਵਾਰਾਂ ਦੇ
ਪੇਸ਼ ਗਈ ਨਾ ਕੋਈ ਜਦ ਫਿਰ, ਬਦਲੇ ਵਹਿਣ ਵਿਚਾਰਾਂ ਦੇ
ਗੁਰਾਂ ਸਾਮਹਣੇ ਢੇਰ ਲਗਾਏ, ਮਣੀਆਂ ਲਾਲ ਜਵਾਹਰਾਂ ਦੇ
ਨਜ਼ਰ ਤਲੇ ਨਾ ਆਈ ਦੌਲਤ, ਵਲੀਆਂ ਦੇ ਸਰਦਾਰਾਂ ਦੇ
ਹੈਰਤ ਨਾਲ ਨੂਰਸ਼ਾਹ ਦੇਖੇ, ਕੌਤਕ ਪੀਰਸਲਾਰਾਂ ਦੇ
ਸਤਿਗੁਰ ਦੀਰਘ ਰੋਗ ਤੋੜਦੇ, ਹਉਮੈ ਗ੍ਰਸਤ ਬਿਮਾਰਾਂ ਦੇ

1. ਸਿਹਰ=ਯਾਦੂ

ਗੁਰਾਂ ਸਮ੍ਰਪਿਤ ਹੋ ਗਈ ਨੂਰਸ਼ਾਹ, ਤਜਕੇ ਸਾਥ ਮਕਾਰਾਂ ਦੇ
"ਨਰਗਿਸ" ਹੁਸਤੀ ਮਾਲ ਵਾਂਗ ਤਜ, ਰੁਤਬੇ ਦੁਨੀਆਂਦਾਰਾਂ ਦੇ

ਨੂਰਸ਼ਾਹ ਦੇ ਜਦ ਜਾਦੂ-ਜਾਲ ਤੇ ਮਾਇਆਜਾਲ, ਦੋਨੋਂ ਹੀ ਨਾਕਾਮ ਹੋ ਗਏ, ਤਾਂ ਉਹ ਹਉਮੈਂ ਦੇ ਹਥਿਆਰ ਡਾਲਕੇ, ਆਪਣੀਆਂ, ਸਭ ਸਾਥਣਾ ਸਮੇਤ, ਗੁਰੂ ਸਾਹਿਬ ਦੇ ਚਰਨਾਂ ਵਿਚ ਹਾਜ਼ਰ ਹੋ ਗਈ।

## ਦੋਹਰਾ

ਨੂਰਸ਼ਾਹ ਤਹਿ ਤੀਯ ਸੌਂ ਔਰ ਅੰਗਨਾ ਪੁੰਜ
ਗਈ ਤਹਾਂ ਮਿਲਕੈ ਸਭੈ ਜਹਿੰ ਰਾਜਹਿੰ ਪਦਕੰਜ

## ਸਵੱਯਾ

ਹਾਰਕੈ ਜਾਨਤ ਭੀ ਇਹ ਪੂਰਨ, ਤੂਰਨ ਦੀਨ ਭਈ ਘਿਘਿਆਵੈ
ਭੇਵ ਤੁਮਾਰ ਨ ਜਾਨ ਸਕੀ ਹਮ, ਕੀਨ ਖਤਾ ਅਬ ਸੋ ਬਖਸਾਵੈ

(ਸ੍ਰੀ ਗੁਰੂ ਨਾਨਕ ਪ੍ਰਕਾਸ਼ ਅਧਿਆਇ ੪੯)

ਰਾਣੀ ਨੂਰਸ਼ਾਹ ਤੇ ਉਸ ਦੀਆਂ ਤਾਂਤ੍ਰਿਕ ਸਾਥਣਾ, ਗੁਰੂ ਜੀ ਪਾਸ ਆਈਆਂ। ਸਾਰੀਆਂ ਨੇ ਬੜੀ ਸ਼ਰਧਾ ਨਾਲ ਗੁਰੂ ਜੀ ਨੂੰ ਨਮਸਕਾਰ ਕੀਤੀ। ਸ਼ੁੱਧ ਭਾਵਨਾ ਨਾਲ ਦਰਸ਼ਨ ਕਰਨ ਕਰਕੇ, ਉਨ੍ਹਾਂ ਨੂੰ ਸਤਿਗੁਰਾਂ ਦੇ ਸੀਸ ਦੁਆਲੇ ਪ੍ਰਭਾਮੰਡਲ ਦੇ ਦਰਸ਼ਨ ਹੋਏ। ਉਹ ਗੁਰੂ ਜੀ ਵੱਲ ਬਹੁਤ ਸ਼ਰਧਾ ਨਾਲ ਤੱਕ ਰਹੀਆਂ ਸਨ, ਤਾਂ ਗੁਰੂ ਜੀ ਨੇ ਆਪਣੇ ਮੁਖਾਬਿੰਦ ਤੋਂ, ਇਹ ਸ਼ਬਦ ਉਚਾਰਨ ਕੀਤਾ :

ਸਿਰੀ ਰਾਗ, ਵਾਰ ਮਹਲਾ ਪਹਿਲਾ

ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥
ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥
ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ ॥
ਹੋਦੈ ਤਾਣਿ ਨਿਤਾਣੀਆਂ ਰਹਹਿ ਨਿਮਾਨਣੀਆਹ ॥
ਨਾਨਕ ਜਨਮੁ ਸਕਾਰਥਾ ਜੇ ਤਿਨਕੈ ਸੰਗਿ ਮਿਲਾਹ ॥ ੨ ॥

ਇਹ ਸ਼ਬਦ ਸੁਣਕੇ ਨੂਰਸ਼ਾਹ ਨਦਰੋ-ਨਦਰ ਨਿਹਾਲ ਹੋ ਗਈ। ਗੁਰੂ ਜੀ ਦੇ ਚਰਨਾਂ ਚ ਸੀਸ ਰੱਖਕੇ, ਆਪਣੇ ਗੁਨਾਹਾਂ ਦਾ ਪ੍ਰਾਸਚਿਤ ਕਰਕੇ, ਹੋਈਆਂ ਭੁੱਲਾ ਬਖ਼ਸ਼ਾਉਣ ਲਈ, ਇਉਂ ਪ੍ਰਾਰਥਨਾਂ ਕਰਨ ਲੱਗੀ।

## ਬੈਂਤ

ਚਰਨੀ ਸੀਸ ਧਰ ਨੂਰਸ਼ਾਹ ਕਹਿਣ ਲੱਗੀ
ਬਖ਼ਸ਼ੋ ਖਤਾ ਸੁਆਮੀ ਭੁੱਲਣ ਹਾਰੀਆਂ ਮੈਂ
ਮਹਿਮਾਂ ਤੈਂਡੀ ਅਪਾਰ ਨਾ ਸਮਝ ਸਕੀ
ਤਦੇ ਕੀਤੀਆਂ ਗਲਤੀਆਂ ਭਾਰੀਆਂ ਮੈਂ
ਫਸਕੇ ਮਾਇਆ ਦੇ ਜ਼ੁਲਮ-ਜੰਜਾਲ ਅੰਦਰ
ਦਇਆ, ਨੇਕੀਆਂ ਦਿਲੋਂ ਵਿਸਾਰਿਆਂ ਮੈਂ
ਖੇਤ ਅਵੱਗੁਣਾ, ਪਾਪਾਂ ਦੇ ਬੀਜਦੀ ਰਹੀ
ਨਹੀਂ ਬੀਜੀਆਂ ਧਰਮ ਦੀਆਂ ਕਿਆਰੀਆਂ ਮੈਂ
ਦਰਸ਼ਨ ਕੀਤੇ ਨਾ ਕਦੇ ਧਰਮਾਤਮਾ ਦੇ
ਸਾਥੀ ਰੱਖੀਆਂ ਚੇਟਕੀ ਨਾਰੀਆਂ ਮੈਂ
ਮਾਨਸ ਜਨਮ ਦੀਆਂ ਅਹਿਮ ਅਮੋਲ ਘੜੀਆਂ
ਐਵੇਂ ਗ਼ਫਲਤਾ ਵਿਚ ਗੁਜ਼ਾਰੀਆਂ ਮੈਂ
ਦਰਸ਼ਨ ਪਰਸਕੇ ਆਪ ਦੇ ਧੰਨ ਹੋਈ
ਨੈਨੀ ਦੇਖਕੇ ਸੂਰਤਾਂ ਪਿਆਰੀਆਂ ਮੈਂ
"ਨਰਗਿਸ" ਬੰਦਗੀ ਦਾ ਪੱਲੇ ਖ਼ੈਰ ਪਾਦੇ
ਮਿਹਰਾਂ ਮੰਗ ਦੀ ਦਾਸੀ ਤੁਮਾਰੀਆਂ ਮੈਂ

ਗੁਰੂ ਸਾਹਿਬ ਨੇ ਨੂਰਸ਼ਾਹ ਅਤੇ ਉਸ ਦੀਆਂ ਸਹਿਯੋਗੀ ਇਸਤਰੀਆਂ ਦੇ ਗੁਨਾਹ ਬਖ਼ਸ਼ਕੇ, ਗੁਰਸਿੱਖੀ ਜੀਵਨ ਜਾਂਚ ਸਿਖਾਈ, ਤੇ ਪ੍ਰਮਾਤਮਾ ਦੀ ਭਗਤੀ ਦਾ ਉਪਦੇਸ਼ ਦਿੱਤਾ।

ਇਸ ਤੋਂ ਬਾਅਦ ਨੂਰਸ਼ਾਹ ਦੇ ਜੀਵਨ ਵਿਚ ਪੂਰਨ ਤੌਰ ਤੇ ਤਬਦੀਲੀ ਆ ਗਈ। ਹੁਣ ਇਥੇ ਜੋ ਸਿੱਖ-ਸੰਤ ਆਉਂਦਾ, ਉਸ ਦੀ ਪੂਰੀ ਟਹਿਲ ਸੇਵਾ ਕੀਤੀ ਜਾਂਦੀ। ਨੂਰਸ਼ਾਹ ਨੇ ਇਥੇ ਇਕ ਧਰਮਸ਼ਾਲ ਬਣਵਾਈ ਜਿਸ ਵਿਚ ਰੋਜ਼ਾਨਾ ਸਤਿਸੰਗ ਕਰਕੇ, ਹਰੀ ਜਸ ਕੀਤਾ ਜਾਣ ਲੱਗਾ।

## ਕਬਿੱਤ

ਐਸੇ ਜਬ ਭਈ ਦੀਨ, ਪਾਹੁਲ ਪਦਨ ਦੀਨ
ਗੁਰਸਿੱਖੀ ਰੀਤ ਕੀਨ ਮੁਕਤਿ ਨਿਧਾਨ ਕੀ
ਬੰਧੀ ਧਰਮਸਾਲ, ਉਪਦੇਸ਼ ਦੇ ਕ੍ਰਿਪਾਲ ਗੁਰ
ਕੀਰਤ ਬਿਸਾਲ ਹਰਿ ਕੀਨੀ ਰੀਤਿ ਗਾਨ ਕੀ
ਸਿਖ ਸੰਤ ਆਏ, ਤਾਂ ਪੈ ਮੰਤ ਨ ਚਲਾਇ
ਨਿਜ ਟਹਿਲ ਬਨਾਇ ਕੀਜੈ, ਛੋਰ ਰੀਤਿ ਮਾਨ ਕੀ
ਵਾਹਿਗੁਰੂ ਜਪੋ ਮੁਖ ਜਾਹਿ ਭਵਭੰਜਨ ਦੂਖ
ਦੇਤ ਸੁਖ ਰੀਤ ਜਿਉਂ ਸੰਤੋਖ ਸਿੰਘ ਭਾਨ ਕੀ

(ਸ੍ਰੀ ਗੁਰੂ ਨਾਨਕ ਪ੍ਰਕਾਸ਼, ਅਧਿਆਇ ੫੦)

## (ਸੰਪੂਰਨ)

ਨੋਟ: ਇਹ ਪ੍ਰਸੰਗ (ਨੂਰਸ਼ਾਹ) ਸਤਿਕਾਰਯੋਗ ਸੰਤ ਬਾਬਾ ਇਕਬਾਲ ਸਿੰਘ ਜੀ, ਅਕਾਲ ਅਕੈਡਮੀ, ਬੜੂ ਸਾਹਿਬ ਵਾਲਿਆਂ ਦੇ ਆਦੇਸ਼ ਮੁਤਾਬਿਕ, ਉਨ੍ਹਾਂ ਦੇ ਵਿਦਿਆਰਥੀ ਬੀਬੀਆਂ ਦੇ ਢਾਡੀ ਜੱਥੇ ਵਾਸਤੇ, ਢਾਡੀ-ਗਾਇਕੀ ਦੇ ਰੂਪ ਵਿਚ ਲਿਖਿਆ ਗਿਆ ਹੈ।

ਪ੍ਰਸੰਗ ਲਿਖਿਆ, 5-12-2004

''ਨਰਗਿਸ''



# ਧੰਨ ਗੁਰੂ ਨਾਨਕ ਦੇਵ ਜੀ

## ਦੁਤਾਰਾ ਛੰਦ

1. ਸ੍ਰੀ ਸਤਿਗੁਰੂ ਨਾਨਕ ਦੀ, ਮੈਥੋਂ ਸਿਫਤ ਕਰੀ ਨਾ ਜਾਂਦੀ
ਤਾਰੇ ਜੋ ਸਤਿਗੁਰਜ ਨੇ, ਮੇਰੀ ਰਸਨਾ ਨਹੀਂ ਅਲਾਂਦੀ
ਅੱਕੀ ਅੰਬ ਲਾਏ ਜੀ, ਰੀਠੇ ਨਾਲ ਰਸਾਂ ਦੇ ਭਰਗਏ
ਤੇਰਾ ਦਰਸ਼ਨ ਕਰਕੇ ਜੀ ਦਾਤਾ ਕੌਣ ਕੌਣ ਨਹੀਂ ਤਰ ਗਏ

2. ਚੁੱਕ ਕੇ ਮਰਦਾਨੇ ਨੂੰ, ਕੌਡਾ ਵਿਚ ਕੜਾਹੇ ਸਿੱਟਦਾ
ਪਛਤਾਵੇ ਮੌਕੇ ਨੂੰ, ਭੌਲਾ-ਮੀਰ ਦੜਾ ਦੜ ਪਿੱਟਦਾ
ਕਰੀ ਨਜ਼ਰ ਮਿਹਰ ਦੀ ਜੀ, ਉਸਦੇ ਤਪੇ ਕੜਾਹੇ ਠਰ ਗਏ
ਤੇਰਾ ਦਰਸ਼ਨ ਕਰਕੇ ਜੀ, ਦਾਤਾ! ਕੌਣ ਕੌਣ ਨਹੀਂ ਤਰ ਗਏ?

3 ਤੈਂ ਵਿਚ ਤਲੰਬੇ ਦੇ, ਜਾਕੇ ਸੱਜਣ ਠੱਗ ਤਰਾਇਆ
ਸੁਣੀ ਅਰਜ਼ ਗ਼ਰੀਬਾਂ ਦੀ, ਜਾ ਦੁਖੀਆਂ ਦਾ ਦਰਦ ਵੰਡਾਇਆ।
ਬਾਲੇ ਮਰਦਾਨੇ ਨੂੰ ਲੈ ਕੇ ਆਪ ਓਸ ਦੇ ਘਰ ਗਏ
ਤੇਰਾ ਦਰਸ਼ਨ ਕਰਕੇ ਜੀ, ਦਾਤਾ! ਕੌਣ ਕੌਣ ਨਹੀਂ ਤਰ ਗਏ?

4. ਬਗ਼ਦਾਦ ਸ਼ਹਿਰ ਮੇਂ ਜੀ, ਲੱਖ ਆਕਾਸ ਪਤਾਲ ਦਿਖਾਕੇ
ਓਹਦਾ ਭਰਮ ਮਿਟਾਤਾ ਸੀ, ਪੀਰ ਦਾ ਚੇਲਾ ਨਾਲ ਲਿਜਾਕੇ
ਇਕ ਅੱਖ-ਫਰਕ ਵਿਚ ਸੀ, ਸੁਆਮੀ ਦਸੋ ਦਿਸ਼ਾਂ ਵਿਚ ਫਿਰ ਗਏ
ਤੇਰਾ ਦਰਸ਼ਨ ਕਰਕੇ ਜੀ, ਦਾਤਾ! ਕੌਣ ਕੌਣ ਨਹੀਂ ਤਰ ਗਏ?

5. ਇਕ ਲੜਕੀ ਰਾਜੇ ਦੀ, ਜਦੋਂ ਉਹ ਜੰਞ ਚੜਨ ਲਈ ਜਾਵੇ
ਤੇਰੀ ਬਾਣੀ ਦਾਤਾ ਜੀ ਹੈ, ਨਾਰੀ ਤੋਂ ਪੁਰਖ ਬਣਾਵੇ
ਵਿਚ ਆਪ ਪਲੋਗਏ ਜੀ, ਤਿਨਾ ਦੇ ਬਿਗੜੇ ਕਾਰਜ ਸਰ ਗਏ
ਤੇਰਾ ਦਰਸ਼ਨ ਕਰਕੇ ਜੀ, ਦਾਤਾ! ਕੌਣ ਕੌਣ ਨਹੀਂ ਤਰ ਗਏ?

6. ਜੋ ਭੁੱਖਾ ਮਾਇਆ ਦਾ ਕਾਰੂੰ ਜੋੜੇ ਕਈ ਖ਼ਜਾਨੇ
ਉਹ ਨੂੰ ਗਿਆਨ ਕਰਾਤਾ ਸੀ। ਦੇ ਕੇ ਸੂਈ ਏਸ ਬਹਾਨੇ
ਮੋਇਆਂ ਸੰਗ ਜਾਂਦੀ ਨਾ, ਇਥੇ ਕਈ ਜੋੜਕੇ ਧਰ ਗਏ
ਤੇਰਾ ਦਰਸ਼ਨ ਕਰਕੇ ਜੀ, ਦਾਤਾ! ਕੌਣ ਕੌਣ ਨਹੀਂ ਤਰ ਗਏ?

7. ਮੈ ਅਵਗੁਣਿਆਰਾ ਜੀ, ਮੇਰੇ ਵਿਚ ਨਹੀਂ ਗੁਣ ਕੋਈ
ਤੇਰੇ ਦਰ ਆਕੇ ਤੇ, ਮਿਲਦੀ ਨਿਰਗੁਣਿਆਂ ਨੂੰ ਢੋਈ
ਕਵੀ "ਨਰਗਿਸ" ਆ ਕੇ ਜੀ, ਤਦ ਹੀ ਸ਼ਰਨ ਆਪ ਦੀ ਪਰ ਗਏ
ਤੇਰਾ ਦਰਸ਼ਨ ਕਰਕੇ ਜੀ, ਦਾਤਾ! ਕੌਣ ਕੌਣ ਨਹੀਂ ਤਰ ਗਏ?



## ਪ੍ਰਸੰਗ

# ਨਾਭਕੰਵਲ ਰਾਜਾ ਸਾਹਿਬ ਜੀ

ਸ੍ਰੀ ਭਗਵਾਨ ਦਾਸ ਨਾਭਕੰਵਲ ਰਾਜਾ ਸਾਹਿਬ ਦੁਆਬੇ ਦੇ ਪ੍ਰਸਿੱਧ ਕਰਣੀ ਵਾਲੇ ਮਹਾਤਮਾ ਹੋਏ ਹਨ। ਉਨ੍ਹਾਂ ਦੇ ਪਿਤਾ ਮੰਗਲਦਾਸ ਜੀ, ਪਿੰਡ ਮੰਨਣਹਾਨਾ, ਜ਼ਿਲਾ ਹੁਸ਼ਿਆਰ ਪੁਰ ਦੇ ਸਨ। ਰਾਜਾ ਸਾਹਿਬ ਦਾ ਜਨਮ ਨਾਨਕੇ ਪਿੰਡ ਬਲੋਆਲ ਵਿਖੇ, ਸੰਨ 1862 ਈ. ਨੂੰ ਮਾਤਾ ਸਾਹਿਬਦੇਈ ਦੀ ਕੁੱਖੋਂ ਹੋਇਆ। ਜੋ ਆਪਦੇ ਪੇਕੇ ਪਿੰਡੇ, ਆਪਣੇ ਪਿਤਾ "ਖ਼ਜਾਨੇ" ਪਾਸ ਹੀ ਰਹਿੰਦੀ ਸੀ। ਬਾਲਕ ਦਾ ਨਾਮ ਭਗਵਾਨ ਦਾਸ ਰੱਖਿਆ। ਭਗਵਾਨ ਦਾਸ ਜਦੋਂ ਪੰਜ ਕੁ ਸਾਲ ਦਾ ਹੋਇਆ ਤਾਂ, ਭੂਆਂ ਅਤਰੀ ਪਿੰਡ ਰਸੂਲਪੁਰ, ਆਪਣੇ ਪਾਸ ਲੈ ਗਈ। ਇਥੋਂ ਨੇੜੇ ਹੀ ਪਿੰਡ ਮੂਸਾਪੁਰ ਪ੍ਰਾਇਮਰੀ ਦਾ ਸਕੂਲ ਸੀ, ਇਥੇ ਮੌਲਵੀ ਸ਼ਾਹਦੀਨ ਪਾਸ ਪੜ੍ਹਨੇ ਪਾਏ ਗਏ। ਇਥੇ ਸੱਤ-ਅੱਠ ਸਾਲ ਪੜਾਈ ਕਰਕੇ, ਤੇਰਾਂ ਕੁ ਸਾਲ ਦੀ ਉਮਰ ਵਿਚ ਸਾਧੂ ਵੇਸ ਬਣਾਕੇ, ਸੰਤ ਮਹਾਤਮਾ ਦੀ ਸੰਗਤ ਕਰਨ ਲੱਗੇ। ਉਨ੍ਹਾਂ ਨਾਲ ਪਿੰਡੋਂ ਪਿੰਡੀ ਜਾਂਦੇ ਰਹੇ। ਜਿਵੇਂ : ਪਿੰਡ ਖੈੜ, ਲੋਧੀਪੁਰ, ਦਾਤੇ, ਮੰਨਣਹਾਨਾ, ਬੱਲੋਆਲ, ਰਹਿਪਾ ਆਦਿ ਕੁਝ ਹੋਰ ਪਿੰਡਾਂ ਵਿਚ ਵੀ ਵਿਚਰਦੇ ਰਹੇ।

ਪੰਦਰਾਂ ਕੁ ਸਾਲ ਦੀ ਉਮਰ ਵਿਚ ਪਿੰਡ ਮਹਿਰੋਂਪੁਰ ਗਰਚੇ, ਸੰਤ ਗੰਗਾ ਦਾਸ ਦੇ ਡੇਰੇ ਤੋਂ ਸੰਤ ਮੰਡਲੀ ਨਾਲ ਰਲਕੇ, ਪਿੰਡ ਝਿੰਗੜੀ ਆ ਗਏ। ਇਥੇ ਆਕੇ, ਭਾਈ ਜਵਾਹਰ ਸਿੰਘ ਨਾਲ ਮਿਲਾਪ ਹੋਇਆ। ਉਨ੍ਹਾਂ ਦੇ ਸ਼ਾਗਿਰਦ ਬਣਕੇ, ਇਥੇ ਹੀ ਰਹਿਣ ਲੱਗ ਪਏ। ਕਾਫੀ ਸਾਲ ਇਥੇ ਟਿਕੇ ਰਹੇ। ਕਾਵਿ ਗ੍ਰੰਥ "ਭਗਵਾਨ ਬਿਲਾਸ" ਇਥੇ ਹੀ ਲਿਖਿਆ।

ਫਿਰ 52 ਕੁ ਸਾਲ ਦੀ ਉਮਰ ਵਿਚ, ਰਾਜਾ ਸਾਹਿਬ, ਇਕ ਵਾਰ ਨਾਭੇ ਗਏ, ਉਥੇ ਮਹਾਤਮਾ ਮਸਤ ਦੀ ਸੰਗਤ ਹੋਈ, ਉਨ੍ਹਾਂ ਨਾਲ ਰਲਕੇ ਉਹ ਦਿਗੰਬਰ (ਨਿਰਬਸਤਰ) ਅਵੱਸਥਾ ਵਿਚ, ਮੁਲਤਾਨ, ਗੁਜਰਾਤ ਆਦਿ ਦੇਸ਼ਾਂ ਵਿਚ ਵਿਚਰਦੇ ਰਹੇ। 1909 ਈ. ਨੂੰ ਉਧਰੋਂ ਵਾਪਸ ਆਏ। ਜਦੋਂ ਝਿੰਗੜੀ ਆਏ ਤਾਂ ਇਥੋਂ ਦੀ ਅਤੇ ਪਿੰਡ ਰਹਿਪੇ ਦੀ ਸੰਗਤ ਦੇ ਕਹਿਣ ਤੇ, ਉਨ੍ਹਾਂ ਬਸਤਰ ਧਾਰਨ ਕਰ ਲਏ। ਫਿਰ ਤਿੰਨ-ਚਾਰ ਸਾਲ ਪਿੰਡਾਂ ਦਾ ਰਟਨ ਕਰਕੇ 1913 ਈ. ਤੋਂ ਮਜ਼ਾਰੇ ਰਹਿਣ ਲੱਗ ਪਏ।

## ਪੂਰਨ

ਨਾਭ ਕੰਵਲ ਮਹਾਰਾਜ ਦੀ ਜੱਗ ਤੋਂ ਵੱਖਰੀ ਸ਼ਾਨ
ਦੁਨੀਆਂ ਤਾਰਨ ਆ ਗਏ ਉਹ ਯੁੱਗਪੁਰਸ਼ ਮਹਾਨ
ਸ਼ਰਧਾ ਵਾਲੇ ਜਨਾਂ ਦੇ ਬੇੜੇ ਪਾਰ ਲਗਾਨ
ਦੁੱਖੀਆਂ ਦੇ ਦੁੱਖ ਤੋੜਦੇ ਸੁਖ ਸ਼ਾਂਤੀ ਵਰਤਾਨ
ਜਿੱਤ ਵੱਲ ਨਜ਼ਰ ਨਿਹਾਰਦੇ ਦੀਰਘ ਰੋਗ ਮਿਟਾਨ
ਜੇ ਚਾਹਵਨ ਤਾਂ ਪਾਵੰਦੇ ਮੁਰਦੇ ਅੰਦਰ ਜਾਨ

ਚਾਰ ਪਦਾਰਥ ਬਖ਼ਸ਼ਦੇ ਅੰਤ ਕਰਨ ਕਲਿਆਨ
ਫਿਰਦੇ ਦੁਨੀਆਂ ਤਾਰਦੇ ਦੇ ਦੇਕੇ ਵਰਦਾਨ
ਦੁਨੀਆਂ ਨੂੰ ਨਿੱਤ ਨਵੇਂ ਹੀ ਕਰ ਕਰ ਚੋਜ਼ ਵਿਖਾਨ
"ਨਰਗਿਸ" ਆਸਾਂ ਪੂਰਦੇ ਸਾਖਿਆਤ ਭਗਵਾਨ

## ਰਾਜਾ ਸਾਹਿਬ ਦੇ ਜੀਵਨ ਵਿਚੋਂ ਇਕ ਸਾਖੀ

ਇਕ ਦਿਨ ਰਾਜਾ ਸਾਹਿਬ ਆਪਣੀ ਮੌਜ ਵਿਚ ਆਏ, ਝਿੰਗੜਾਂ ਤੋਂ ਖੇਤਾਂ ਵੱਲ, ਕੁਝ ਸੇਵਕਾਂ ਨੂੰ ਨਾਲ ਲੈ ਕੇ ਸੈਰ ਕਰਨ ਲਈ ਨਿਕਲੇ। ਸਾਵਣ ਦਾ ਮਹੀਨਾ, ਮੀਹ ਪੈ ਕੇ ਹੱਟਿਆ ਸੀ, ਲਹਿਲਹਾਂਦੀਆਂ ਫਸਲਾਂ, ਸੁਗੰਧੀਆਂ ਬਿਖੇਰ ਦੇ ਬਨਸਪਤੀ ਦੇ ਬ੍ਰਿਛ ਬੂਟੇ ਨਿਹਾਰਦੇ, ਤੇ ਸਿਰਜਣਹਾਰ ਦੀ ਅਦਭੁੱਤ ਰਚਨਾਂ ਦੇਖ ਦੇਖ, ਵਿਸਮਾਦਿਤ ਅਵੱਸਥਾ ਵਿਚ ਸਨ। ਫਿਰਦਿਆਂ ਦੁਪਹਿਰ ਹੋ ਗਈ। ਸੂਰਜ ਸਿਖਰ ਤੇ ਆਗਿਆ ਨਿਰਮਲ ਅਕਾਸ਼ ਵਿਚ ਸੂਰਜ ਦੀਆ ਤਿੱਖੀਆਂ ਤੇਜ਼ ਰਿਸ਼ਮਾ ਸਿੱਧੀਆਂ ਧਰਤੀ ਤੇ ਪੈਣ ਲੱਗੀਆਂ, ਸਨ। ਧੁੱਪ ਤੇਜ਼ ਹੋਈ ਤੋਂ ਰਾਜਾ ਸਾਹਿਬ ਆਪਣੇ ਸੇਵਕਾਂ ਸਹਿਤ, ਝਿੰਗੜਾਂ ਤੋਂ ਰਟੈਂਡੇ ਦੀ ਤਰਫ, ਇਕ ਖੂਹ ਤੇ, ਰੁੱਖਾਂ ਦੀ ਛਾਂ ਹੇਠ, ਆਣ ਖਲੋਤੇ। ਇਹ ਖੂਹ ਝਿੰਗੜਾਂ ਵਾਲੇ ਭੋਲੇ ਨੰਬਰਦਾਰ ਦਾ ਸੀ। ਜਦ ਭੋਲੇ ਨੇ ਰਾਜਾ ਸਾਹਿਬ ਨੂੰ ਦੇਖਿਆ ਤਾਂ ਉਸ ਨੂੰ ਬਹੁਤ ਖ਼ੁਸ਼ੀ ਹੋਈ।

### ਬੈਂਤ

ਸੈਰ ਖੇਤਾਂ ਦੀ ਕਰਨ ਹਜ਼ੂਰ ਨਿਕਲੇ
ਮੁਅੱਤਰ ਮਗਜ਼ ਸੁਗੰਧੀਆਂ ਮਾਣ ਕਰਕੇ
ਖੁਲ੍ਹੇ ਖੇਤਾਂ ਵਿਚ ਫਸਲ ਭਰਪੂਰ ਝੂਮੇਂ
ਮਨ ਨੂੰ ਭਾਵੰਦੀ, ਅੰਸ ਕਿਰਸਾਣ ਕਰਕੇ
ਸੈਰਾਂ ਕਰਦਿਆਂ, ਸਿਖਰ ਦੁਪਹਿਰ ਹੋਈ
ਦਾਸਾਂ ਕਰੀ ਛਾਂ, ਛੱਤਰੀਆਂ ਤਾਣ ਕਰਕੇ
ਨੰਬਰਦਾਰ ਭੋਲਾ, ਝਿੰਗੜਾਂ ਪਿੰਡ ਵਾਲਾ
ਖੂਹ ਤੇ ਪੈ ਰਿਹਾ ਸੀ, ਘਰੋਂ ਆਣ ਕਰਕੇ
ਜਦੋਂ ਰੁੱਖ-ਤਲ ਦੇਖੇ ਹਜ਼ੂਰ ਆਏ
ਭੋਲਾ ਉਠਿਆ ਝੱਟ ਪਛਾਣ ਕਰਕੇ
ਮੰਜਾ ਸੰਘਣੀ ਛਾਇਆ ਦੇ ਹੇਠ ਡਾਹਕੇ
ਮਹਾਂਪੁਰਖਾਂ ਬਿਠਾਇਆ ਸਨਮਾਨ ਕਰਕੇ

ਨੰਬਰਦਾਰ ਨੇ ਰਾਜਾ ਸਾਹਿਬ ਨੂੰ ਨਿਮਾਂ ਤੂਤਾਂ ਦੀ ਠੰਢੀ ਛਾਵੇਂ, ਮੰਜੇ ਤੇ ਬਸਤਰ ਵਿਛਾਕੇ ਬੜੇ ਸਤਿਕਾਰ ਨਾਲ ਬਿਠਾ ਦਿੱਤਾ। ਸੰਤਾਂ ਦੇ ਸੇਵਾਦਾਰ, ਭੋਲਾ ਨੰਬਰਦਾਰ, ਤੇ ਉਸ ਦੇ ਖੇਤਾਂ ਵਿਚ ਕੰਮ ਕਰਨ ਵਾਲੇ ਕਾਮੇਂ, ਅਤੇ ਨੇੜਲੇ ਖੂਹਾਂ ਵਾਲੇ ਬੰਦੇ, ਸੰਤਾਂ ਨੂੰ ਦੇਖਕੇ ਦਰਸ਼ਨ ਲਈ ਆ ਗਏ, ਕਾਫੀ ਬੰਦੇ ਸੰਗਤ ਦੇ ਰੂਪ ਵਿਚ ਮਹਾਂਪੁਰਖਾਂ ਪਾਸ ਸੱਜ ਗਏ। ਲੇਕਿਨ ਸੰਤ ਜੀ ਕਿਸੇ ਨਾਲ ਕੋਈ ਬਚਨ ਨਹੀਂ ਸਨ ਕਰ ਰਹੇ। ਨੇਤਰ ਬੰਦ ਕਰਕੇ ਅੰਤਰ ਧਿਆਨ ਹੋਏ ਬੈਠੇ ਸਨ। ਕੁਝ ਦੇਰ ਬਾਅਦ ਸਹਿਜੇ ਹੀ ਉਨ੍ਹਾਂ ਦੇ ਮੁਖੋਂ ਬਚਨ ਹੋਇਆ:

"ਹੁਣ ਹੋਰ ਨਹੀਂ ਰੋਵੇਗਾ"

ਕੋਲ ਬੈਠੀ ਸੰਗਤ ਨੇ ਇਹ ਅਵਾਜ਼ ਸੁਣੀ, ਪਰ ਕਿਸੇ ਨੂੰ ਕੋਈ ਸਮਝ ਨਹੀਂ ਆਈ, ਕਿ ਇਸ ਗੱਲ ਦਾ ਕੀ ਮਤਲਬ ਹੈ।

ਫਿਰ ਰਾਜਾ ਸਾਹਿਬ ਇਥੋਂ ਉਠਕੇ ਅੱਗੇ ਚੱਲ ਪਏ, ਸੰਗਤ ਵੀ ਪਿੱਛੇ ਤੁਰ ਪਈ। ਤੇਜੀ ਨਾਲ ਤੁਰਦੇ ਜਾਂਦੇ ਵਤਨ ਸਿੰਘ ਲੁਹਾਰ ਦੇ ਖੂਹ ਤੇ ਆ ਗਏ, ਜੋ ਭੋਲੇ ਨੰਬਰਦਾਰ ਦੇ ਖੂਹ ਤੋਂ ਨੇੜੇ ਹੀ ਸੀ। ਅੱਗੋਂ ਵਤਨ ਸਿੰਘ ਤੇ ਮੋਤਾ ਸਿੰਘ ਨੇ ਮੰਜਾ ਡਾਹਕੇ ਸੰਤਾਂ ਨੂੰ ਬਿਠਾਇਆ। ਸੰਤਾਂ ਨੇ ਵਤਨ ਸਿੰਘ ਤੇ ਮੋਤਾ ਸਿੰਘ ਨੂੰ, ਬਹੁਤ ਜਲਦੀ ਨਾਲ ਝਿੰਗੜਾਂ ਨੂੰ ਜਾਣ ਲਈ ਬਚਨ ਕੀਤਾ।

## ਪਉੜੀ

ਜਲਦ ਤੁਸਾਂ ਹੁਣ ਵਤਨ ਸਿੰਘ! ਝਿੰਗੜਾਂ ਨੂੰ ਜਾਣਾ
ਸਾਡਾ ਇੰਦਰ ਸਿੰਘ ਨੂੰ ਸੰਦੇਸ ਪੁਚਾਣਾ
ਆਖੀਂ: ਸੰਤ ਬੁਲਾ ਰਹੇ ਨਾ ਦੇਰ ਲਗਾਣਾ
ਖੰਡ ਔਰ ਦੁੱਧ ਆਉਂਦਿਆਂ ਨੇ ਨਾਲ ਲਿਆਣਾ
ਪਾਂਧੀ ਪਿਆਸੇ ਜਾ ਰਹੇ, ਮਿੱਠਾ ਜਲ ਪਿਆਣਾ
ਹਾਲੀ ਪਾਲੀ, ਹੋਰ ਵੀ ਸਭ ਨੂੰ ਵਰਤਾਣਾ
ਚਾਹੀਏ ਖਲਕਤ ਰੱਬ ਦੀ ਨੂੰ ਸੁਖ ਪਹੁੰਚਾਣਾ
"ਨਰਸਿੰਗ" ਭਾਵੇ ਸਾਹਿਬ ਨੂੰ ਪੁੰਨ-ਧਰਮ ਕਮਾਣਾ

ਮਹਾਂਪੁਰਖ, ਵਤਨ ਸਿੰਘ ਤੇ ਮੋਤਾ ਸਿੰਘ ਨੂੰ ਬਹੁਤ ਤੱਦੀ ਨਾਲ ਝਿੰਗੜਾਂ ਵੱਲ ਤੋਰਕੇ, ਆਪ ਉਠਕੇ ਝਿੰਗੜਾਂ ਪਿੰਡ ਦੀ ਤਰਫ ਵਾਰ ਵਾਰ ਵੇਖ ਰਹੇ ਸਨ, ਤੇ ਇੱਧਰ ਉਧਰ ਤੋਰਾ ਫੇਰਾ ਕਰ ਰਹੇ ਸਨ। ਸੇਵਾਦਾਰ ਉਨ੍ਹਾਂ ਨੂੰ ਕੁਝ ਚਿੰਤਤ ਹੋਏ ਮਹਿਸੂਸ ਕਰ ਰਹੇ ਸਨ। ਪਰ ਉਹ ਤਾਂ ਕਿਸੇ ਰੋਣ ਵਾਲੇ ਦੁੱਖੀਏ ਦੀ ਅਵਾਜ਼ ਸੁਣਕੇ, ਉਸ ਨੂੰ ਰੋਣ ਤੋਂ ਸਦਾ ਲਈ ਮੁਕਤ ਕਰਕੇ,

ਉਸ ਦੇ ਉੱਜੜੇ ਚਮਨ ਨੂੰ ਮੁੜ ਬਹਾਰਾਂ ਬਖ਼ਸ਼ਣ ਦੇ ਉਪਾ ਸੋਚ ਰਹੇ ਸਨ।

ਵਤਨ ਸਿੰਘ ਦੇ ਇਸ ਖ਼ੂਹ ਤੋਂ ਝਿੰਗੜਾ ਪਿੰਡ, ਇਕ ਮੀਲ ਕੁ ਵਾਟ ਹੀ ਸੀ, ਵਤਨ ਸਿੰਘ ਤੇ ਮੋਤਾ ਸਿੰਘ ਦੇ, ਪਿੰਡ ਪਹੁੰਚਣ ਤੋਂ ਪਹਿਲਾਂ ਹੀ, ਉਨ੍ਹਾਂ ਦੇਖਿਆ, ਅਗੋਂ ਇਕ ਬੰਦਾ ਨੱਠਾ ਆ ਰਿਹਾ ਸੀ, ਵਤਨ ਸਿੰਘ ਦੇ ਕੋਲ ਆ ਕੇ ਉਸ ਭੁੱਬ ਮਾਰੀ, ਤੇ ਉਸ ਨੇ ਵਤਨ ਸਿੰਘ ਨੂੰ ਕਿਹਾ "ਰਤਨ ਚਲਾਣਾ ਕਰ ਗਿਆ ਹੈ" (ਰਤਨ, ਵਤਨ ਸਿੰਘ ਦਾ ਇਕੋ ਇਕ ਲੜਕਾ ਸੀ) ਇਹ ਸੁਣਕੇ ਵਤਨ ਸਿੰਘ ਦੇ ਹੋਸ਼ ਉਡ ਗਏ।

## ਤਰਜ਼ ਗੱਡੀ

ਆਉਣ ਵਾਲੇ ਨੇ ਕਹਿਰ ਦਾ ਵਾਕਾ, ਦੱਸਿਆ ਵਤਨ ਸਿੰਘ ਨੂੰ
ਸੁੰਨ ਹੋ ਗਏ, ਵਤਨ ਤੇ ਮੋਤਾ, ਰਤਨੇ ਦੀ ਮੌਤ ਸੁਣਕੇ
ਹੋਸ਼ ਉੱਡ ਗਏ ਰਹੀ ਨਾ ਸੋਝੀ, ਬੱਜੇ ਜਿਉਂ ਬਦਾਣ ਸੀਸ ਤੇ
ਚਾਰੇ ਤਰਫ਼ ਹਨੇਰਾ ਛਾਇਆ, ਅੱਖੀਆਂ ਦਾ ਤਾਰਾ ਟੁੱਟਿਆ
ਇਕੋ ਇਕ ਸੀ ਰਤਨ ਨਿਰਮੋਲਾ, ਪੂੰਜੀ ਪਾਸ ਦੰਪਤਿ ਦੇ
ਜੀਹਨੂੰ ਦੇਖਕੇ ਜਗਤ ਸੀ ਭਾਉਂਦਾ, ਚਾਨਣ ਜੋ ਅੱਖੀਆਂ ਦਾ
ਮਾਂ ਨੇ ਮੂੰਹ ਦੀਆਂ ਗ੍ਰਾਹੀਆਂ ਦੇਕੇ, ਵੱਡਾ ਕੀਤਾ ਪੁੱਤ ਲਾਡਲਾ
ਹੁਣੇ ਹੁਣੇ ਸੀ ਉਡਾਰੂ ਹੋਇਆ, ਲੰਘਕੇ ਤੇ ਬਚਪਨ ਚੋਂ
ਹੋਣੀ ਲੈ ਗਈ ਹੱਥਾਂ ਚੋਂ ਖੋਹ ਕੇ, ਬਾਜ ਜਿਉਂ ਝਪੱਟ ਮਾਰ ਕੇ
ਜਿਨ੍ਹਾਂ ਜਣਿਆਂ, ਜਾਣਦੇ ਸੋਈ, ਪੁੱਤਰਾਂ ਦੇ ਦਰਦ ਬੁਰੇ
ਜਿਹੜਾ ਦੇਖਿਆ-ਸੁਣਿਆ ਨਾ ਜਾਵੇ, ਐਡਾ ਰੱਬ ਕਹਿਰ ਕਿਸੇ ਤੇ
ਕਰੇ ਨਾ ਮਾਪਿਆਂ ਦਾ ਜਵਾਨ ਲਾਡਾਲਾ ਕੋਈ ਮਰੇ ਨਾ।

ਵਤਨ ਸਿੰਘ ਨੂੰ ਪਿੰਡੋਂ ਆਉਣ ਵਾਲੇ ਸੱਜਣ ਨੇ ਤੇ ਮੋਤਾ ਸਿੰਘ ਨੇ, ਜਿਵੇਂ ਕਿਵੇਂ, ਧੀਰ ਦਿਲਾਸਾ, ਦੇਕੇ, ਪਿੰਡ ਲੈ ਆਂਦਾ। ਅੱਗੇ ਦੇਖਿਆ, ਪਿੰਡ ਦੇ ਬੰਦੇ ਬੁੱਢੀਆਂ, ਵਤਨ ਸਿੰਘ ਲੁਹਾਰ ਦੇ ਕਾਰਖਾਨੇ (ਜਿਥੇ ਉਸ ਦਾ ਘਰ ਸੀ) ਵੱਲ, ਵਾਹੋਦਾਹ ਜਾ ਰਹੇ ਸਨ।

ਜਿਸ ਵੇਲੇ ਵਤਨ ਸਿੰਘ ਘਰ ਆਇਆ, ਤਾਂ ਦੇਖਿਆ ਰਤਨ ਦੀ ਮਿਰਤਕ ਦੇਹ ਦੇ ਪਾਸ, ਭਾਰੀ ਹਾਏ-ਕੁਰਲਾਪ ਹੋ ਰਹੀ ਸੀ। ਸੰਤੀ, (ਵਤਨ ਸਿੰਘ ਦੀ ਪਤਨੀ) ਦਾ ਕੋਈ ਹਾਲ ਨਹੀਂ ਸੀ। ਰੋ ਰੋਕੇ ਫਾਵੀ ਹੋ ਰਹੀ ਸੀ। ਰਤਨ ਦੀ ਲਾਸ਼ ਦੇ ਕੋਲ ਪਿੰਡ ਦੇ ਬੰਦਿਆਂ ਵਿਚ, ਵਤਨ ਸਿੰਘ ਦਾ ਛੋਟਾ ਭਰਾ ਇੰਦਰ, ਬਹੁਤ ਉਦਾਸ ਬੈਠਾ ਸੀ। ਉਸ ਨੇ ਵਤਨ ਸਿੰਘ ਦੇ ਪੁੱਛਣ ਤੇ ਦੱਸਿਆਂ,

## ਜੰਗਲਾ

ਇੰਦਰ ਭਰਾ ਨੇ ਵਤਨ ਸਿੰਘ ਨੂੰ, ਰੋ ਰੋ ਹਾਲ ਸੁਣਾਇਆ
ਰਤਨ ਹਾਣੀਆਂ ਨਾਲ ਖੇਡ ਕੇ, ਹੱਸਦਾ ਕੁਦਦਾ ਆਇਆ
ਖਾਣਾ ਖਾਕੇ ਦਰਦ ਕਲੇਜੇ, ਉਠਿਆ ਅਤਿ ਦੁਖਦਾਈ
ਤੜਫ ਤੜਫ ਕੇ ਪਲ ਵਿਚ ਉਸ ਨੇ ਆਪਣਾ ਆਪ ਮੁਕਾਇਆ

ਰਤਨ ਦੀ ਮਾਂ ਸੰਤੀ, ਜੋ ਮੋਏ ਪੁੱਤ ਨੂੰ ਦੇਖ ਦੇਖ ਕਲੇਜਾ ਕੁੱਟਦੀ ਆਪ ਵੀ ਅਧਮੋਈ ਹਾਲਤ ਵਿਚ ਹੋ ਰਹੀ ਸੀ, ਉਸ ਨੇ ਆਪਣੇ ਪਤੀ ਵਤਨ ਸਿੰਘ ਨੂੰ, ਹਟਕੋਰੇ ਭਰਦੀ ਹੋਈ ਨੇ ਦੱਸਿਆ:

## ਕਬਿੱਤ

ਅਮਨ-ਅਮਾਨ ਰੰਗੀ ਰਹਿੰਦੇ ਪ੍ਰਵਾਰ ਉਤੇ
ਕਿਵੇਂ ਰੱਬ ਡਾਢੇ ਨੇ ਕਹਿਰ ਅਤਿ ਢਾਹਿਆ ਏ
ਰੋਜ਼ ਵਾਂਗ ਅੱਜ ਵੀ ਰਤਨ ਸੰਗ ਸਾਥੀਆਂ ਦੇ
ਹਸਦਾ ਤੇ ਖੇਡਦਾ ਪਰਤ ਘਰ ਆਇਆ ਏ
ਗਲੇ ਲੱਗ ਮੇਰੇ, ਪਹਿਲਾ ਰੱਜ ਕੇ ਪਿਆਰ ਕੀਤਾ
ਫੇਰ ਖਾਣਾ ਖਾਇਕੇ, ਪਲ ਕੁ ਸਸਤਾਇਆ ਏ
ਉਠਿਆ ਦਰਦ ਅਤਿ ਕਹਿਰ ਦਾ ਕਲੇਜੇ ਵਿਚ
ਪਲਾਂ ਚ ਅਮਿੱਟ ਭਾਵੀ ਭਾਣਾ ਵਰਤਾਇਆ ਏ

ਵਤਨ ਸਿੰਘ ਨੂੰ, ਜਵਾਨ ਪੁੱਤਰ ਦੀ ਮੌਤ ਦਾ ਦੁੱਖ ਤਾਂ ਬਹੁਤ ਸੀ। ਪਰ ਉਸ ਰੱਬ ਦਾ ਭਾਣਾ ਮੰਨਣ ਵਾਲੇ ਇਨਸਾਨ ਨੇ, ਆਪਣੇ ਮਨ ਨੂੰ ਡੋਲਣ ਤੋਂ ਬਚਾਲਿਆ, ਉਹ ਸਿਆਣਾ ਵਿਚਾਰਵਾਨ ਇਨਸਾਨ ਸੀ। ਉਸ ਨੇ ਕੋਲ ਬੈਠੇ ਮੋਤਾ ਸਿੰਘ ਨੂੰ ਕਿਹਾ ਕਿ ਉਹ ਨਾਭ ਕੰਵਲ ਰਾਜਾ ਸਾਹਿਬ ਵਲੋਂ ਆਖੇ ਬਚਨ ਬਾਬਤ, ਇੰਦਰ ਸਿੰਘ ਨੂੰ ਦੱਸੇ, ਤੇ ਉਸ ਨਾਲ ਮਿਲਕੇ ਉਸ ਕਾਰਜ ਨੂੰ ਅੰਜਾਮ ਦੇਵੇ। ਜੋ ਉਨ੍ਹਾਂ ਖੰਡ ਤੇ ਦੁੱਧ ਲਈ ਕਿਹਾ ਸੀ। ਇਹ ਸੁਣਕੇ ਮੋਤਾ ਸਿੰਘ, ਇੰਦਰ ਸਿੰਘ ਨੂੰ ਸੱਥਰ ਤੋਂ ਉਠਾਕੇ ਆਪਣੇ ਘਰ ਲੈ ਗਿਆ। ਉਸ ਨੂੰ ਰਾਜਾ ਸਾਹਿਬ ਦੇ ਆਦੇਸ਼ ਬਾਰੇ ਦੱਸਿਆ। ਫਿਰ ਖੰਡ ਤੇ ਦੁੱਧ ਦਾ ਪ੍ਰਬੰਧ ਕਰਕੇ ਦੋਨੋਂ ਸੇਵਾਦਾਰ, ਰਾਜਾ ਸਾਹਿਬ ਵੱਲ ਨੂੰ ਚੱਲ ਪਏ। ਜੋ ਉਸ ਵੇਲੇ ਵਤਨ ਸਿੰਘ ਦੇ ਖੂਹ ਤੇ, ਆਪਣੇ ਸੇਵਕਾਂ ਸਮੇਤ ਸਥਿਤ ਸਨ।

## ਪਉੜੀ

ਵਤਨ ਸਿੰਘ ਨੇ ਮੋਤੇ ਨੂੰ, ਜਿਸ ਤਰ੍ਹਾਂ ਬਤਾਇਆ
ਇੰਦਰ ਨੂੰ ਲੈ ਸਾਥ, ਉਸ ਓਵੇਂ ਕਰ ਪਾਇਆ
ਭਰ ਬਲਟੋਹਾ ਦੁੱਧ ਦਾ, ਉਸ ਸੀਸ ਉਠਾਇਆ
ਇੰਦਰ ਸਿੰਘ ਨੂੰ ਖੰਡ ਦਾ, ਤਸਲਾ ਚੁਕਵਾਇਆ
ਜੋੜਾ ਸੱਚੇ ਸੇਵਕਾਂ ਦਾ;ਖੂਹ ਤੇ ਆਇਆ
ਅੱਗੇ ਆਣ ਹਜ਼ੂਰ ਦੇ, ਸਾਮਾਨ ਟਿਕਾਇਆ
ਨਾਲ ਅਦਬ ਸਤਿਕਾਰ ਦੇ, ਨਿਵ ਸੀਸ ਝੁਕਾਇਆ
"ਨਰਗਿਸ" ਹੁਕਮ ਹਜ਼ੂਰ ਦਾ, ਭਗਤਾਂ ਭੁਗਤਾਇਆ

ਮੋਤਾ ਸਿੰਘ ਤੇ ਇੰਦਰ ਸਿੰਘ ਨੇ ਝਿੰਗੜਾਂ ਤੋਂ ਆਕੇ, ਦੁੱਧ ਦੀ ਬਲਟੋਹੀ, ਤੇ ਖੰਡ ਦਾ ਤਸਲਾ, ਰਾਜਾ ਸਾਹਿਬ ਦੇ ਅੱਗੇ ਰੱਖਿਆ। ਤੇ ਅਦਬ ਨਾਲ ਮੱਥਾ ਟੇਕ ਕੇ, ਸੰਤਾਂ ਦੇ ਚਰਨਾਂ ਵਿਚ ਬਹਿ ਗਏ। ਉਨ੍ਹਾਂ ਦੇਖਿਆ ਰਾਜਾ ਸਾਹਿਬ ਜੀ ਪਾਸ, ਕਾਫੀ ਬੰਦੇ, ਸੰਗਤ ਦੇ ਰੂਪ ਵਿਚ ਬੈਠੇ ਸਨ, ਜੋ ਨੇੜੇ ਤੇੜੇ ਦੇ ਖੇਤਾਂ ਵਾਲੇ ਕਿਸਾਨ ਲੋਕ ਸਨ। ਉਹ ਸੰਤਾਂ ਨੂੰ ਵਤਨ ਸਿੰਘ ਦੇ ਖੂਹ ਤੇ ਬਿਰਾਜਮਾਨ ਦੇਖ ਕੇ ਦਰਸ਼ਨ ਕਰਨ ਆ ਗਏ ਸਨ। ਮਹਾਂਪੁਰਖਾਂ ਨੇ ਇਥੇ ਅੰਮ੍ਰਿਤ ਮਈ ਬਚਨਾਂ ਦੀ ਬਰਖਾ ਕਰਕੇ, ਜੰਗਲ ਵਿਚ ਮੰਗਲ ਬਣਾਯਾ ਹੋਇਆ ਸੀ। ਤੇ ਦੁਨੀਦਾਰਾਂ ਨੂੰ ਸੰਬੋਧਨ ਕਰਕੇ ਕਹਿ ਰਹੇ ਸਨ:

## ਗੀਤ

ਪਲ ਪਲ ਜਾਂਦੀ ਬੀਤਦੀ, ਬੰਦੇ ਚੱਲ ਨਾ ਸੰਗਤ ਵਿਚ ਆਇਆ
ਤੇ ਪਲ ਪਲ ਜਾਂਦੀ ਬੀਤਦੀ।

ਵਿਚ ਗਫਲਤ ਦੇ ਉਮਰ ਵਿਹਾਣੀ। ਝੂਠੇ ਧੰਦਿਆਂ ਲੁਟਿਆਂ ਪ੍ਰਾਣੀ
ਕੱਚੇ ਗੀਤ ਰਿਹਾ ਰਟਦਾ, ਕਦੇ ਗੁਣ ਨਾ ਹਰੀ ਦਾ ਗਾਇਆ
ਪਈ, ਪਲ ਪਲ ਜਾਂਦੀ ਬੀਤਦੀ

ਹੀਰਾ ਜਨਮ ਅਮੋਲਕ ਖੋਇਆ। ਅੰਤ ਵਾਰ ਪਛਤਾਕੇ ਰੋਇਆ
ਚੌਵੀ ਕੁ ਹਜਾਰ ਸਾਸ ਦਾ, ਘਾਟਾ ਦਮਾਂ ਦੇ ਖਜ਼ਾਨੇ ਵਿਚ ਪਾਇਆ
ਵਈ, ਪਲ ਪਲ ਜਾਂਦੀ ਬੀਤ ਦੀ

ਮਹਿਲ-ਮੁਨਾਰੇ ਸੇਜ ਸ਼ਿੰਗਾਰੇ ਛੱਡ ਚਲਣੇ ਸਭ ਸੱਜਣ ਪਿਆਰੇ
ਉਨ੍ਹਾਂ ਹੀ ਤੈਨੂੰ ਬਾਹਰ ਕੱਢਣਾ, ਪਿਆਰ ਜਿਨ੍ਹਾਂ ਨਾਲ "ਨਰਗਿਸ" ਵਧਾਇਆ
ਵਈ, ਪਲ ਪਲ ਜਾਂਦੀ ਬੀਤ ਦੀ

ਰਾਜਾ ਸਾਹਿਬ ਦੇ ਪ੍ਰਬਚਨ ਸੁਣਕੇ ਸਾਰੇ ਬਹੁਤ ਪ੍ਰਸੰਨ ਹੋਏ, ਤੇ ਸਾਰੇ ਉਠ ਕੇ ਜਾਣ ਲੱਗੇ, ਤਾਂ ਮਹਾਂ ਪੁਰਖਾਂ ਨੇ ਰੋਕ ਕੇ, ਇੰਦਰ ਸਿੰਘ ਤੇ ਮੋਤਾ ਸਿੰਘ ਨੂੰ ਕਿਹਾ, ਖੂਹ ਚੋ ਜਲ ਕੱਢ ਕੇ ਉਸ ਵਿਚ ਖੰਡ ਤੇ ਦੁੱਧ ਮਿਲਾ ਕੇ ਸਭ ਨੂੰ ਛਕਾਉ। ਉਨ੍ਹਾਂ ਫਟਾ ਫਟ ਸ਼ਰਬਤ ਤਿਆਰ ਕਰਕੇ, ਪਹਿਲਾਂ ਸੰਤਾਂ ਨੂੰ ਛੱਕਣ ਲਈ ਬੇਨਤੀ ਕੀਤੀ। ਪਰ ਉਨ੍ਹਾਂ ਕਿਹਾ, ਸਭ ਤੋਂ ਪਹਿਲਾਂ ਨੰਬਰਦਾਰ ਭੋਲਾ ਸਿੰਘ ਨੂੰ ਛਕਾ ਕੇ ਫਿਰ ਹੋਰ ਸਭ ਨੂੰ ਵਰਤਾਓ।

ਸੇਵਾਦਾਰ ਨੇ ਇਥੇ ਹਾਜ਼ਰ ਸਭ ਨੂੰ ਠੰਢਾ ਸ਼ਰਬਤ ਪਿਲਾਕੇ ਅਨੰਦ ਕਰ ਦਿੱਤਾ। ਫਿਰ ਸੰਤਾਂ ਨੇ ਕਿਹਾ, ਕਿ ਹੁਣ ਦੁਪਹਿਰ ਸਮੇਂ, ਹਾਲੀ ਬੈਲਾਂ ਨੂੰ ਤੇ ਪਾਲੀ ਗਊਆਂ ਮੱਝਾਂ ਨੂੰ, ਰੁੱਖਾਂ ਹੇਠਾਂ ਛਾਂਵੇਂ ਆਰਾਮ ਕਰਾ ਰਹੇ ਹਨ। ਉਨ੍ਹਾਂ ਨੂੰ ਜਲ ਛਕਾਕੇ, ਫਿਰ ਇਥੋਂ ਕੁਝ ਦੂਰੀ ਤੇ, ਰਾਹੋਂ ਵਾਲੇ ਰਾਹ ਤੇ, ਇਨਾਇਤ ਖਾਂ, ਸੂਬੇ ਖਾਂ ਤੇ ਗੌਹਰ ਅਲੀ, ਤਲਵੰਡੀ ਵਾਲੇ ਮੁਸਲਮਾਨ ਭਰਾ, ਹਲ ਛੱਡਕੇ ਬੈਠੇ ਹੋਏ ਹਨ, ਉਨ੍ਹਾਂ ਨੂੰ ਵੀ ਸ਼ਰਬਤ ਪਿਲਾ ਕੇ ਆਉ।

ਜਦ ਇਨ੍ਹਾਂ ਸਭ ਨੂੰ ਸ਼ਰਬਤ ਪਿਲਾ ਹੱਟੇ, ਤਾਂ ਇੰਦਰ ਸਿੰਘ ਨੇ ਸਨਿਮਰ ਹੋ ਕੇ ਸੰਤਾਂ ਨੂੰ ਦੱਸਿਆ, ਕਿ ਵਤਨ ਸਿੰਘ ਦਾ ਚੌਥਾ ਲੜਕਾ ਵੀ ਸੁਰਗਵਾਸ ਹੋ ਗਿਆ ਹੈ। ਸੁਣਕੇ ਸੰਤਾਂ ਨੇ ਬਚਨ ਫਿਰ ਦੁਹਰਾਇਆ :

"ਹੁਣ ਹੋਰ ਨਹੀਂ ਰੋਵੇਗਾ"

ਫਿਰ ਮਹਾਂਪੁਰਖਾਂ, ਬਿਨਾਂ ਕਿਸੇ ਹਰਖ ਸੋਗ ਤੋਂ ਪਹਿਲੀ ਅਵੱਸਥਾ ਵਿਚ ਹੀ ਵਿਚਰਦਿਆਂ, ਇੰਦਰ ਸਿੰਘ ਨੂੰ ਕਿਹਾ, ਜਾਹ, ਵਤਨ ਸਿੰਘ ਤੇ ਸੰਤੀ ਨੂੰ ਜਾਕੇ ਆਖ, ਕਿ ਉਹ ਸਾਡੇ ਲਈ, ਤਿਹਾਵਲ ਦਾ ਪ੍ਰਸ਼ਾਦ ਬਣਾਕੇ ਲਿਆਉਣ।

ਸੰਤਾਂ ਦੇ ਇਹ ਬਚਨ ਸੁਣਕੇ, ਸੱਚਾ ਸ਼ਰਧਾਲੂ ਇੰਦਰ ਸਿੰਘ, ਝਿੰਗੜਾਂ ਨੂੰ ਚਲਾ ਗਿਆ, ਜਾ ਕੇ ਵਤਨ ਸਿੰਘ ਨੂੰ, ਸੰਤਾਂ ਦਾ ਸੰਦੇਸ਼ ਦੇ ਦਿੱਤਾ।

## ਤਰਜ਼ ਗੋਪੀ ਚੰਦ

ਇੰਦਰ ਸਿੰਘ ਨੂੰ ਰਾਜਾ ਜੀ ਨੇ, ਜੋ ਮੁਖ ਤੋਂ ਫੁਰਮਾਇਆ ਏ
ਸੇਵਕ ਪਹੁੰਚ ਫਟਾਫਟ ਓਵੇਂ, ਘਰ ਸੰਦੇਸ਼ ਪੁਚਾਇਆ ਏ
ਸੁਣਕੇ ਬਚਨ ਦੰਪਤੀ ਦਿਲ ਤੋਂ, ਸਭ ਗ਼ਮ ਫਿਕਰ ਭੁਲਾਇਆ ਏ
ਸਾਨੂੰ ਸਾਹਿਬ ਯਾਦ ਫੁਰਮਾਇਆ, ਹਰਸ਼ ਹੁਕਮ ਮਨ ਭਾਇਆ ਏ

ਕਰ ਇਸ਼ਨਾਨ-ਪਾਨ, ਪਟ ਪਹਿਰੇ, ਤਨ ਮਨ ਸੌਚ ਕਰਾਇਆ ਏ
ਆਟਾ, ਘਿਰਤ, ਖੰਡ, ਸਮ-ਵਜਨੀ ਲੈ ਪ੍ਰਸ਼ਾਦ ਬਣਾਇਆ ਏ
ਨਾਭਕੰਵਲ ਮਹਾਰਾਜਾ ਸਾਹਿਬ ਦਾ, ਆਕੇ ਦਰਸਨ ਪਾਇਆ ਏ
ਕਰ ਅਰਪਨ ਪ੍ਰਸ਼ਾਦ ਤਿਹੌਲਾ, ਚਰਨੀ ਸੀਸ ਨਿਵਾਇਆ ਏ
ਸਾਹਿਬ ਸਵੱਲੀ ਨਜ਼ਰ ਧਾਰਕੇ, ਦਿਲ ਦਾ ਸੋਗ ਮਿਟਾਇਆ ਏ
ਵਤਨ ਸਿੰਘ, ਸੰਤੀ ਦਾ "ਨਰਗਿਸ" ਸੰਤਾਂ ਭਾਗ ਜਗਾਇਆ ਏ

ਆਪਣੇ ਸੇਵਕਾਂ ਦੇ ਸੁਆਮੀ, ਅੰਤਰਜਾਮੀ ਬੋਲੇ, ਭਾਈ ਅਸਾਂ ਤਾਂ ਤੁਹਾਨੂੰ ਪਹਿਲਾਂ ਹੀ ਆਖ ਦਿੱਤਾ ਸੀ ਕਿ " ਹੁਣ ਹੋਰ ਨਹੀਂ ਰੋਵੋਂਗੇ"। ਕਿਉਂਕਿ ਤੁਹਾਡੇ ਤਿੰਨ ਬੱਚੇ ਪਹਿਲਾਂ, ਅਤੇ ਚੌਥਾ ਹੁਣ ਰੁਵਾ ਗਿਆ ਹੈ। ਇਨ੍ਹਾਂ ਚੌਹਾਂ ਦਾ ਸੰਬੰਧ, ਤੁਹਾਡੇ ਪੂਰਬਲੇ ਕਰਮਾਂ ਮੁਤਾਬਿਕ ਸਿਰਫ ਇਤਨਾ ਹੀ ਸੀ। ਅੱਗੇ ਲਈ ਤੁਹਾਡੇ ਭਾਗ ਉਦੇ ਹੋ ਗਏ ਹਨ, ਹੁਣ ਤੁਸੀਂ ਰਹਿੰਦੀ ਜ਼ਿੰਦਗੀ ਕਦੇ ਨਿਰਾਸ ਨਹੀਂ ਹੋਵੋਗੇ। ਹੁਣ ਤੁਸੀਂ ਸਾਨੂੰ ਦੱਸੋ ਤੁਹਾਡੀ ਕੀ ਇੱਛਾ ਹੈ?

ਮਹਾਂਪੁਰਖਾਂ ਦੇ ਮੁਖਾਰੋ ਇਹ ਅੰਮ੍ਰਿਤ ਭਿੰਨੇ ਬਚਨ ਸੁਣਕੇ, ਦੰਪਤੀ ਦੇ ਦਿਲਾਂ ਨੂੰ ਧਰਵਾਸ ਮਿਲਿਆ, ਦਿਲ ਦਾ ਦਰਦ ਹਲਕਾ ਹੋ ਗਿਆ, ਸੁੱਖਾਂ ਦੀ ਉਮੀਦ ਬੱਝੀ। ਮਾਈ ਸੰਤੀ ਨੇ, ਸੰਤਾਂ ਦੇ ਚਰਨਾਂ ਵਿਚ ਖਲੋਕੇ, ਦਿਆਲੂ ਦਾਤੇ ਦੀਆਂ ਮਿਹਰਬਾਨੀਆਂ ਦੀ ਇਉਂ ਕੀਰਤੀ ਕੀਤੀ:

## ਗੀਤ

ਦੁਆਰੇ ਤੇਰੇ ਤੇ ਜਿਹੜੇ ਅਲਖ ਜਗਾਉਂਦੇ, ਝੋਲੀਆਂ ਭਰ ਲੈਂਦੇ
ਝੋਲੀਆਂ ਭਰ ਲੈਂਦੇ ਮੂੰਹੋਂ ਮੰਗੀਆਂ, ਮੁਰਾਦਾਂ ਪਾਉਂਦੇ, ਦੁਆਰੇ ਤੇਰੇ ਤੇ

ਸਚੇ ਦਿਲੋਂ ਧਾਰਕੇ ਦਲੀਲ ਜਿਹੜਾ ਚੱਲ ਆਵੇ ਬਣ ਤੇਰੇ ਦਰ ਦਾ ਸੁਆਲੀ
ਦਾਤਿਆ ਤੈਂ ਰਹਿਮਤਾਂ ਦੇ ਖੋਹਲਤੇ ਭੰਡਾਰ ਅਗੋਂ, ਮੋੜਿਆ ਨਾ ਕੋਈ ਖਾਲੀ
ਇਕ ਵਾਰੀ ਤੇਰਾ ਜੀਹਨੇ ਬੂਹਾ ਖੜਕਾਇਆ ਆਕੇ, ਮੁੜ ਨਾ ਕਿਸੇ ਦਰ ਜਾਂਦੇ
ਝੋਲੀਆਂ ਭਰ ਲੈਂਦੇ, ਮੂੰਹੋਂ ਮੰਗੀਆਂ ਮੁਰਾਦਾਂ ਪਾਂਦੇ, ਦੁਆਰੇ ਤੇਰੇ ਤੇ

ਜਿਹੜੇ ਭਾਗਾਂ ਵਾਲਿਆਂ ਤੇ ਨਜ਼ਰਿਕਰਮ ਹੋ ਗਈ, ਜਨਮਾਂ ਦੇ ਦੁਖੜੇ ਨਿਵਾਰਤੇ
ਸਾਡੇ ਜਿਹੇ ਮਾਨਸਾਂ ਮਾਮੂਲੀਆਂ ਦੀ ਗੱਲ ਕੀਏ, ਵੱਡੇ ਵੱਡੇ ਪਾਪੀ ਤੁਸਾਂ ਤਾਰਤੇ
ਜਿਨ੍ਹਾਂ ਸੱਚੇ ਸਾਹਿਬ ਦੀ ਸਤਾਣੀ ਓਟ ਤੱਕ ਲੀਤੀ, ਤਨ ਮਨ ਸਫਲ ਬਣਾਦੇ
ਝੋਲੀਆਂ ਭਰ ਲੈਂਦੇ, ਮੂੰਹੋਂ ਮੰਗੀਆਂ ਮੁਰਾਦਾਂ ਪਾਂਦੇ, ਦੁਆਰੇ ਤੇਰੇ ਤੇ

ਦੇਵੋ ਦਾਨ ਪੁੱਤ ਦਾ ਦਾਤਾਰ ਮੈਂ ਸਵਾਲੀ ਤੇਰੀ, ਮੇਰੇ ਉਤੇ ਕਰਮ ਕਮਾਦਿਓ
ਸੁੱਕੇ ਮੁਰਝਾਏ ਦਿਲ ਬਦਲੋ ਬਹਾਰਾਂ ਵਿਚ ਰਹਿਮਤਾਂ, ਦਾ ਮੀਂਹ ਬਰਸਾਦਿਓ
ਪੱਤਝੜ ਪਿਛੋਂ ਬਾਗੀ ਆਉਂਦੀਆਂ ਬਹਾਰਾਂ, ਨਿੱਤ "ਨਰਗਿਸ" ਮਹਿਕ ਖਿਲਾਂਦੇ
ਝੋਲੀਆਂ ਭਰ ਲੈਂਦੇ, ਮੂੰਹੋਂ ਮੰਗੀਆਂ ਮੁਰਾਦਾਂ ਪਾਂਦੇ, ਦੁਆਰੇ ਤੇਰੇ ਤੇ
ਦੁਆਰੇ ਤੇਰੇ ਤੇ ਜਿਹੜੇ ਅਲਖ ਜਗਾਂਦੇ, ਝੋਲੀਆਂ ਭਰ ਲੈਂਦੇ
ਮੂੰਹੋਂ ਮੰਗੀਆਂ ਮੁਰਾਦਾਂ ਪਾਂਦੇ ਦੁਆਰੇ ਤੇਰੇ ਤੇ

ਫਿਰ ਨਿੱਧਾਂ ਦੇ ਮਾਲਿਕ ਕਿਸੇ ਅਗੰਮੀ ਰੰਗ ਵਿਚ ਬੋਲੇ: ਭਗਤੋ! ਪ੍ਰਸ਼ਾਦ ਲਿਆਓ ਭਾਈ। ਮਾਈ ਸੰਤੀ ਨੇ ਬੜੇ ਪ੍ਰੇਮ-ਭਾਵ ਨਾਲ ਪ੍ਰਸ਼ਾਦ ਵਾਲਾ ਪਾਤਰ ਮਹਾਂਪੁਰਖਾਂ ਦੇ ਅੱਗੇ ਲਿਆ ਕੇ ਰੱਖ ਦਿੱਤਾ। ਫਿਰ ਸੰਤਾਂ ਨੇ ਦੰਪਤੀ (ਪਤੀ ਪਤਨੀ) ਨੂੰ ਆਪਣੇ ਨੇੜੇ ਹੋਕੇ ਬੈਠ ਜਾਣ ਲਈ ਕਿਹਾ। ਭਗਤੀਰੰਗੀਆਂ ਰੂਹਾਂ, ਵਤਨ ਸਿੰਘ ਤੇ ਸੰਤੀ ਮਹਾਂਪੁਰਖਾਂ ਦੇ ਪਾਸ ਆਕੇ, ਇਸ ਤਰ੍ਹਾਂ ਨਾਲ ਹੋ ਕੇ ਬਹਿ ਗਏ ਜੈਸੇ ਮਾਂ ਦੇ ਕੋਲ ਅੰਞਾਣੇ ਬੱਚੇ ਆਕੇ ਬਹਿ ਗਏ ਹੋਣ। ਸੰਤ ਜੀ ਫਿਰ ਕੜਾਹ ਪ੍ਰਸ਼ਾਦ ਵਾਲੇ ਬਰਤਨ ਚੋਂ, ਆਪਣੇ ਹੱਥ ਨਾਲ ਵਾਰੋ ਵਾਰੀ ਦੋਹਾਂ ਦੇ ਮੂੰਹ ਵਿਚ ਗ੍ਰਾਹੀਆਂ ਪਾ ਕੇ ਖਿਲਾਣ ਲੱਗੇ। ਹੌਲੀ ਹੌਲੀ ਦੋਵਾਂ ਜੀਆਂ (ਜਿਨ੍ਹਾਂ ਦੋ ਦਿਨ ਤੋਂ ਕੁਝ ਨਹੀਂ ਸੀ ਖਾਧਾ) ਨੂੰ ਸਾਰਾ ਪ੍ਰਸ਼ਾਦ ਛਕਾ ਦਿੱਤਾ। ਤੇ ਪ੍ਰਸੰਨਤਾ ਭਰੀ ਦ੍ਰਿਸ਼ਟੀ ਕਰਕੇ ਬੋਲੇ, ਜਾਓ! ਆਪਣੇ ਘਰ ਸੁਖੀ ਵਸੋ, ਮੋਇਆਂ ਦਾ ਸ਼ੋਕ ਵਿਸਾਰਕੇ, ਭਵਿੱਖ ਦੀ ਚੰਗੀ ਆਸ਼ਾ ਧਾਰਕੇ, ਵਰਤਮਾਨ ਵਿਚ ਜੀਓ। ਹੁਣ ਤੋਂ ਤੁਹਾਡੀ ਜ਼ਿੰਦਗੀ ਵਿਚ, ਕਦੇ ਵਾਸਤੇ ਵੀ ਦੁੱਖ ਨਹੀਂ ਆਵੇਗਾ।

ਤੁਹਾਡੇ ਘਰ ਐਸਾ ਭਾਗਸ਼ਾਲੀ ਪੁੱਤਰ ਪੈਦਾ ਹੋਵੇਗਾ ਜੋ ਆਪਣੇ ਗੁਣਾਂ ਦੀ ਮਹਿਕ ਦੁਆਰਾ, ਸਾਰੇ ਦੇਸ਼ ਨੂੰ ਮੁਅੱਤਰ ਕਰੇਗਾ। ਦੁਨੀਆਂ ਵਿਚ ਤੁਹਾਡੀ ਸੋਭਾ ਪ੍ਰਸਾਰਤ ਕਰੇਗਾ। ਉਸ ਦੈਵੀ ਰੂਹ ਦਾ ਨਾਮ ਤੁਸਾਂ "ਪ੍ਰੀਤਮ" ਰੱਖਣਾ। ਉਸ ਵਿਚ ਸਾਡੀ ਹੀ ਕਿਰਣ ਹੋਵੇਗੀ।

## ਕੋਰੜਾ ਛੰਦ

ਦਿਤੀ ਰਾਜਾ ਸਾਹਿਬ ਨੇ ਅਸੀਸ ਸੇਵਕਾਂ
ਸਦਾ ਸੁਖੀ ਰਖੇ ਜਗਦੀਸ਼ ਸੇਵਕਾਂ
ਮਿਲੇਗਾ ਤੁਸਾਂ ਨੂੰ ਬੜਾ ਪਿਆਰ ਜੱਗ ਤੇ
ਹੋਵੇਗੀ ਤੁਸਾਂ ਦੀ ਜੈ ਜੈਕਾਰ ਜੱਗ ਤੇ

ਦੂਰ ਹੁਣ ਤੁਸਾਂ ਦੀ ਅਫਾਤ ਹੋ ਗਈ
ਚੰਗੇ ਵਕਤਾਂ ਦੀ ਸ਼ੁਰੂਆਤ ਹੋ ਗਈ
ਰਹਿਣਾ ਸਦਾ ਸੁਖੀ ਪਰਵਾਰ ਜੱਗ ਤੇ
ਹੋਵੇਗੀ ਤੁਸਾਂ ਦੀ ਜੈ ਜੈਕਾਰ ਜੱਗ ਤੇ

ਥੋੜੇ ਘਰ ਪੁੱਤ ਦੀ ਪਦਾਇਸ਼ ਹੋਵੇਗੀ
ਇੱਕੀਆਂ ਕੁਲਾਂ ਦੇ ਜੋ ਕਲੰਕ ਧੋਵੇਗੀ
ਮੇਟੇਗੀ ਕਲੂ ਦਾ ਅੰਧਕਾਰ ਜੱਗ ਤੇ
ਹੋਵੇਗੀ ਤੁਸਾਂ ਦੀ ਜੈ ਜੈਕਾਰ ਜੱਗ ਤੇ

"ਪ੍ਰੀਤਮ" ਤੁਸਾਂ ਨੇ ਓਹਦਾ ਨਾਮ ਰੱਖਣਾ
ਹੋਵੇਗਾ ਸਰੂਪ ਜੱਗ ਵਿਚੋਂ ਸੱਖਣਾ
ਸੋਹਣੀ ਹੋਣੀ ਵੱਖਰੀ ਨੁਹਾਰ ਜੱਗ ਤੇ
ਹੋਵੇਗੀ ਤੁਸਾਂ ਦੀ ਜੈ ਜੈਕਾਰ ਜੱਗ ਤੇ

ਸਾਲ ਤੀਕ ਹੋਣਾ ਆਗਮ ਸਿਤਾਰੇ ਦਾ
ਪੁੱਤਰ ਪਿਆਰੇ ਜੱਗ ਚੋਂ ਨਿਆਰੇ ਦਾ
ਕਰੇਗਾ ਬਹੁਤ ਉਪਕਾਰ ਜੱਗ ਤੇ
ਹੋਵੇਗੀ ਤੁਸਾਂ ਦੀ ਜੈ ਜੈਕਾਰ ਜੱਗ ਤੇ

ਇੱਕੀ ਸਾਲਾਂ ਬਾਦ ਮਸ਼ਹੂਰ ਹੋਵੇਗਾ
ਓਦੋਂ ਉਦੇ ਜੱਗ ਤੇ ਜ਼ਹੂਰ ਹੋਵੇਗਾ
"ਨਰਗਿਸ" ਸੁਖਾਂ ਦਾ ਪਰਸਾਰ ਜੱਗ ਤੇ
ਹੋਵੇਗੀ ਤੁਸਾਂ ਦੀ ਜੈ ਜੈਕਾਰ ਜੱਗ ਤੇ

ਨਾਭਕੰਵਲ ਰਾਜਾ ਸਾਹਿਬ ਵਲੋਂ, ਪੁੱਤਰ ਦਾ ਵਰ ਬਖ਼ਸ਼ਣ ਨਾਲ, ਤੇ ਉਨ੍ਹਾਂ ਵਲੋਂ ਹੌਸਲਾ ਦੇਣ ਨਾਲ, ਵਤਨ ਸਿੰਘ ਤੇ ਸੰਤੀ ਦੇ ਮਨਾ ਨੂੰ ਚੰਗੀ ਢਾਰਸ ਬੱਝੀ। ਆਉਣ ਵਾਲੇ ਪੁੱਤਰ ਦੀ ਉਮੀਦ ਨੇ ਵਿਛੜੇ ਪੁੱਤਰ ਦਾ ਦਰਦ ਹੌਲਾ ਕਰ ਦਿੱਤਾ। ਜਿਉਂ ਜਿਉਂ ਦਿਨ ਬੀਤਦੇ ਗਏ ਮਨ ਦੀ ਚਿੰਤਾ ਘੱਟਦੀ ਗਈ।

ਹੁਣ ਉਨ੍ਹਾਂ ਨੂੰ ਮਹਿਸੂਸ ਹੋਣ ਲੱਗਾ, ਕਿ ਜਦੋਂ ਤੋਂ ਮਹਾਂਪੁਰਖਾਂ ਨੇ ਵਰ ਦਿੱਤਾ ਹੈ ਤਦ

ਤੋਂ ਫਸਲ ਬਾੜੀ ਚੰਗੀ, ਤੇ ਮਾਲ ਪਸ਼ੂ ਦੇ ਧਨ ਵਿਚ ਵਧਾ ਹੋ ਰਿਹਾ ਹੈ। ਇਸ ਤਰ੍ਹਾਂ ਉਹ ਦੰਪਤੀ ਵਿਗਸਣ ਲੱਗੀ, ਤੇ ਚੰਗੇ ਦਿਨ ਗੁਜ਼ਰਨ ਲੱਗੇ। ਇਸ ਤਰ੍ਹਾਂ ਇਕ ਸਾਲ ਬੀਤਣ ਤੋਂ ਬਾਅਦ, ਸੰਤਾਂ ਦੇ ਬਚਨ ਫੁਰੇ, ਤੇ ਘਰ ਵਿਚ ਲੜਕੇ ਦਾ ਜਨਮ ਹੋਇਆ, ਜਿਸ ਦਾ ਨਾਂ ਉਨ੍ਹਾਂ ਸੰਤਾਂ ਦੇ ਆਦੇਸ਼ ਮੁਤਾਬਿਕ "ਪ੍ਰੀਤਮ" ਰੱਖਿਆ। ਹੁਣ ਵਤਨ ਸਿੰਘ ਤੇ ਸੰਤੀ ਨੂੰ ਸਾਰੇ ਦੁੱਖ ਭੁੱਲ ਗਏ, ਪ੍ਰੀਤਮ ਦੇ ਪਿਆਰ ਨੇ ਜੀਵਨ ਵਿਚ ਖੇੜੇ ਲਿਆ ਦਿੱਤੇ। ਅਗਲੇ ਸਾਲ ਘਰ ਵਿਚ ਇਕ ਲੜਕੀ ਨੇ ਜਨਮ ਲਿਆ, ਤੇ ਫਿਰ ਵਾਰੋ ਵਾਰੀ ਦੋ ਲੜਕੇ ਹੋਰ ਹੋ ਗਏ। ਘਰ ਦੀ ਕਮਾਈ ਕਈ ਗੁਣਾਂ ਵੱਧ ਗਈ।

ਹੁਣ ਵਤਨ ਸਿੰਘ ਤੇ ਸੰਤੀ, ਭਾਵੇਂ ਸਿਆਣੀ ਉਮਰ ਦੇ ਹੋ ਗਏ ਸਨ, ਪਰ ਉਹ ਰਿਸ਼ਟ ਪੁਸ਼ਅ ਤੇ ਜਵਾਨ ਜਿਹੇ ਪ੍ਰਤੀਤ ਹੁੰਦੇ ਸਨ। ਜਦ ਹੁਣ ਪ੍ਰੀਤਮ ਦਾਸ ਦੀ ਉਮਰ 21 ਸਾਲ ਦੀ ਹੋਕੇ ਬਾਈਵਾਂ ਸਾਲ ਚੜ੍ਹਿਆਂ, ਤਾਂ ਉਸ ਵਿਚ ਦੈਵੀ ਲੱਛਣ ਪ੍ਰਗਟ ਹੋਣ ਲੱਗੇ। ਉਸ ਦਾ ਦਰਸ਼ਨ ਕਰਨ ਵਾਲੇ ਰੋਗੀ ਰਾਜ਼ੀ ਹੋ ਜਾਂਦੇ ਸਨ। ਇਸ ਤਰ੍ਹਾ ਦਿਨੋਂ ਦਿਨ ਸੋਭਾ ਵੱਧਣ ਲੱਗੀ। ਪ੍ਰੀਤਮਦਾਸ ਦੇ ਦਰਸ਼ਨ ਕਰਨ ਵਾਲੇ ਲੋਕ ਪ੍ਰਸੰਨ ਹੋ ਜਾਂਦੇ ਸਨ। ਤੇ ਮਾਤਾ ਪਿਤਾ ਧੰਨ ਹੋ ਗਏ। ਇਹ ਸਭ ਬਰਕਤਾਂ ਸ੍ਰੀ ਨਾਭ ਕੰਵਲ ਰਾਜਾ ਸਾਹਿਬ ਜੀ ਮਹਾਰਾਜ ਦੀਆਂ ਸਨ।

## ਮਿਸ਼ਰਤ ਛੰਦ

ਦੇ ਦੇਕੇ ਵਰਦਾਨ ਹਜ਼ਾਰਾਂ ਦੁਨੀਆਂਦਾਰਾਂ ਨੂੰ
ਸੁਖੀ ਬਣਾਉਂਦੇ ਸੋਗ ਮਿਟਾ ਦੁਖੀਏ ਪਰਵਾਰਾਂ ਨੂੰ
ਦਰਦਵੰਦ ਦੁਖ ਸੁਣਦੇ ਹੋਕੇ ਨੇੜੇ ਦੁਨੀਆਂ ਦੇ
ਨਾਭਕੰਵਲ ਮਹਾਰਾਜ ਤਾਰਦੇ ਬੇੜੇ ਦੁਨੀਆਂ ਦੇ

ਘੋਰ ਤਪੱਸਿਆ ਕਰਕੇ ਕੀਤਾ ਕੰਚਨ ਆਪੇ ਨੂੰ
ਜੋੜਿਆ ਆਪਣੇ ਮੂਲ ਨਾਲ ਮੁੜ ਜੀਵ ਕਲਾਪੇ ਨੂੰ
ਪਿਆਰ ਪਰੋਸਣ, ਕਰਕੇ ਦੂਰ ਦੁਫੇੜੇ ਦੁਨੀਆਂ ਦੇ
ਨਾਭਕੰਵਲ ਮਹਾਰਾਜ ਤਾਰਦੇ ਬੇੜੇ ਦੁਨੀਆਂ ਦੇ

ਚਮਤਕਾਰ ਇਹ ਕਰਕੇ ਦੁਨੀਆਂ ਨੂੰ ਦਿਲਾਇਆ ਸੀ
ਹੋਇਆਵਾ ਬਰਬਾਦ ਵਤਨ ਸਿੰਘ ਫੇਰ ਵਸਾਇਆ ਸੀ
ਹੋਰ ਵਸਾਏ ਏਵੇਂ ਉਜੜੇ ਖੇੜੇ ਦੁਨੀਆਂ ਦੇ
ਨਾਭਕੰਵਲ ਮਹਾਰਾਜ ਤਾਰਦੇ ਬੇੜੇ ਦੁਨੀਆਂ ਦੇ

ਕਰਕੇ ਕਰਮ ਸਵਾਰੇ ਕਾਰਜ ਹੋਰ ਹਜ਼ਾਰਾਂ ਦੇ
ਦੂਖ ਰੋਗ ਸੰਤਾਪ ਮਿਟਾਏ, ਨਰ ਦੁਖਿਆਰਾਂ ਦੇ
ਜਿਨਾਂ ਨੇ ਮੰਦਕਰਮੀ, ਪਾਪ ਸੇਹੜੇ ਦੁਨੀਆਂ ਦੇ
ਨਾਭਕੰਵਲ ਮਹਾਰਾਜ ਤਾਰਦੇ ਬੇੜੇ ਦੁਨੀਆਂ ਦੇ

"ਨਾਭਕੰਵਲ" ਨਵ- ਭਾਨ[1] ਉਜਾਲਾ ਦੁਨੀਆਂ ਸਾਰੀ ਤੇ
ਸੇਵਕ ਸਦਕੇ ਜਾਣ ਕੰਵਲ ਜਿਹੀ ਸੂਰਤ ਪਿਆਰੀ ਤੇ
ਖੋਹਲੇ ਭਰਮ-ਕਿਵਾੜ[2] ਦਿਲਾਂ ਦੇ ਭੇੜੇ ਦੁਨੀਆਂ ਦੇ
ਨਾਭਕੰਵਲ ਮਹਾਰਾਜ ਤਾਰਦੇ ਬੇੜੇ ਦੁਨੀਆਂ ਦੇ

ਕਰਦੇ ਜੋ ਇਤਕਾਦ, ਤਿਨਾ ਦੇ ਕਸ਼ਟ ਮਿਟਾ ਦਿੰਦੇ
ਗਿਆਨ ਗੁੜ੍ਹਤੀਆਂ ਦੇ ਕੇ ਮਨ ਮਜਬੂਤ ਬਣਾ ਦਿੰਦੇ
"ਨਰਗਿਸ" ਕਰਦੇ ਰਾਜ਼ੀ ਜ਼ਖਮ ਉਚੇੜੇ ਦੁਨੀਆਂ ਦੇ
ਨਾਭਕੰਵਲ ਮਹਾਰਾਜ ਤਾਰਦੇ ਬੇੜੇ ਦੁਨੀਆਂ ਦੇ

ਨਾਭ ਕੰਵਲ ਰਾਜਾ ਸਾਹਿਬ ਦੇ ਸ਼ਰਧਾਲੂ ਇੰਗਲੈਂਡ ਵਿਚ ਵੀ ਹਨ। ਓਹ ਉਨ੍ਹਾਂ ਦੀ ਯਾਦ ਵਿਚ ਸਮਾਗਮ ਕਰਦੇ ਰਹਿੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਾਕੇ ਉਨ੍ਹਾਂ ਦੇ ਦਿਨ ਮਨਾਉਂਦੇ ਹਨ। ਰਾਜਾ ਸਾਹਿਬ ਦੇ ਸੇਵਕਾਂ ਵਲੋਂ ਮੈਨੂੰ ਉਨ੍ਹਾਂ ਦਾ ਪ੍ਰਸੰਗ ਲਿਖਣ ਲਈ ਕਿਹਾ ਗਿਆ, ਮੈਂ ਰਾਜਾ ਸਾਹਿਬ ਦੀ ਰਚਿਤ ਪੁਸਤਕ "ਭਗਵਾਨ ਬਿਲਾਸ" ਪੜੀ, ਅਤੇ ਸ੍ਰ: ਗੁਰਬਖ਼ਸ਼ ਸਿੰਘ ਜੀ ਵਲੋਂ, ਉਨ੍ਹਾਂ ਦੇ ਜੀਵਨ ਬਾਰੇ ਲਿਖੀ ਪੁਸਤਕ, "ਨੂਰੀਕਿਰਨਾ" ਵਿਚੋਂ ਇਕ ਸਾਖੀ ਲੈ ਕੇ, ਉਸ ਉਪਰ ਇਹ ਪ੍ਰਸੰਗ ਲਿਖਕੇ, ਆਪਣੀ ਪੁਸਤਕ "ਭਗਤ ਭਗਵਾਨ ਦੇ" ਵਿਚ ਸ਼ਾਮਿਲ ਕਰ ਦਿੱਤੀ ਹੈ।

ਮਹਾਨ ਸੰਤ ਮਹਾਤਮਾ ਦਾ (ਭੇਖੀ ਪਾਖੰਡੀਆਂ ਦਾ ਨਹੀ) ਮੈਂ ਦਿਲੋਂ ਸਤਿਕਾਰ ਕਰਦਾ ਹਾਂ। ਅਤੇ ਦੁਨੀਆਂ ਦੇ ਅਵਤਾਰਾਂ, ਪੈਗ਼ਬੰਰਾਂ ਦਾ ਵੀ ਅਦਬ ਕਰਦਾ ਹਾਂ। ਅਤੇ ਉਨਾਂ ਦੇ ਮੱਤਾਂ (ਧਰਮਾਂ) ਬਾਰੇ ਪੜ੍ਹ ਕੇ ਆਪਣੇ ਗਿਆਨ ਵਿਚ ਵਾਧਾ ਕਰਨ ਦਾ ਇੱਛਕ ਹਾਂ। ਸਮਝਣਾ ਮੈਂ ਉਨ੍ਹਾਂ ਫਿਰਕਿਆਂ ਬਾਰੇ ਵੀ ਚਾਹੁੰਦਾ ਹਾਂ, ਜੋ (ਘੋਰੀ ਵਾਮ ਮਾਰਗੀ ਆਦਿ) ਬਹੁਤੇ ਲੋਕਾਂ ਦੇ, ਘੱਟ ਮਾਫਕ ਆਉਂਦੇ ਹਨ। ਲੇਕਿਨ ਉਪਾਸ਼ਕ ਸਿਰਫ ਇਕੋ ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੀ ਹਾਂ, ਅਤੇ ਗੁਰੂ ਸਾਹਿਬਾਨ ਮੇਰੇ ਪੂਜਜ ਪੀਰ ਹਨ।

---

1. "ਨਵ-ਭਾਨ"-ਚੜਦਾ ਸੂਰਜ, ਦੁਨੀਆਂ ਨੂੰ ਰੁਸਨਾਉਣ ਵਾਲਾ। 2.'ਭਰਮ-ਕਿਵਾੜ'-ਗਿਆਨ ਦੇ ਬੰਦ ਦਰਵਾਜੇ ਖੋਹਲਣੇ।

## ਕੋਰੜਾਂ ਛੰਦ

ਰਾਜਾ ਸਾਹਿਬ ਨਾਭਕੰਵਲ ਮਜਾਰੇ ਦੇ।
ਮੰਨੇ ਪ੍ਰਮੰਨੇ ਵਿਚ ਦੇਸ਼ ਸਾਰੇ ਦੇ।
ਆਪਣੇ ਸਮੇਂ ਦੇ ਕਾਮਲ-ਫਕੀਰ ਨੇ।
(ਗੁਰੂ) ਨਾਨਕ ਗੋਬਿੰਦ ਸਿੰਘ ਮੇਰੇ ਪੀਰ ਨੇ।੧।

ਸਿੱਖ ਰਾਜਾ ਸਾਹਿਬ ਜੀ ਦੇ ਯੂ ਕੇ ਵਿਚ ਜੋ।
ਪ੍ਰਜਕੇ ਅਮੀਰ, ਵੱਡੇ ਵੱਡੇ ਰਿੱਚ ਜੋ।
ਉਨਾ ਵਿਚ ਮੇਰੇ ਵੀ ਬਗਲਗੀਰ ਨੇ।
ਨਾਨਕ ਗੋਬਿੰਦ ਸਿੰਘ ਮੇਰੇ ਪੀਰ ਨੇ।੨।

ਉਨਾਂ ਪਿਆਰੇ ਦੋਸਤਾਂ ਦੀ ਮੰਨੀ ਮੰਗ ਮੈਂ।
ਜੀਵਨੀ ਚੋਂ ਲਿਖ ਦਿੱਤਾ ਪ੍ਰਸੰਗ ਮੈਂ।
ਗਾਉਂਦੇ "ਨਾਭਕੰਵਲ" ਸਟੇਜੀ ਵੀਰ ਨੇ।
ਨਾਨਕ ਗੋਬਿੰਦ ਸਿੰਘ ਮੇਰੇ ਪੀਰ ਨੇ।੩।

ਦੁਨੀਆਂ ਦੇ ਵਿਚ ਧਰਮ ਅਨੇਕ ਜੋ।
ਆਪਣੀ ਜਗਾਹ ਤੇ ਉਤਮ ਹਰੇਕ ਜੋ।
ਪੜ੍ਹਨੇ ਪਸੰਦ ਮੈਨੂੰ ਬੇ-ਨਜ਼ੀਰ ਨੇ।
ਨਾਨਕ ਗੋਬਿੰਦ ਸਿੰਘ ਮੇਰੇ ਪੀਰ ਨੇ।੪।

ਮੰਨੇ ਮੱਤ ਵਿਚ ਜੋ ਹਿੰਦੋਸਤਾਨ ਦੇ।
ਯੂਰਪ, ਯੂਨਾਨ, ਏਸ਼ੀਆਂ, ਇਰਾਨ ਦੇ।
ਪੜ੍ਹਿਆਂ ਪਤਾ ਲੱਗੇ ਕਿਤਨੇ ਕਬੀਰ ਨੇ।
ਨਾਨਕ ਗੋਬਿੰਦ ਸਿੰਘ ਮੇਰੇ ਪੀਰ ਨੇ।੫।

ਭਾਗਵਤ ਗੀਤਾ ਤੇ ਪੜ੍ਹੇ ਪੁਰਾਨ ਮੈਂ।
ਪੜ੍ਹੇ ਰੀਝ ਨਾਲ ਬਾਇਬਲ ਕੁਰਾਨ ਮੈਂ।
ਗਿਆਨ ਹਿਤ ਵਾਚੇ ਕਈ ਵਿਸ਼ੇ ਗੰਭੀਰ ਨੇ।
ਨਾਨਕ ਗੋਬਿੰਦ ਸਿੰਘ ਮੇਰੇ ਪੀਰ ਨੇ।੬।

ਬੁੱਧ, ਮਹਾਂਵੀਰ ਦੇ ਪੜੇ ਵਿਚਾਰ ਮੈਂ।
ਈਸਾ ਜੀ, ਮੁਹੰਮਦ, ਪਿਖੇ ਉਦਾਰ ਮੈਂ।
ਸਹੀ ਕਈ ਅਸੂਲ ਜਾਣ ਲਏ ਜ਼ਮੀਰ ਨੇ।
ਨਾਨਕ ਗੋਬਿੰਦ ਸਿੰਘ ਮੇਰੇ ਪੀਰ ਨੇ।੭।

ਓਸ਼ੋ ਤੇ ਬਿਨੋਬਾਭਾਵੇ ਦਯਾਨੰਦ ਨੇ।
ਕੁਝ ਕੁ ਪਸੰਦ ਕੁਝ ਨਾ-ਪਸੰਦ ਨੇ।
ਕੁਝ ਕੱਚੀ-ਲੱਸੀ, ਕੁਝ ਨਿਰਾ ਨੀਰ ਨੇ।
ਨਾਨਕ ਗੋਬਿੰਦ ਸਿੰਘ ਮੇਰੇ ਪੀਰ ਨੇ।੮।

ਘੋਰੀ, ਕੋਕ, ਵਾਮਮਾਰਗ ਵੀ ਪੜ੍ਹੇ ਮੈਂ।
ਦੇਖੀ ਦੁਰਗੰਧ ਦੂਰੋਂ ਖੜ੍ਹੇ ਖੜ੍ਹੇ ਮੈਂ।
ਵਿਸ਼ੇ ਭਾਵੇਂ ਸਾਰੇ ਮੇਰੇ ਨਾ-ਪਜੀਰ ਨੇ।
ਨਾਨਕ ਗੋਬਿੰਦ ਸਿੰਘ ਮੇਰੇ ਪੀਰ ਨੇ।੯।

ਪੂਰਨ ਭਗਤ ਸ਼ੀਰੀ ਫਰਿਹਾਦ ਜੋ।
ਮਜਨੂ ਤੇ ਲੈਲਾ, ਸੋਹਣੀ, ਸੱਸੀ ਆਦਿ ਜੋ।
ਕਾਫੀ ਸਮਾਂ ਲੀਤਾ ਵਾਰੇਸ਼ਾਹ ਦੀ ਹੀਰ ਨੇ।
ਨਾਨਕ ਗੋਬਿੰਦ ਸਿੰਘ ਮੇਰੇ ਪੀਰ ਨੇ।੧੦।

ਮੇਰਾ ਪਿਆਰਾ ਇਸ਼ਟ ਗੁਰੂ ਗ੍ਰੰਥ ਹੈ।
ਕੋੜਮਾ-ਕਬੀਲਾ ਖਾਲਸਾਪੰਥ ਹੈ।
ਅੰਮ੍ਰਿਤਧਾਰੀ ਸਾਰੇ ਸਗੇ ਵੀਰ ਨੇ।
ਨਾਨਕ ਗੋਬਿੰਦ ਸਿੰਘ ਮੇਰੇ ਪੀਰ ਨੇ।੧੧।

ਆਦਿ ਤੋਂ ਮੈਂ ਸਿੱਖ ਹਾਂ ਗੁਰੂ ਕੇ ਘਰ ਦਾ।
ਹੋਰ ਨਾ ਕਿਸੇ ਨੂੰ ਪਰਣਾਮ ਕਰਦਾ।
"ਨਰਗਿਸ" ਗੁਰੂ ਦੇ ਮਨ ਤੇ ਸਰੀਰ ਨੇ।
ਨਾਨਕ ਗੋਬਿੰਦ ਸਿੰਘ ਮੇਰੇ ਪੀਰ ਨੇ।੧੨।

## ਦੋਹਰਾ

ਉਦਰ ਭਰਣ ਤਤ-ਪਰ ਭਏ, ਭੇਖੀ ਸੰਤ ਅਨੰਤ
ਜਗਤ ਜਲਧ ਕੇ ਤਰਣ ਮੈਂ, ਵਿਰਲਾ ਕੋਇਕ ਸੰਤ

(ਸਾਰਕੁਤਾਵਲੀ)

## ਦੋਹਰਾ

ਸੰਗ ਦੋਖ ਕਰ ਸੰਤ ਜਨ, ਕਭੀ ਨ ਵਿਕ੍ਰਿਜ ਧਾਰ
ਚੰਦਨ ਨਾਗਨ ਕਰ ਢਪਿਓ, ਤੱਦਪ ਧਰੇ ਨ ਮਾਰ

(ਸਾਰਕੁਤਾਵਲੀ)

ਬੈਰਾੜੀ ਮ: ੫ ਘਰ ੧ ॥

ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥
ਕੋਟਿ ਜਨਮ ਕੇ ਦੂਖ ਗਵਾਇਓ ॥ ਰਹਾਉ ॥
ਜੋ ਚਾਹਤ ਸੋਈ ਮਨਿ ਪਾਇਓ ॥
ਕਰਿ ਕਿਰਪਾ ਹਰਿਨਾਮੁ ਦਿਖਾਇਓ ॥ ੧ ॥
ਸਰਬ ਸੂਖ ਹਰਿਨਾਮਿ ਵਡਾਈ ॥
ਗੁਰਪ੍ਰਸਾਦਿ ਨਾਨਕ ਮਤਿ ਪਾਈ ॥੨ ॥੧ ॥੭ ॥

## ਇਬਾਰਤ

ਨਾਭਕੰਵਲ ਰਾਜਾ ਸਾਹਿਬ ਜੀ ਦਾ ਇਹ ਪ੍ਰਸੰਗ, ਮੈਂ ਉਨ੍ਹਾਂ ਦੇ ਸੇਵਕਾਂ, ਅਤੇ ਮੇਰੇ ਦੋਸਤਾਂ ਦੇ ਕਹਿਣ ਤੇ ਲਿਖਿਆ ਹੈ, ਜੋ ਉਨ੍ਹਾਂ ਨੇ ਧਾਰਮਿਕ ਸਟੇਜਾਂ ਤੇ ਗਾਉਣ ਵਾਸਤੇ ਲਿਖਵਾਇਆ ਹੈ। ਸ੍ਰ. ਗੁਰਬਖ਼ਸ਼ ਸਿੰਘ, 'ਰਹਿਪਾ' ਦੀ ਪੁਸਤਕ "ਨੂਰੀ ਕਿਰਨਾਂ" ਜੋ ਉਨ੍ਹਾਂ ਨੇ ਰਾਜਾ ਸਾਹਿਬ ਜੀ ਦੇ ਜੀਵਨ ਵਿਚੋਂ ਸਾਖੀਆਂ ਲਿਖੀਆਂ ਹਨ, ਉਨ੍ਹਾਂ ਵਿਚੋਂ ਇਕ ਸਾਖੀ ਦੇ ਅਧਾਰ ਤੇ, ਅਤੇ ਉਨ੍ਹਾਂ (ਸ੍ਰ: ਗੁਰਬਖ਼ਸ਼ ਸਿੰਘ) ਦੀ ਹੀ ਸ਼ੈਲੀ ਵਿਚ ਲਿਖਿਆ ਹੈ।

ਰਾਜਾ ਸਾਹਿਬ ਜੀ ਦੀ ਆਪਣੀ ਰਚਨਾਂ "ਭਗਵਾਨ ਬਿਲਾਸ" ਕਾਵਿ-ਵਿਚ ਲਿਖੀ ਹੋਈ, ਜੋ ਬਹੁਤ ਹੀ ਸਿੱਖਿਆ ਦਾਇਕ ਤੇ ਅਲੰਕਾਰਾਂ ਨਾਲ ਸ਼ਿੰਗਾਰੀ ਬਹੁਤ ਕਮਾਲ ਦੇ ਕਟਾਖਸ਼ਾਂ ਨਾਲ ਸੁਸੱਜਤ ਹੈ, ਪੜਨ ਨੂੰ ਮਿਲੀ, ਉਸ ਵਿਚੋਂ, ਮਹਾਂਪੁਰਖਾਂ ਦੇ ਪ੍ਰਚੰਡ ਗਿਆਨ ਦੀ ਝਲਕ ਦੇਖਣ ਨੂੰ ਮਿਲੀ। ਉਸ ਵਿਚੋਂ, ਵੰਨਗੀ ਮਾਤਰ ਇਕ ਕਬਿੱਤ ਪੇਸ਼ ਹੈ, ਦੇਖੀਏ।

## ਕਬਿੱਤ

ਆਰਫੋਂ ਕੀ ਸੰਗਤ ਮੇਂ ਅਜਬ ਹੀ ਰੰਗਤ ਹੈ
ਪੇਖ ਕੇ ਪਛਾਨੀ ਹਟੇ ਕੋਟਕ ਬੀਮਾਰੀ ਹੈ
ਨੂਰ ਕਾ ਬੈਹਿਰ ਅੱਠੇ ਪੈਹਿਰ ਹੀ ਵੱਗਦਾ ਹੈ
ਗੈਹਿਰ ਨ ਜਾਮੇਂ ਤਾਮੇਂ ਲੈਹਿਰ ਨਿਆਰੀ ਹੈ।
ਪੀਏ ਜੋ ਪਿਆਲਾ ਸ਼ੌਕ ਵਾਲਾ ਉਜਿਆਲਾ ਹੋਏ
ਰਹੇ ਮਤਵਾਲਾ ਨਹੀਂ ਉਤਰੇ ਖੁਮਾਰੀ ਹੈ
ਹੋਏ ਜੇ ਨਸੀਬ ਪਾਏ ਕਤਰਾ ਹਬੀਬ
ਦਾਸ ਭਗਵਾਨ ਮਿਲੇ ਰੁਤਬਾ ਇਹ ਭਾਰੀ ਹੈ।

## ਸਵੱਈਆਂ

ਸਭ ਹੈ ਭੀ ਹੋਸੀ ਸੰਤਨ ਕੇ
ਜਬ ਪਾਏ ਬ੍ਰਹਮ ਗਿਆਨ ਬਹੇ
ਚਾਹੇ ਕੇਸ ਸਵਾਰ ਬਲੇ ਦਸਤਾਰ
ਉਤਾਰ ਚਾਹੇ ਬੀਆਬਾਨ ਰਹੇ
ਚਾਹੇ ਚਾੜ੍ਹਤ ਰੰਗ ਉਮੰਗ ਕਰੇ
ਚਾਹੇ ਬਸਤਰ ਰੰਗ ਗਿਆਨ ਗਹੇ
ਚਾਹੇ ਮੋਨ ਕੋ ਧਾਰ ਗੁਜਾਰ ਕਰੇ
ਦਮ 'ਰਾਜਾ ਸਾਹਿਬ' ਵਖਿਆਨ ਕਹੇ

(ਪ੍ਰਸੰਗ ਲਿਖਿਆ 15 ਜੁਲਾਈ 2005, ਨੂੰ)

## ਸੰਖੇਪ ਜੀਵਨ ਝਲਕ ਰਾਜਾ ਸਾਹਿਬ
## (ਕਲੀ)

ਰਾਜਾ ਸਾਹਿਬ ਸ੍ਰੀ ਯੁਤ ਨਾਭਕੰਵਲ ਯੁਗਪੁਰਸ਼ਾਂ ਨੇ
ਲਾਏ ਭਾਗ ਧਰਤ ਨੂੰ ਦੁਆਬੇ ਦੇਸ਼ ਮਝਾਰੇ
ਨੂਰ ਇਲਾਹੀ ਪੁੱਤ ਘਰ ਜਨਮਿਆਂ ਧਰਮੀ ਮਾਪਿਆਂ ਦੇ
ਮਾਤਾ ਪਿਤਾ ਖੋਹਲਤੇ ਅਨਟੁੱਟ ਦਾਨ ਭੰਡਾਰੇ

ਭਗਵਨ ਰੂਪ ਦੇਖ, 'ਭਗਵਾਨ ਦਾਸ' ਨਾਂ ਰੱਖਿਆ ਸੀ
ਮਸਤਕ ਨੂਰੀ ਸੂਰਜ ਵਾਂਗੂੰ ਦਮਕਾਂ ਮਾਰੇ
ਛੋਟੀ ਉਮਰੇ ਹੀ ਰੰਗ ਚੜ੍ਹਿਆ ਰੱਬ ਦੀ ਭਗਤੀ ਦਾ
ਧ੍ਰੂ ਪ੍ਰਹਲਾਦ ਵਾਂਗ, ਵਿਚ ਬਚਪਨ ਭਗਤਿ ਸਿਧਾਰੇ
ਜਪਦੇ ਨਾਮ ਹਰੀ ਚਾ ਸੇਵਾ ਕਰਦੇ ਸੰਤਾਂ ਦੀ
ਮਿੱਠੇ ਬੋਲ ਬੋਲਦੇ ਸਭ ਨੂੰ ਲੱਗਣ ਪਿਆਰੇ
ਭਾਏ ਪਰਮਪੁਰਖ ਨੂੰ, ਭਗਤੀ ਦਰ ਪਰਵਾਨ ਹੋਈ
ਲੱਗ ਪਏ ਬਚਨ ਫੁਰਨ, ਜੋ ਮੁੱਖ ਤੋਂ ਦੇਣ ਉਚਾਰੇ
ਸੇਵਾ ਕਰਦਿਆਂ ਹੋਈ ਆਯੂ ਬਾਰਾਂ ਵਰ੍ਹਿਆਂ ਦੀ
ਝਿੰਗੜਾਂ ਨਗਰੀ ਅੰਦਰ ਕੀਤੇ ਆਣ ਉਤਾਰੇ
ਸੰਤ ਜਵਾਹਰ ਸਿੰਘ ਜੀ ਬਾਬੇ ਝਿੰਗੜੀ ਰਹਿੰਦੇ ਸੀ
ਇਨ੍ਹਾਂ ਸਤਿਪੁਰਸ਼ਾਂ ਦੇ ਪਰਸ ਚਰਨ-ਕੰਵਲਾਰੇ
ਪਹਿਲੀ ਨਜ਼ਰੇ ਜੋਹਰੀ-ਸੰਤਾਂ ਹੀਰਾ ਪਰਖਲਿਆ
ਇਹ ਕੋਈ ਕਲਾਵਾਨ ਅਵਤਾਰ ਪੁਰਖ ਜੱਗ ਤਾਰੇ
ਆਖਿਆ ਨਾਭਕੰਵਲ ਨੂੰ ਕੋਲ ਬੁਲਾਕੇ ਸੰਤਾਂ ਨੇ
ਭੇਡਾਂ ਵਿਚ ਸ਼ੇਰ ਨਾ ਜਾਣ ਕਦੇ ਸਤਿਕਾਰੇ
ਛਡਕੇ ਝਿੰਗੜਾਂ ਨਗਰੀ ਭਾਗ ਜਗਾਏ ਰਹਿਪੇ ਦੇ
ਇਸ ਤੋਂ ਬਾਅਦ ਬਿਰਾਜੇ ਸਾਰੀ ਉਮਰ ਮਜਾਰੇ
ਰਾਜਾ ਸਾਹਿਬ ਨਾਲ, ਨਾਂ ਜੁੜਿਆ ਨਗਰ ਮਜਾਰੇ ਦਾ
'ਰਾਜਾ ਸਾਹਿਬ ਮਜ਼ਾਰਾਂ' ਦੁਨੀਆਂ ਨਾਮ ਪੁਕਾਰੇ
ਇਥੇ ਰਹਿਕੇ ਹੀ ਵਰਤਾਈਆਂ ਦਾਤਾਂ ਦੁਨੀਆਂ ਨੂੰ
ਪਾਉਣ ਮੁਰਾਦਾਂ ਮੰਗੀਆਂ ਜੋ ਚੱਲ ਆਉਣ ਦੁਆਰੇ
ਅੱਜ ਵੀ ਨਾਭਕੰਵਲ ਦੇ ਦੁਆਰੇ ਜਿਹੜੇ ਆਉਂਦੇ ਨੇ
ਭਰਕੇ ਮੁੜਨ ਝੋਲੀਆਂ ਪਾਉਣ ਪਦਾਰਥ ਚਾਰੇ
ਰਾਜਾ ਸਾਹਿਬ ਮਜ਼ਾਰੇ ਮੱਸਿਆ ਭਰਦੀ ਭਾਦੋਂ ਦੀ
ਲੋਕ ਮਨਾਉਂਦੇ ਬਰਸੀ ਦੇਖਣ ਜੋਗ ਨਜ਼ਾਰੇ
"ਨਰਗਿਸ" ਨਾਭਕੰਵਲ ਜੀ ਤਾਰਨ ਆਏ ਦੁਨੀਆਂ ਨੂੰ
ਬੇੜੇ ਪਾਰ ਕਰਨ ਜੋ ਸਿਦਕ ਭਰੋਸਾ ਧਾਰੇ

# ਮੁਖੀਏ ਟਕਸਾਲ ਦੇ

## ਝੋਕ ਛੰਦ

ਪਹਿਲੇ ਚਹੁੰ ਗੁਰਾਂ ਅਕਾਲੀ ਬਾਣੀ ਆਲਾਈ ਜੋ
ਪੰਚਮ ਗੁਰ ਬੀੜ ਬਣਾਕੇ ਸੰਚਿਤ ਕਰਵਾਈ ਜੋ
ਪੜ੍ਹਨੀ ਸ਼ੁੱਧ ਕਲਗੀਧਰ ਨੇ ਸਿੱਖਾਂ ਸਿਖਲਾਈ ਜੋ
ਸੰਗਤਾਂ ਨੂੰ ਬਾਬਾ ਦੀਪ ਸਿੰਘ, ਅਰਥ ਸਿਖਾਲ ਦੇ
ਆਏ ਦਰਗਾਹੋਂ ਭੇਜੇ, ਮੁਖੀਏ ਟਕਸਾਲ ਦੇ
ਆਏ ਦਰਗਾਹੋਂ ਭੇਜੇ

ਸੁੰਦਰ ਸਿੰਘ ਮੁਖੀ ਗਿਆਰਵੇਂ, ਗੁਰਮਤਿ ਦੇ ਵੰਡਣ ਨੂੰ
ਤੋਰਿਆ ਸੀ ਜਥਾ ਕਥਾ ਕਰ ਭਰਮਾ ਦੇ ਖੰਡਣ ਨੂੰ
ਦੁਨੀਆਂ ਵਿਚ ਫੈਲ ਰਹੀ ਜੋ, ਦੁਰਮਤਿ ਦੇ ਦੰਡਣ ਨੂੰ
ਦੈਵੀ ਸੁਖ-ਸੰਪਤਿ ਜੱਗ ਦੀ, ਜਾਂਦੀ ਸੰਭਾਲ ਦੇ
ਆਏ ਦਰਗਾਹੋਂ ਭੇਜੇ, ਮੁਖੀਏ ਟਕਸਾਲ ਦੇ
ਆਏ ਦਰਗਾਹੋਂ ਭੇਜੇ

ਬਾਬਾ ਕਰਤਾਰ ਸਿੰਘ ਜੀ ਨਿਰਮਲ ਬੁੱਧ ਗਿਆਨੀ ਜੋ
ਬਾਬਾ ਗੁਰਬਚਨ ਸਿੰਘ ਨੇ ਥਾਪੇ ਨਿਜ ਥਾਨੀ ਜੋ
ਸੋਹਣੀ ਸਖਸ਼ੀਅਤ ਪਿਆਰੀ ਜੱਗੋਂ ਲਾਸਾਨੀ ਜੋ
ਜਾਣੂ ਵਿਦਵਾਨ ਧੁਰੰਧਰ, ਗੁਰਮਤਿ ਦੀ ਚਾਲ ਦੇ
ਆਏ ਦਰਗਾਹੋਂ ਭੇਜੇ, ਮੁਖੀਏ ਟਕਸਾਲ ਦੇ
ਆਏ ਦਰਗਾਹੋਂ ਭੇਜੇ

ਤੁਰਪਏ ਲੈ ਜਥਾ ਹਰਿ ਕਥਾ ਘਰ ਘਰ ਵਰਤਾਉਣ ਲਈ
ਭਟਕੇ ਤੇ ਭੁਲਿਆਂ ਲੋਕਾਂ, ਰਸਤਾ ਦਿਖਲਾਉਣ ਲਈ
ਕਲਜੁਗ ਦੇ ਪਾਪੀ ਪੁਰਸ਼ਾਂ, ਰੱਬ ਦੇ ਲੜ ਲਾਉਣ ਲਈ
ਦੀਪਕ ਲੈ ਗਿਆਨ, ਹਨੇਰੇ ਹਿਰਦਿਆਂ ਵਿਚ ਬਾਲਦੇ

ਆਏ ਦਰਗਾਹੋਂ ਭੇਜੇ, ਮੁਖੀਏ ਟਕਸਾਲ ਦੇ
ਆਏ ਦਰਗਾਹੋਂ ਭੇਜੇ

ਵੱਜਦ ਵਿਚ ਆਕੇ ਬਾਬੇ, ਬਾਣੀ ਜਦ ਪੜ੍ਹਦੇ ਸੀ
ਅੰਮ੍ਰਿਤ ਦੇ ਸੋਮੇ ਵਗਦੇ, ਮੁੱਖ ਚੋਂ ਫੁੱਲ ਝੜਦੇ ਸੀ
ਸੁਣ ਸੁਣ ਸਭ ਸਿੱਖ ਸੰਗਤਾਂ ਨੂੰ, ਨਾਮ-ਰੰਗ ਚੜ੍ਹਦੇ ਸੀ
ਮਸਤਕ ਤੇ ਨੂਰ ਡਲਕ ਦਾ ਸਤਿਗੁਰ ਦੇ ਲਾਲ ਦੇ
ਆਏ ਦਰਗਾਹੋਂ ਭੇਜੇ, ਮੁਖੀਏ ਟਕਸਾਲ ਦੇ
ਆਏ ਦਰਗਾਹੋਂ ਭੇਜੇ

ਕੀਤੇ ਸੀ ਕੰਮ ਵਧੇਰੇ, ਥੋੜਾ ਚਿਰ ਰਹਿਕੇ ਤੇ
ਪੂਰਾ ਸਨ ਬਚਨ ਨਿਭਾਉਂਦੇ, ਮੁਖੜੇ ਤੋਂ ਕਹਿਕੇ ਤੇ
ਕੌਮ ਲਈ ਦੁਖੜੇ ਝੇਲੇ, ਸੀਨੇ ਸੱਲ ਸਹਿਕੇ ਤੇ
ਲਾਇਆ ਅਮੁਲੀਕ ਲਾਡਲਾ, ਲੇਖੇ ਅਕਾਲ ਦੇ
ਆਏ ਦਰਗਾਹੋਂ ਭੇਜੇ, ਮੁਖੀਏ ਟਕਸਾਲ ਦੇ
ਆਏ ਦਰਗਾਹੋਂ ਭੇਜੇ

ਭਾਈ ਅਮਰੀਕ ਸਿੰਘ ਸੀ ਸੂਰਤ ਲਾਸਾਨੀ ਜੋ
ਬਾਬਾ ਜਰਨੈਲ ਸਿੰਘ ਦੇ, ਜਿਗਰੀ ਦਿਲਜਾਨੀ ਜੋ
ਹੋ ਗਿਆ ਹੈ ਅਮਰ, ਕੌਮ ਲਈ ਕਰਕੇ ਕੁਰਬਾਨੀ ਜੋ
ਸੂਰਜ ਮੰਦ ਪੈਂਦਾ ਸਾਹਵੇਂ, ਸੋਹਣੇ ਜਲਾਲ ਦੇ
ਆਏ ਦਰਗਾਹੋਂ ਭੇਜੇ, ਮੁਖੀਏ ਟਕਸਾਲ ਦੇ
ਆਏ ਦਰਗਾਹੋਂ ਭੇਜੇ

ਸੰਤਾਂ ਦਾ, ਸਿੱਖ ਸਰਦਾਰੋ! ਹਿਰਦਿਓਂ ਸਤਿਕਾਰ ਕਰੋ
ਕਲਪੇ ਜੋ ਕੌਮ ਵਾਸਤੇ, ਸੁਪਨੇ ਸਾਕਾਰ ਕਰੋ
ਸਤਿਗੁਰ ਦੇ ਬੀਰ-ਪੰਥ ਦੀ, ਜੱਗ ਤੇ ਜੈਕਾਰ ਕਰੋ
"ਨਰਗਿਸ" ਸਿੱਖ ਬਣੋ ਆਦਰਸ਼ਕ, ਸੰਤਾਂ ਦੇ ਖਿਆਲ ਦੇ
ਆਏ ਦਰਗਾਹੋਂ ਭੇਜੇ, ਮੁਖੀਏ ਟਕਸਾਲ ਦੇ
ਆਏ ਦਰਗਾਹੋਂ ਭੇਜੇ

# (ਸ੍ਰ. ਝੰਡਾ ਸਿੰਘ ਦੇ ਲਾਲ ਦੁਲਾਰੇ)

## ਪਉੜੀ

ਝੰਡਾ ਸਿੰਘ ਸਰਦਾਰ, ਸਿੱਖ ਸਦਗੁਣਿ ਸਚਿਆਰਾ
ਪੁੱਤਰ ਦਿੱਤਾ ਰੱਬ ਨੇ ਅਰਸ਼ਾਂ ਦਾ ਤਾਰਾ
ਧਰਿਆ ਨਾਉਂ ਕਰਤਾਰ ਸਿੰਘ, ਸਦਗੁਣੀ ਭੰਡਾਰਾ
ਜੌਹਰੀ ਨਜ਼ਰੀ ਪੈ ਗਿਆ ਮਾਣਕ ਮੁੱਲ ਭਾਰਾ
ਭਿੰਡਰਾਂ ਦੀ ਟਕਸਾਲ ਨਾਲ ਮਿਲ ਮਨ ਉਜਿਆਰਾ
ਬਣਕੇ ਸੂਰਜ ਚਮਕਿਆ ਕਰ ਦੂਰ ਅੰਧਾਰਾ
ਥੋੜਾ ਚਿਰ ਹੀ ਮਾਣਿਆਂ ਜੱਗ ਨੇ ਲਿਸ਼ਕਾਰਾ
ਜਲਦੀ ਹੀ ਆਕਾਲ ਨੂੰ ਹੋ ਗਿਆ ਪਿਆਰਾ
ਚਮਕ ਰਿਹਾ ਸੰਸਾਰ ਤੇ ਰੌਸ਼ਨ ਮੀਨਾਰਾ
"ਨਰਗਿਸ" ਸੋਭਾ ਸੰਤ ਦੀ ਕਰਦਾ ਜੱਗ ਸਾਰਾ

ਸਲੋਕ ਮਹਲਾ ੨ ॥

ਜਿਨ ਵਡਿਆਈ ਤੇਰੇ ਨਾਮ ਕੀ, ਤੇ ਰਤੇ ਮਨ ਮਾਹਿ ॥
ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥

ਹਮ ਬਦਿਲ ਯਾਦੇ ਖ਼ੁਦਾ ਹਮ ਬਰ ਜ਼ਬਾਂ ॥
ਈਂ ਜ਼ੁਬਾਨਸ਼ ਦਿਲ ਸ਼ੁਦਹ ਦਿਲ ਸ਼ੁਦ ਜ਼ਬਾਂ ॥ ੩੪੧ ॥

(ਜ਼ਿੰਦਗੀਨਾਮਾ ਭਾਈ ਨੰਦ ਲਾਲ ਜੀ)



# ਬਾਬਾ ਤੀਰ ਵਾਲਾ

## (ਸੰਤ ਜਰਨੈਲ ਸਿੰਘ ਜੀ ਭਿੰਡਰਾ ਵਾਲੇ)

ਆਜਾ ਬਾਬਾ ਤੀਰ ਵਾਲਿਆ, ਅਖਾਂ ਤੇਰੇ ਤੇ ਪੰਥ ਤੇ ਲਾਈਆਂ
ਸੰਗਤਾਂ ਉਡੀਕਦੀਆਂ, ਹੋਰ ਝੱਲੀਆਂ ਨਾ ਜਾਣ ਜੁਦਾਈਆਂ
ਆਜਾ ਬਾਬਾ ਤੀਰ ਵਾਲਿਆ

ਛੁਪ ਗਏ ਪੰਥ ਵਿਚ ਸੀ ਭੇਖੀ ਦੰਭੀ ਖੁਦ ਗਰਜ਼ ਲੁਟੇਰੇ
ਤੇਰੀਆਂ ਨਿਗਾਹਾਂ ਤਿਖੀਆਂ ਲੁਕੇ ਚੋਰਾਂ ਦੇ ਪਛਾਵੇ ਚਿਹਰੇ
ਸਿਖੀ ਦਾ ਮਹੱਲ ਲੁਟਣੋ ਰਾਖਾ ਬਣ ਕਰੀਆਂ ਤਕੜਾਈਆਂ
ਆਜਾ ਬਾਬਾ ਤੀਰ ਵਾਲਿਆ

ਪੰਥ ਦੇ ਜਵਾਨ ਗਭਰੂ ਸਿਖੀ ਛੱਡ ਜੋ ਉਲਟ ਰਾਹ ਜਾਂਦੇ
ਆਪ ਜੀ ਨੇ ਦੇਕੇ ਸਿਖਿਆ ਸਿਖੀ ਰਾਹਾਂ ਉਤੇ ਮੋੜਕੇ ਲਿਆਂਦੇ
ਸਿਦਕੀ ਰੰਗੀਨ ਸੱਧਰਾਂ ਸੀਨੇ ਸੁੱਤੀਆਂ ਸੀ ਟੁੰਬ ਕੇ ਜਗਾਈਆਂ
(ਤੂੰ) ਆਜਾ ਬਾਬਾ ਤੀਰ ਵਾਲਿਆ

ਮਾਣ ਵੱਧ ਗਿਣਤੀ ਦੇ, ਭੇਡਾਂ ਇਜੜ ਗਿਦੜ ਨਸ਼ਿਆਏ
ਸ਼ੋਰ ਪਾ ਕੇ ਸ਼ੇਰਾਂ ਦੇ ਬੱਚੇ ਸੁੱਤੇ ਘੁਰਨਿਆਂ ਚ ਨੀਦਰੋਂ ਜਗਾਏ
ਸਹਿਮੇ ਮਰਦੂਦ ਦੇਖਕੇ ਜਦੋਂ ਸ਼ੇਰਾਂ ਨੇ ਲਈਆਂ ਅੰਗੜਾਈਆਂ
(ਤੂੰ) ਆਜਾ ਬਾਬਾ ਤੀਰ ਵਾਲਿਆ

ਅਣਖਾਂ ਦੇ ਨਾਲ ਜੀਣਦਾ, ਸਿੱਖ-ਬਚਿਆਂ ਨੂੰ ਸਬਕ ਸਿਖਾਇਆ
ਮੁਠੀਭਰ ਮਰਜੀੜਿਆਂ, ਕਿਵੇਂ ਕੀਤਾ ਵੈਰੀ ਫ਼ੌਜ ਦਾ ਸਫਾਇਆ
ਸਿਖੀ ਦਿਆਂ ਆਸ਼ਕਾਂ ਨੇ, ਨਾਲ ਮਾਣ ਦੇ ਸ਼ਹੀਦਿਆਂ ਪਾਈਆਂ
ਆਜਾ ਬਾਬਾ ਤੀਰ ਵਾਲਿਆ

ਗ੍ਰੰਥ ਦੇ ਵਿਰੋਧੀ ਸੋਧ ਕੇ, ਹੁੰਦੀ ਬਾਣੀ ਦੀ ਬਿਅਦਬੀ ਰੋਕੀ
ਤਦੇ ਤੇਰੀ ਤੀਰ ਵਾਲਿਆਂ, ਜੈ ਜੈਕਾਰ ਕਰੇ ਸਭ ਲੋਕੀ
ਬਾਬਾ ਤੇਰੀ ਉਪਮਾ ਦੀਆਂ, ਸਾਰੇ ਜੱਗ ਵੱਜੀਆਂ ਸ਼ਹਿਨਾਈਆਂ
ਆਜਾ ਬਾਬਾ ਤੀਰ ਵਾਲਿਆ

ਕੀਤਾ ਤੈਂ ਸੁਮੇਲ ਪੰਥ ਦਾ, ਅਹੁਦੇ ਦਾਰੀ ਤੋਂ ਅਲਹਿਦਾ ਰਹਿ ਕੇ
ਜੂਝਿਆ ਕੁਫਰ ਨਾਲ ਤੂੰ, ਇਕ ਨਾਮ ਦਾ ਸਹਾਰਾ ਲੈ ਕੇ
"ਨਰਗਿਸ" ਉਤਾਰੇ ਆਰਤੀ, ਕਾਹਲਾ ਜੱਗ ਪਿਆ ਦੇਣ ਲਈ ਵਧਾਈਆਂ
(ਤੂੰ) ਆਜਾ ਬਾਬਾ ਤੀਰ ਵਾਲਿਆ

ਆਜਾ ਬਾਬਾ ਤੀਰ ਵਾਲਿਆਂ, ਅੱਖਾਂ ਤੇਰੇ ਤੇ ਪੰਥ ਨੇ ਲਾਈਆਂ
ਸੰਗਤਾਂ ਉਡੀਕਦੀਆਂ, ਹੋਰ ਝੱਲੀਆਂ ਨਾ ਜਾਣ ਜੁਦਾਈਆਂ
ਆਜਾ ਬਾਬਾ ਤੀਰ ਵਾਲਿਆ

9-5-85



# ਮੇਰੀਆਂ ਨਜ਼ਰਾਂ ਵਿਚ

## (ਸੰਤ ਲੌਂਗੋਵਾਲ, ਤੇ ਭਿੰਡਰਾਂ ਵਾਲੇ)

### ਦਵਈਆ ਛੰਦ

ਸੀਰਤ ਸੂਰਤਵਾਨ, ਜੁਆਨ ਸਿੱਖ ਸੋਨ-ਸਰੀਰੇ
ਕਲਗੀਧਰ ਨੇ ਪੰਥ, ਨੂੰ ਦੋ ਬਖ਼ਸ਼ੇ ਹੀਰੇ

ਪੂਜਨੀਕ ਧਰਮਾਤਮਾ, ਦੋ ਸੰਤ ਪਿਆਰੇ
ਸਿੱਖੀ ਦੇ ਅਸਮਾਨ ਤੇ, ਦੱਖ ਦੇਂਦੇ ਤਾਰੇ
ਸਾਹਿਬ ਕੌਰ ਦੇ ਲਾਡਲੇ, ਦੋਨੋਂ ਹਮਸ਼ੀਰੇ
ਕਲਗੀਧਰ ਨੇ ਪੰਥ ਨੂੰ, ਦੋ ਬਖ਼ਸ਼ੇ ਹੀਰੇ

ਇਕ ਦੇ ਨੈਣੀ ਨਿਮਰਤਾ, ਹਿਰਦੇ ਵਿਚ ਭਗਤੀ
ਦੂਜੇ ਨੈਣੀ ਬੀਰਤਾ, ਸਾਮਰਤੱਖ ਸ਼ਕਤੀ
ਦੋਨੋਂ ਸਾਗਰ ਵਾਗਰਾਂ, ਸਨ ਗਹਿਰ ਗੰਭੀਰੇ
ਕਲਗੀਧਰ ਨੇ ਪੰਥ ਨੂੰ, ਦੋ ਬਖ਼ਸ਼ੇ ਹੀਰੇ

ਇਕ ਰੂਹ ਮਾਨੋਂ ਚਾਂਦਨੀ, ਜੋ ਠੰਢ ਪੁਚਾਵੇ
ਦੂਜੀ ਸੂਰਤ ਆਫਤਾਬ, ਜੁੱਸੇ ਗਰਮਾਵੇ
ਐਪਰ ਦੋਹਾਂ ਸਾਹਮਣੇ, ਨ੍ਹੇਰਾ ਨਾ ਵੀਹਰੇ
ਕਲਗੀਧਰ ਨੇ ਪੰਥ ਨੂੰ, ਦੋ ਬਖ਼ਸ਼ੇ ਹੀਰੇ

ਨੌਵੇਂ ਗੁਰ ਦੀ ਕਿਰਣ ਇਕ, ਮਿੱਠੀ ਤੇ ਠੰਢੀ
ਦੂਜਾ ਗੁਰ ਦਸਮੇਸ਼ ਦੀ, ਚਮਕੀਲੀ ਚੰਡੀ
ਜੋ ਜਾਬਰ ਦੇ ਜ਼ੁਲਮ ਨੂੰ, ਵਿਚਕਾਰੋਂ ਚੀਰੇ
ਕਲਗੀਧਰ ਨੇ ਪੰਥ ਨੂੰ, ਦੋ ਬਖ਼ਸ਼ੇ ਹੀਰੇ

ਮਨੀ ਸਿੰਘ ਦੀ ਆਤਮਾ, ਇਕ ਵਿਚ ਸਮਾਈ
ਸੁੰਦਰ ਸਿੰਘ ਦੀ ਰੂਹ ਦਿਸੇ, ਦੂਜੇ ਵਿਚ ਆਈ
ਰਾਖੇ ਦੋਨੋਂ ਅਮਨ ਦੇ, ਸੀ ਗੁਣੀਗਹੀਰੇ
ਕਲਗੀਧਰ ਨੇ ਪੰਥ ਨੂੰ, ਦੋ ਬਖ਼ਸ਼ੇ ਹੀਰੇ

•

ਇਕ ਦੀ ਫਿਤਰਤ "ਬੀਰ ਸਿਘ ਜੀ" ਬਾਬੇ ਵਾਲੀ
ਦੂਜਾ ਫੂਲਾ ਸਿੰਘ ਸੀ ਜਿਓਂ ਬੀਰ ਅਕਾਲੀ
ਵਫਾਦਾਰ ਸਿੱਖ-ਕੌਮ ਦੇ, ਸਨ ਦੋਨੋਂ ਵੀਰੇ
ਕਲਗੀਧਰ ਨੇ ਪੰਥ ਨੂੰ, ਦੋ ਬਖ਼ਸ਼ੇ ਹੀਰੇ

ਗੁਰਮੁਖ ਲੋਗੋਵਾਲੀਏ, ਅਮਨਾਂ ਦੇ ਆਲੇ
ਧਰਮੀ ਸੱਚੇ ਸੂਰਮੇਂ, ਸਨ ਭਿੰਡਰਾਂ ਵਾਲੇ
ਮੰਜ਼ਲ ਦੇ ਵੱਲ ਵੱਧ ਰਹੇ ਸਨ ਧੀਰੇ ਧੀਰੇ
ਕਲਗੀਧਰ ਨੇ ਪੰਥ ਨੂੰ, ਦੋ ਬਖ਼ਸ਼ੇ ਹੀਰੇ

ਸ਼ਿਆਸਤ ਬੁਰੀ ਬਲੈਕਹੋਲ[1] ਦੋਏ ਭਾਨ[2] ਖਪਾਤੇ
ਸਿੱਖ ਪੰਥ ਦੇ ਦੁਸ਼ਮਣਾ, ਮਿਥ ਕੇ ਮਰਵਾਤੇ
"ਨਰਗਿਸ" ਬੇੜਾ ਪੰਥ ਦਾ, ਸਿੰਧ-ਧਾਰ ਭੰਭੀਰੇ[3]
ਕਲਗੀਧਰ ਨੇ ਪੰਥ ਨੂੰ, ਦੋ ਬਖ਼ਸ਼ੇ ਹੀਰੇ

ਮਾਨਵਤਾ ਤੋਂ ਬਿਪ੍ਰੀਤ ਲੋਕ

(ਖੂਕ ਮਲਹਾਰੀ)

---

1. ਬਲੈਕ ਹੋਲ—(ਕਾਲੀ ਹਨੇਰੀ ਖੁੱਡ) ਵਿਗਿਆਨ ਖੋਜ ਦੇ ਮੁਤਾਬਿਕ, ਪੁਲਾੜ ਵਿਚ ਅਪਾਰ ਹਨੇਰੀ ਖੁੱਡ, ਜਿਸ ਵਿਚ ਪੈ ਕੇ ਅਨੰਤ ਸੂਰਜ ਖਪ ਗਏ ਹਨ। 2. ਭਾਨ—ਸੂਰਜ। 3. ਸਿੰਧ ਧਾਰ ਭੰਭੀਰੇ— ਸਮੁੰਦਰ ਦੀ ਮੰਝਧਾਰ ਜਿਸ ਵਿਚ ਪੈ ਕੇ ਬਹਿਰੀ- ਬੇੜੇ (ਜਹਾਜ਼) ਡੁੱਬੇ ਜਾਂਦੇ ਹਨ।

## ਬੈਂਤ

ਵਾਮਮਾਰਗੀ, ਘੋਰੀ, ਤੇ ਮੈਲਹਾਰੀ
ਬਿੱਜੂ ਸੇਵੜਾ ਸੂਰ ਸਾਮਾਨ ਹੁੰਦੇ
ਰਾਖ ਲੱਥ-ਪੱਥ, ਖੋਤੇ ਅਰ ਫੀਲ ਜੈਸੇ
ਭੂਤ ਜਾਪਦੇ, ਭਾਵੇਂ ਇਨਸਾਨ ਹੁੰਦੇ
ਨੰਗੇ ਫਿਰਨ ਜੋ ਬਾਂਦਰਾਂ ਵਾਂਗ ਜਾਪਣ
ਪਾਲਾ-ਧੁੱਪ ਸਹਿੰਦੇ ਪਰੇਸ਼ਾਨ ਹੁੰਦੇ
ਘੁੱਗੂ ਵਾਂਗ ਮਠਵਾਸੀ ਉਜਾੜ ਮੱਲਣ
ਨਹੀਂ ਸਭਿਅਤਾ ਵਿਚ ਪ੍ਰਵਾਨ ਹੁੰਦੇ
ਮਿਰਗਾਂ ਵਾਂਗ ਉਦਾਸੀ ਬਨਵਾਸ ਰਹਿੰਦੇ
ਸੰਗੀ ਉਨਾਂ ਦੇ ਸਿਰਫ ਹੈਵਾਨ ਹੁੰਦੇ
ਮੋਨਧਾਰੀ ਜੜ੍ਹ-ਰੁੱਖ ਵਿਚ ਫਰਕ ਹੈ ਨਹੀਂ
ਬੋਲਣ-ਕੂਣ ਨਾ, ਮੂੰਹ ਚ ਜ਼ਬਾਨ ਹੁੰਦੇ
ਅਤਿ ਕਾਮੀ, ਅਧੀਨ ਸਦ ਇਸਤਰੀ ਦੇ
ਕਾਮ ਕਹਿਰ ਪ੍ਰਵੀਨ ਗੈਬਾਨ[4] ਹੁੰਦੇ
ਫੋਕੇ ਕਰਮਕਾਡੀ, ਦੇਹ ਨੂੰ ਕਸ਼ਟ ਦੇਕੇ
"ਨਰਗਿਸ" ਨਹੀਂ ਭਵਪਾਰ ਨਿਦਾਨ ਹੁੰਦੇ



4. ਗੈਬਾਨ-ਗੁਪਤ ਰੂਹਾਂ, ਭੂਤ ਪ੍ਰੇਤ।

# ਸੰਤ ਲੌਂਗੋਵਾਲ ਜੀ
## (ਗੀਤ)

ਸੰਤ ਲੌਂਗੋਵਾਲ ਪਿਆਰੇ, ਸਿੱਖੀ-ਅਰਸ਼ ਦੇ ਸਿਤਾਰੇ
ਕੌਮੀ-ਰੌਸ਼ਨ ਮਿਨਾਰੇ, ਦੇ ਗਏ ਦੁਨੀਆਂ ਨੂੰ ਨੂਰ
ਸਾਥੋਂ ਵਿਛੜੇ, ਤੁਰ ਗਏ ਲੰਮੀਆਂ ਮੰਜਲਾਂ ਤੇ ਦੂਰ
ਸਾਥੋਂ ਵਿਛੜੇ

ਬਾਜਾਂ ਵਾਲੇ ਦੇ ਸ਼ੇਰ, ਅਣਖੀ ਉਦਮੀ ਦਲੇਰ
ਉੱਚਾ ਹੌਸਲਾ ਸੁਮੇਰ, ਜਿਗਰਾ ਮਾਨਿੰਦ ਕੋਹਤੂਰ
ਸਾਥੋਂ ਵਿਛੜੇ, ਤੁਰ ਗਏ ਲੰਮੀਆਂ ਮੰਜਲਾਂ ਤੇ ਦੂਰ
ਸਾਥੋਂ ਵਿਛੜੇ

ਕੌਮੀ ਸੇਵਾ ਦੀ ਰੀਝ, ਹੋਏ ਹਰ ਦਿਲ ਅਜੀਜ਼
ਸੀਰਤ, ਸੂਰਤ, ਤਮੀਜ਼, ਸਾਰੇ ਗੁਣ ਵਿਚ ਭਰਪੂਰ
ਸਾਥੋਂ ਵਿਛੜੇ, ਤੁਰ ਗਏ ਲੰਮੀਆਂ ਮੰਜਲਾਂ ਤੇ ਦੂਰ
ਸਾਥੋਂ ਵਿਛੜੇ

ਦਿਆਲੂ, ਦਾਤੇ, ਦਰਦਮੰਦ, ਦੀਨਾ ਬੰਧੂ ਬਖਸ਼ੰਦ
ਰੱਬੀ-ਰਜ਼ਾ ਚ ਅਨੰਦ, ਰਹਿੰਦਾ ਨਾਮ ਦਾ ਸਰੂਰ
ਸਾਥੋਂ ਵਿਛੜੇ ਤੁਰ ਗਏ, ਲੰਮੀਆਂ ਮੰਜਲਾਂ ਤੇ ਦੂਰ
ਸਾਥੋਂ ਵਿਛੜੇ

ਸ਼ੱਕਰਗੰਜ ਮਿਠ ਬੋਲੇ, ਬੀਬੇ ਬਾਬੇ ਭਾਲੇ-ਭੋਲੇ
ਸ਼ਾਂਤ ਸਾਗਰ ਅਡੋਲੇ, ਰਾਈ ਭਰ ਨਾ ਗਰੂਰ
ਸਾਥੋਂ ਵਿਛੜੇ, ਤੁਰ ਗਏ ਲੰਮੀਆਂ ਮੰਜਲਾਂ ਤੇ ਦੂਰ
ਸਾਥੋਂ ਵਿਛੜੇ

ਮਨ ਮੋਹਣੀ ਜਿਹੀ ਸੂਰਤ, ਸਾਵੀਂ, ਸਿਖੀ ਦੀ ਮੂਰਤ
ਸਭ ਦੀ ਪੂਰਦੇ ਜ਼ਰੂਰਤ, ਹੱਸਕੇ ਬਖ਼ਸ਼ਦੇ ਕਸੂਰ
ਸਾਥੋਂ ਵਿਛੜੇ, ਤੁਰ ਗਏ ਲੰਮੀਆਂ ਮੰਜਲਾਂ ਤੇ ਦੂਰ
ਸਾਥੋ ਵਿਛੜੇ

ਤਾਂ ਹੀ ਪੂਜਦੀ ਲੋਕਾਈ, ਮੁਸਲਿਮ ਪਾਰਸੀ ਈਸਾਈ
ਹਿੰਦੂ ਸਿਖ ਭਾਈ ਭਾਈ, ਤੇਰਾ ਏਹੋ ਦਸਤੂਰ
ਸਾਥੋਂ ਵਿਛੜੇ, ਤੁਰ ਗਏ ਲੰਮੀਆਂ ਮੰਜਲਾਂ ਤੇ ਦੂਰ
ਸਾਥੋ ਵਿਛੜੇ

ਅਜ਼ਮਤ "ਨਰਗਿਸ" ਦਿਖਲਾਈ, ਦਿੱਲੀ ਪੈਰਾਂ ਚ ਝੁਕਾਈ
ਮੰਗ, ਪੰਥ ਦੀ ਮਨਾਈ, ਦਸ਼ਾ ਬਦਲਤੀ ਕਰੂਰ
ਸਾਥੋਂ ਵਿਛੜੇ, ਤੁਰ ਗਏ ਲੰਮੀਆਂ ਮੰਜਲਾਂ ਤੇ ਦੂਰ
ਸਾਥੋ ਵਿਛੜੇ



# ਸੰਤ ਬਾਬਾ ਦਲੇਲ ਸਿੰਘ ਜੀ (ਝੂਟੋ ਮਾਜਰਾ)

## (ਦਵਈਆ ਛੰਦ)

ਜਦੋਂ ਅਕਾਲਪੁਰਖ ਨੇ ਭੇਜੇ, ਮਹਾਂਪੁਰਖ ਤਦ ਆਏ
ਸਤਿ ਸੰਤੋਖ ਦਇਆ ਦੇ ਸ਼ਸਤਰ, ਧੁਰ ਦਰਗਾਹੋਂ ਲਿਆਏ
ਧਾਰ ਧਰਮ ਦਾ ਧਨੁਸ਼, ਸੂਰਮੇ, ਸ਼ਾਂਤਮਈ ਦੀ ਕਾਨੀ
ਸੰਤ ਦਲੇਲ ਸਿੰਘ ਜੀ ਬਾਬੇ, ਨਿਰਮਲ ਜੋਤਿ ਨੂਰਾਨੀ

ਸੀਰਤ ਸੂਰਤ, ਸੁਰਤਿ ਉਚੇਰੀ, ਸਰਬ ਗੁਣੀ ਭਰਪੂਰੇ
ਕਾਮ, ਕ੍ਰੋਧ, ਲੋਭ, ਲੜ ਜੀਤੇ, ਜਨ ਸਤਿਵਾਦੀ ਸੂਰੇ
ਖਾਲਿਕ ਦੀ ਇਸ ਖਲਕਤ ਖਾਤਰ, ਅਰਪੀ ਅਹਿਲ ਜਵਾਨੀ
ਸੰਤ ਦਲੇਲ ਸਿੰਘ ਜੀ ਬਾਬੇ, ਨਿਰਮਲ ਜੋਤਿ ਨੂਰਾਨੀ

ਚੱਲ ਚੱਲ ਪੈਦਲ ਕਰੀ ਯਾਤਰਾ, ਮਾਪ ਧਰੀ, ਧਰ ਸਾਰੀ
ਘੋੜਾ, ਸ਼ੁਤਰ, ਬਹਿਲ, ਰਥ ਗਾਡੀ, ਬਿਨਾ ਔਰ ਅਸਵਾਰੀ
ਭੂਖ, ਪਿਆਸ, ਥਕੇਵਾਂ, ਨੀਂਦਰ, ਤਿਆਗੇ ਰੂਹ ਮਸਤਾਨੀ
ਸੰਤ ਦਲੇਲ ਸਿੰਘ ਜੀ ਬਾਬੇ, ਨਿਰਮਲ ਜੋਤਿ ਨੂਰਾਨੀ

ਬੇ-ਦਾਰ ਅਲਗਰਜ਼ ਸੁਤੰਤਰ, ਨਿਰਭੈ ਬੇਮੁਹਤਾਜੇ
ਮੇਰ ਤੇਰ ਤਜ, ਰਹਿ ਨਿਰਦਾਵੇ, ਬਣੇ ਦਿਲਾਂ ਦੇ ਰਾਜੇ
ਦੁਨੀਆਂ ਸਭ ਉਹਨਾਂ ਦੀ ਆਪਣੀ, ਸਮਝੀ ਨਹੀਂ ਬਿਗਾਨੀ
ਸੰਤ ਦਲੇਲ ਸਿੰਘ ਜੀ ਬਾਬੇ, ਨਿਰਮਲ ਜੋਤਿ ਨੂਰਾਨੀ

ਅਨਪ੍ਰਵਿਰਤ ਰਹੇ ਨਿਰਲੇਪੀ, ਨਿਰਮਾਨੀ ਨਿਰਬਾਣੇ
ਜੈਸੇ ਜਲ ਮਹਿ ਕਮਲ ਨਿਰਾਲਮ, ਮੁਰਗਾਈ ਨੈਸਾਣੇ
ਜਗਤ-ਸੁਧਾਰਕ ਪੈਗ਼ੰਬਰਾਂ ਦੀ, ਏਹੋ ਅਸਲ ਨਿਸ਼ਾਨੀ
ਸੰਤ ਦਲੇਲ ਸਿੰਘ ਜੀ ਬਾਬੇ, ਨਿਰਮਲ ਜੋਤਿ ਨੂਰਾਨੀ

ਇਕ ਸੌ ਸਾਲ ਕਰੀਬ, ਧਰਤ ਤੇ ਰਹਿਕੇ ਤੇ ਬ੍ਰਹਮਚਾਰੀ
ਨਿਰਲੇਪੀ, ਨਿਰਦਾਵੇ, ਨਿਰਜੁਰ, ਰਹੇ ਆਰਯੂ ਸਾਰੀ
ਭਰਮ ਪਖੰਡ ਪੁਰਾਣ-ਕਹਾਣੇ ਤਰਕ, ਪੜ੍ਹੀ ਗੁਰਬਾਨੀ
ਸੰਤ ਦਲੇਲ ਸਿੰਘ ਜੀ ਬਾਬੇ, ਨਿਰਮਲ ਜੋਤਿ ਨੂਰਾਨੀ

ਹੋਇਆ ਹੁਕਮ ਜਦੋਂ ਦਰਗਾਹੋਂ, ਮਾਤ ਲੋਕ ਵਿਚ ਆਏ
ਗਿਆਨ ਵਿਥਾਰ, ਸਿੰਚ ਫੁਲਵਾੜੀ, ਤੁਰ ਗਏ ਜਦੋਂ ਬੁਲਾਏ
"ਨਰਗਿਸ" ਜੋਤਿ ਮਿਲੀ ਸੰਗ ਜੋਤੀ, ਜਿਓਂ ਪਾਨੀ ਸੰਗ ਪਾਨੀ
ਸੰਤ ਦਲੇਲ ਸਿੰਘ ਜੀ ਬਾਬੇ, ਨਿਰਮਲ ਜੋਤਿ ਨੂਰਾਨੀ



# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## (ਕਾਫ਼ੀ)

ਗੁਰੂ ਗ੍ਰੰਥ ਜਹਾਜ਼ ਬਣਾਇਆ
ਤਾਰਕ ਭਾਵ-ਸਿੰਧ ਪਾਣੀ ਦਾ
ਕਰੇ ਪਾਰ ਨਿਸਤਾਰਾ ਹਰ ਇਕ
ਸ਼ਰਧਾਵਾਨ ਪ੍ਰਾਣੀ ਦਾ

ਫੁਰੇ ਵਾਕ ਗੁਰ ਅਮਰਦਾਸ ਦੇ
ਦੋਹਤਾ ਬੋਹਿਥਾ ਬਾਣੀ ਦਾ
ਇੱਛਾ ਪੂਰ, ਸਰਬ ਸੁਖ ਦਾਤਾ
ਸੁਰਤਰ ਧੇਨ ਪਛਾਣੀ ਦਾ
ਰਿੱਧ ਸਿੱਧ ਨੌਨਿੱਧ ਖਜ਼ਾਨਾ
ਸਰਬ ਸੁਖਾਂ ਦੀ ਖਾਣੀ ਦਾ
ਖੱਤਰੀ, ਬ੍ਰਾਹਮਣ, ਸੂਦ, ਵੈਸ਼
ਹਰ ਵਰਣ, ਵਾਚ ਕਲਿਆਣੀ ਦਾ
ਦੇਸ਼ ਵੇਸ਼ ਸਭ ਭਰਮ ਭੇਦ ਤਜ
ਏਕ ਰੂਪ ਪਹਿਚਾਣੀ ਦਾ
"ਨਰਗਿਸ" ਗ੍ਰੰਥ ਵਿਸ਼ਵ ਦਾ ਸਾਂਝਾ
ਸ਼ਰਨ ਪਿਆ ਪ੍ਰਵਾਣੀ ਦਾ

✡✡✡

# ਗੁਰਬਾਣੀ ਦਾ ਸਰੂਪ ਤੇ ਦਰਜਾ

## (ਬੈਂਤ)

ਅੰਮ੍ਰਿਤ ਨਦੀ, ਵਡਹੰਸਨੀ ਰੋਗ ਹਰਨੀ
ਉੱਜਲ ਮਹਾਂ ਮਨਮਾਨੀ ਮਹਾਨ ਬਾਣੀ
ਸੀਤਲ-ਚਾਂਦਨੀ ਕਾਮ ਦੀ ਘਾਮ ਹਰਦੀ
ਕਰਦੀ ਰਿਦੇ ਅਨੰਦ ਪ੍ਰਦਾਨ ਬਾਣੀ
ਆਤਮ ਗਿਆਨ ਵੈਰਾਗ ਦੀ ਜਨਮਦਾਤੀ
ਉੱਤਮ ਵਿਦਵਤਾ ਲਈ ਵਰਦਾਨ ਬਾਣੀ
ਮੁਕਤੀ ਦੇਵੇ ਮੁਕੰਦ ਦਾ ਮੇਲ ਕਰਦੀ
ਅਲਪਗ ਜੀਵ ਦਾ ਕਰੇ ਕਲਿਆਨ ਬਾਣੀ
ਗੀਤਾ, ਵੇਦ, ਕਤੇਬ, ਤ੍ਰਿਪਿਟਕ[1] ਕਥਨੀ
ਕਥੀ ਵਿਸ਼ਵ ਦੇ ਗੁਣੀਆਂ ਗਿਆਨੀਆਂ ਦੀ
ਆਦਿ ਕਾਲ ਤੋਂ ਬਾਣੀਆਂ ਵਾਚੀਆਂ ਜੋ
"ਨਰਗਿਸ" ਗੁਰੂ ਗੁਰਬਾਣੀ, ਸਭ ਬਾਣੀਆਂ ਦੀ



1. ਤਿਰਪਿਟਕ (ਤ੍ਰਿਪਿਟਕ)-ਬੁੱਧ ਧਰਮ ਦਾ ਪ੍ਰਧਾਨ ਗ੍ਰੰਥ।

# ਕੋਈ ਵਿਰਲੇ 'ਸੰਤ'

## ਲਹਿਰੀਆ ਛੰਦ

ਲੈਕੇ ਆਏ ਨਾਲ ਸ਼ਕਤੀ ਅਨੰਦ ਹੁੰਦੇ ਨੇ
ਕੋਟ ਮੱਧੇ ਕੋਈ ਵਿਰਲੇ ਸੰਤ ਹੁੰਦੇ ਨੇ

ਸੱਚੇ ਸੰਤ ਘੱਲੇ ਆਉਂਦੇ ਧੁਰੋਂ ਰੱਬ ਦੇ
ਜਿਹੜੇ ਹੁੰਦੇ ਨੇ ਹਿਤੈਸ਼ੀ ਦਿਲੋਂ ਸਭ ਦੇ
ਭਾਗਾਂ ਨਾਲ ਇਹ ਇਲਾਹੀ ਲੋਕ ਲੱਭ ਦੇ
ਉਂਝ ਪੇਟ-ਪਾਲੂ ਬੂਬਨੇ ਬੇਅੰਤ ਹੁੰਦੇ ਨੇ
ਕੋਟ ਮੱਧੇ ਕੋਈ ਵਿਰਲੇ ਸੰਤ ਹੁੰਦੇ ਨੇ

ਨੰਗ ਫਿਰਦੇ ਬਹੁਤ ਚੁੱਕੀ ਚਿੱਪੀਆਂ
ਕੰਨ ਪਾੜਕੇ ਘਰੜ ਕਰ ਗਿੱਚੀਆਂ
ਬਣ ਬਗਲੇ-ਭਗਤ ਅੱਖਾਂ ਮਿਚੀਆਂ
ਬਣੇ ਬੈਠੇ ਵਿਚ ਡੇਰਿਆਂ ਦੇ ਮਹੰਤ ਹੁੰਦੇ ਨੇ
ਕੋਟ ਮੱਧੇ ਕੋਈ ਵਿਰਲੇ ਸੰਤ ਹੁੰਦੇ ਨੇ

ਕੋਈ ਬੁੱਤਾਂ ਮੜੀ, ਪੀਰਾਂ ਨੂੰ ਪੁਜਾਉਂਦੇ ਨੇ
ਜਿੰਨਾਂ ਭੂਤਾਂ ਦੇ ਭਰਮ ਵਿਚ ਪਾਉਂਦੇ ਨੇ
ਧਾਗੇ, ਟੂਣੇ, ਪਾਣੀ, ਪੁੱਛਾਂ ਵੀ ਪਵਾਉਂਦੇ ਨੇ
ਜਿਵੇਂ ਛੁੱਟੜਾਂ ਦੇ ਬਹੁਤੇ ਹੀ ਕੰਤ ਹੁੰਦੇ ਨੇ
ਕੋਟ ਮੱਧੇ ਕੋਈ ਵਿਰਲੇ ਸੰਤ ਹੁੰਦੇ ਨੇ

ਬਹੁਤੇ ਬੇਹਲੜਾਂ ਬਣਾਏ ਬੜੇ ਢੰਗ ਨੇ
ਕੱਠੇ ਕੀਤੇ ਹੁੰਦੇ ਚਾਟੜੇ ਮਲੰਗ ਨੇ

ਖਾਂਦੇ ਫੀਮ ਤੇ ਤੰਬਾਕੂ ਪੀਦੇ ਭੰਗ ਨੇ
ਮੂੜ੍ਹ ਰਾਮ ਨਾਮ ਨੇੜੇ ਨਾ ਕਦੰਤ ਹੁੰਦੇ ਨੇ
ਕੋਟ ਮੱਧੇ ਕੋਈ ਵਿਰਲੇ ਸੰਤ ਹੁੰਦੇ ਨੇ

ਲੋਕ-ਮਾਂਦਰੀ ਬਣਾਕੇ ਚੇਲੇ ਟੋਲੀਆਂ
ਪਿਡੋ ਪਿੰਡੀ ਨੇ ਖਿਡਾਉਣ ਜਾਂਦੇ ਡੋਲੀਆਂ
ਮਾਇਆ ਕੱਪੜੇ ਚੜ੍ਹਾਉਣ ਮਾਈਆਂ ਭੋਲੀਆਂ
ਰਾਤੋ ਰਾਤ ਲੋਟੂ ਲੁੱਟਕੇ ਉਡੰਤ ਹੁੰਦੇ ਨੇ
ਕੋਟ ਮੱਧੇ ਕੋਈ ਵਿਰਲੇ ਸੰਤ ਹੁੰਦੇ ਨੇ

ਭੇਸ ਬਦਲੇ, ਸੀ. ਆਈ. ਡੀ. ਦੇ ਠੱਗਾਂ ਨੇ
ਚਿੱਟੇ ਚੋਲੇ ਨੀਵੇਂ, ਮੜ੍ਹੀ ਪੋਚ ਪੱਗਾਂ ਨੇ
ਬਾੜੀ ਸਿੱਖੀ ਦੀ ਉਜਾੜੀ ਢੋਗਾਂ-ਢੱਗਾਂ ਨੇ
ਉਤੋਂ ਭੋਲੇ, ਵਿਚੋਂ ਬੁਰੇ ਬੇ-ਅੰਤ ਹੁੰਦੇ ਨੇ
ਕੋਟ ਮੱਧੇ ਕੋਈ ਵਿਰਲੇ ਸੰਤ ਹੁੰਦੇ ਨੇ

ਗੁਰੂ-ਘਰੀਂ ਜਾ ਪਖੰਡੀ ਫੰਧ ਲਾਹੁੰਦੇ ਨੇ
ਕੱਚੀ-ਬਾਣੀ ਝੂਮ ਝੂਮਕੇ ਸੁਣਾਉਂਦੇ ਨੇ
ਸਿੱਖ-ਸੰਗਤਾਂ ਤੋਂ ਮਾਇਆ ਉਗਰਾਹੁੰਦੇ ਨੇ
ਕਾਮੀਂ, ਦੁਰਾਚਾਰੀ, ਲਾਲਚੀ, ਅਸੰਤ ਹੁੰਦੇ ਨੇ
ਕੋਟ ਮੱਧੇ ਕੋਈ ਵਿਰਲੇ ਸੰਤ ਹੁੰਦੇ ਨੇ

ਦੋਖੀ ਸਿੱਖੀ ਦੇ ਕਈ ਗੁੱਝੀਆਂ ਚਲਾਉਂਦੇ ਨੇ
ਕੂੜਾ ਘੱਟਾ ਇਤਿਹਾਸ ਚ ਮਿਲਾਉਂਦੇ ਨੇ
ਪੁੱਠੇ ਬਾਣੀ ਦੇ ਅਰਥ ਬਦਲਾਉਂਦੇ ਨੇ
ਐਸੇ ਗੁਰੂ-ਮਾਰੇ ਵਿਸ਼ਟਾ-ਜੰਤ ਹੁੰਦੇ ਨੇ
ਕੋਟ ਮੱਧੇ ਕੋਈ ਵਿਰਲੇ ਸੰਤ ਹੁੰਦੇ ਨੇ

ਅੱਜ ਸਿੱਖਾਂ ਨੂੰ ਸੁਚੇਤ ਰਹਿਣਾ ਚਾਹੀਦਾ
ਐਸੇ ਪਾਜ਼ੀਆਂ ਦਾ ਭੇਤ ਲੈਣਾ ਚਾਹੀਦਾ

ਵਿਚ ਬੋਤਲ ਪ੍ਰੇਤ ਪੈਣਾ ਚਾਹੀਦਾ
ਸੋ ਇਲਾਜ ਜਿਹੜੇ "ਨਰਗਿਸ" ਤੁਰੰਤ ਹੁੰਦੇ ਨੇ
ਕੋਟ ਮੱਧੇ ਕੋਈ ਵਿਰਲੇ ਸੰਤ ਹੁੰਦੇ ਨੇ

ਲੈ ਕੇ ਆਏ ਧਰੋਂ ਸ਼ਕਤੀ ਅਨੰਤ ਹੁੰਦੇ ਨੇ
ਕੋਟ ਮੱਧੇ ਕੋਈ ਵਿਰਲੇ ਸੰਤ ਹੁੰਦੇ ਨੇ
ਉਂਝ ਪੇਟ ਪਾਲੂ ਬੂਬਨੇ ਬੇਅੰਤ ਹੁੰਦੇ ਨੇ

ਸਲੋਕ ਮਹਲਾ ੫ ॥

ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾ ਮਨਿ ਮੰਤੁ ॥
ਧੰਨੁ ਸਿ ਸੇਈ ਨਾਨਕਾ, ਪੂਰਨੁ ਸੋਈ ਸੰਤ ॥ ੧ ॥

ਸਲੋਕ ਡਖਣੇ ਮਹਲਾ ੫ ॥

ਨਾਨਕ ਕਚੜਿਆ ਸਿਉਂ ਤੋੜਿ, ਢੂਡਿ ਸਜਣ ਸੰਤ ਪਕਿਆ ॥
ਓਇ ਜੀਵੰਦੇ ਵਿਛੁੜਹਿ, ਓਇ ਮੁਇਆ ਨ ਜਾਹੀ ਛੋੜਿ ॥ ੧ ॥

☆☆☆

# ਸੌਦਾ ਸਾਧ

## (ਮਿਸ਼ਰਤ ਛੰਦ)

ਚੰਦ ਚੜ੍ਹਿਆ ਕੁੱਲ ਆਲਮ ਦੇਖੇ ਜੱਗ ਰੁਸ਼ਨਾਉਣ ਲਈ
ਆਏ ਗੁਰ ਦਸਮੇਸ਼ ਕੁਫਰ ਦਾ ਨ੍ਹੇਰ ਨਸਾਉਣ ਲਈ
ਦੂਰ ਮੁਸ਼ਕਿਲਾਂ ਕਰਨੇ ਨੂੰ ਦੁਖੀਏ ਸੰਸਾਰ ਦੀਆਂ
ਕੌਣ ਕਰੇਗਾ ਰੀਸਾਂ ਸਤਿਗੁਰ ਕਲਗੀਧਾਰ ਦੀਆਂ

ਦਇਆ-ਧਰਮ ਦੀ ਮੂਰਤ ਸਭ ਨੂੰ ਸੁਖ ਪ੍ਰਦਾਨ ਕਰੇ
ਦੁਖੀਆਂ ਦੇ ਦੁਖ ਹਰਨ ਹੇਤ, ਸਰਬੰਸਾਂ ਦਾਨ ਕਰੇ
ਮੱਥਿਓਂ ਸੂਰਜ ਉਗਦਾ ਰਿਸ਼ਮਾ ਨੂਰ ਨਿਖਾਰਦੀਆਂ
ਕੌਣ ਕਰੇਗਾ ਰੀਸਾਂ ਸਤਿਗੁਰ ਕਲਗੀਧਾਰ ਦੀਆਂ

ਸਜੇ ਬਸੰਤੀ ਬਾਣਾ ਚੋਲਾ ਸੀਸ ਦੁਮਾਲਾ ਏ
ਜੰਗੀ ਸ਼ਸਤਰ ਤੀਰ, ਧਨਸ਼, ਅਰ ਤੇਗਾ ਢਾਲਾ ਏ
ਚੱਕਰ ਤੋੜਾ ਜਿਗ੍ਹਾ ਸਹਿਤ ਚੜ੍ਹਤਾਂ ਸਰਕਾਰ ਦੀਆਂ
ਕੌਣ ਕਰੇਗਾ ਰੀਸਾਂ ਸਤਿਗੁਰ ਕਲਗੀਧਾਰ ਦੀਆਂ

ਸੁਣ ਗੱਲਾਂ ਆਕਾਸ਼ ਆਗੀਆਂ ਰੀਸਾਂ ਕੀੜਾਂ ਨੂੰ
ਬੱਬਰ ਸ਼ੇਰ ਚਿਤਾਰ ਚੜ੍ਹ ਗਿਆ ਜੋਸ਼ ਕੁੜੀੜਾਂ ਨੂੰ
ਬਣੇ ਬਣੀਦਾ ਰਾਜਾ ਰੀਝਾਂ ਗੀਦ ਮਕਾਰ ਦੀਆਂ
ਕੌਣ ਕਰੇਗਾ ਰੀਸਾਂ ਸਤਿਗੁਰ ਕਲਗੀਧਾਰ ਦੀਆਂ

ਜੱਫੇ ਭਰੇ ਸ਼ਤੀਰਾਂ ਕੋਹੜੀ ਕਿਰਲੀ ਜਾਤੀ ਦੀ
ਸੂਰਜ-ਸ਼ਕਤੀ ਬਣੇ ਪਿਸਾਚਣ ਕਾਲੀ ਰਾਤੀ ਦੀ

ਰਿੱਛ ਉਤਾਰੇ ਨਕਲਾਂ ਸੋਹਣਿਆਂ ਦੇ ਸਰਦਾਰ ਦੀਆਂ
ਕੌਣ ਕਰੇਗਾ ਰੀਸਾਂ ਸਤਿਗੁਰ ਕਲਗੀਧਾਰ ਦੀਆਂ

ਝੱਗਾ ਪੀਲਾ ਪਹਿਰ, ਖੱਲ ਪਾ ਖੋਤਾ ਸ਼ੇਰ ਬਣੇ
ਜੂਠਾ ਸ਼ਰਬਤ ਪਿਆਲ, ਸਮਝਦਾ ਕਾਇਰ ਦਲੇਰ ਬਣੇ
ਕਰੇ ਸਾਹਿਬ ਦੀਆਂ ਰੀਸਾਂ, ਝੱਲੀਆਂ ਖਰ ਕੁੜਿਆਰ ਦੀਆਂ
ਕੌਣ ਕਰੇਗਾ ਰੀਸਾਂ ਸਤਿਗੁਰ ਕਲਗੀਧਾਰ ਦੀਆਂ

ਨਾ ਹਿੰਦੂ, ਸਿੱਖ, ਮੁਸਲਮਾਨ, ਇਹ ਬੇਰੜ ਬੰਦਾ ਏ
ਬਣਦਾ ਰਾਮ, ਰਹੀਮ, ਫਾਹੁਣ ਲਈ ਲਾਇਆ ਫੰਧਾ ਏ
ਜੱਗ-ਜਾਹਰ ਕਰਤੂਤਾਂ, ਕਤਲਾਂ ਤੇ ਵਿਭਚਾਰ ਦੀਆਂ
ਕੌਣ ਕਰੇਗਾ ਰੀਸਾਂ ਸਤਿਗੁਰ ਕਲਗੀਧਾਰ ਦੀਆਂ

ਬੁਜ਼ਦਿਲ, ਠੱਗ, ਅਯਾਸ਼, ਵੇਚਦਾ ਸੌਦਾ ਝੂਠਾ ਏ
ਬਣਿਆਂ ਕੂੜ, ਕੁਬੇਰ, ਖੈਰ ਲਈ ਫੜਿਆ ਠੂਠਾ ਏ
ਜੇਲ ਸੜਨੀਆਂ ਹੱਡੀਆਂ, "ਨਰਗਿਸ" ਨੀਚ-ਗਵਾਰ ਦੀਆਂ
ਕੌਣ ਕਰੇਗਾ ਰੀਸਾਂ ਸਤਿਗੁਰ ਕਲਗੀਧਾਰ ਦੀਆਂ



# ਗ਼ਰੀਬ ਮਦਾਰੀ

## (ਚੌਪਈ)

ਨੱਗਰ ਵਿਚ ਮਦਾਰੀ ਆਇਆ
ਬਗਲੀ ਲਾਹ ਡੌਰੂ ਖੜਕਾਇਆ
ਬੱਚੇ ਆਉਣ ਦੇਖਕੇ ਨੱਠੇ
ਲੋਕ ਪਿੰਡ ਦੇ ਹੋ ਗਏ ਕੱਠੇ
ਬੱਚੇ ਬੁੜ੍ਹੇ ਤੀਵੀਆਂ ਆਕੇ
ਖੜ੍ਹੇ ਦੁਆਲੇ ਘੇਰਾ ਪਾਕੇ
ਬੈਠ ਮਦਾਰੀ ਕਰੇ ਤਮਾਸ਼ਾ
ਦੇਖਣ ਵਾਲਿਆਂ ਦੇ ਕੇ ਝਾਂਸਾ
ਬਗਲੀ ਵਿਚੋਂ ਕਬੂਤਰ ਕੱਢੇ
ਤੁਰਨ-ਫਿਰਨ ਸਵਤੰਤ੍ਰ ਛੱਡੇ
ਕਿਤੇ ਕਪੋਤ ਛੁਪਾਕੇ ਛਈ
ਦਾਰੂ ਦੀ ਬੋਤਲ ਕੱਢ ਲਈ
ਮੋਹਰ-ਬੰਦ, ਤੇ ਲਾਲ-ਝਰੰਗ
ਦੇਖਣ ਵਾਲੇ ਰਹਿ ਗਏ ਦੰਗ
ਬੋਤਲ, ਹੱਥਾਂ ਵਿਚ ਛੁਪਾ ਲਈ
ਮੁੰਡੇ ਸਿਰ ਤੋਂ ਪਗੜੀ ਲਾਹ ਲਈ
ਫੜਕੇ ਪਗੜੀ ਜ਼ਰਾ ਹਿਲਾਈ
ਝਾੜ ਰੁਪਈਏ ਢੇਰੀ ਲਾਈ
ਚੋਜ ਅਜਬ ਤੋਂ ਅਜਬ ਦਿਖਾਵੇ
ਦੇਖ ਹਰਿੱਕ ਦਾ ਜੀਅ ਲਲਚਾਵੇ

ਜਦੋਂ ਤਮਾਸ਼ਾ ਕੀਤਾ ਬੰਦ
ਮੂੰਹ ਮੁਰਝਾਇਆ ਜੋਤੀ ਮੰਦ
ਮੈਲੀ ਚਾਦਰ ਧਰਤ ਵਿਛਾਕੇ
ਮੰਗੇ ਖ਼ੈਰ ਵਾਸਤਾ ਪਾ ਕੇ
ਰੱਬ ਵਾਸਤਾ ਨਿਆਣੇ-ਸਿਆਣੇ
ਮੁੱਠੀ-ਮੁੱਠੀ ਪਾਓ ਦਾਣੇ
ਪੈਸਾ ਮੰਗੇ ਫੜਕੇ ਠੂਠਾ
ਪਾਇਆ ਸਬਜ਼ਬਾਗ ਤਦ ਝੂਠਾ
ਇਹ ਲਾਚਾਰ ਗ਼ਰੀਬ ਮਦਾਰੀ
ਰਹਿਣ ਭਟਕਦੇ ਜ਼ਿੰਦਗੀ ਸਾਰੀ
ਕੁਦਰਤ ਆਪਣਾ ਰੰਗ ਵਿਖਾਉਂਦੀ
ਹਰ-ਸ਼ੈ ਵਿਚ ਤਬਦੀਲੀ ਆਉਂਦੀ
"ਨਰਗਿਸ" ਰਾਮ ਰਲਾਵੇ ਸੱਗੇ
ਅਗਲੇ ਪਿੱਛੇ, ਪਿਛਲੇ ਅੱਗੇ

☆☆☆

# ਅਮੀਰ ਮਦਾਰੀ (ਕੁਟਿਲ ਲੋਕ)

## (ਚੌਪਈ)

ਦੁਨੀਆਂ ਅੱਜ ਤਰੱਕੀ ਕੀਤੀ
ਖੇਡੇ ਵਾਲਿਆਂ ਬਦਲੀ ਨੀਤੀ
ਅੱਗੇ ਮਦਾਰੀ ਹੁੰਦੇ ਕੀਰ
ਅੱਜ ਕੱਲ ਦੇ ਬੜੇ ਅਮੀਰ
ਓਹ ਵਿਚਾਰੇ ਭੁੱਖੇ ਮਰਦੇ
ਅੱਜ ਮਦਾਰੀ ਐਸ਼ਾਂ ਕਰਦੇ
ਪਹਿਲਾਂ ਵਾਲੇ ਹੁੰਦੇ ਮਲੀਨ
ਅੱਜ ਮਦਾਰੀ ਬਹੁਤ ਸ਼ੁਕੀਨ
ਪਹਿਲੇ, ਪੈਦਲ ਤੁਰਨ ਮਦਾਰੀ
ਅੱਜ ਮਦਾਰੀ, ਰੱਖਣ ਸਵਾਰੀ
ਓਹ ਰਖਦੇ ਬਾਂਦਰ ਅਲਬੇਲੇ
ਅੱਜ ਕੱਲ ਦੇ ਰੱਖਣ ਚੇਲੇ
ਪਹਿਲੇ ਡਮਰੂ ਡੰਕ ਬਜਾਂਦੇ
ਹੁਣ ਢੋਲਕ ਚਿਮਟੇ ਖੜਕਾਂਦੇ
ਚਿਮਟੇ ਜਦੋਂ ਸਿਰਾਂ ਤੋਂ ਫਿਰਦੇ
ਬੇਰਾਂ ਵਾਂਗ ਰੁਪਈਏ ਕਿਰਦੇ
ਖੇਲ ਮਦਾਰੀ ਖੂਬ ਦਿਖਾਂਦੇ
ਦੇਖਣ ਵਾਲਿਆਂ ਬੁੱਧੂ ਬਣਾਦੇ
ਧਨ ਲੋਕਾਂ ਤੋਂ ਲੁੱਟਣ ਬੇਅੰਤ
ਅੱਜ ਮਦਰੀ ਬਣ ਗਏ ਸੰਤ

ਲੋਕ ਚਾਟੜੇ ਬਣੇ ਬਥੇਰੇ
ਵੱਡੇ-ਵੱਡੇ ਬਣਾ ਲਏ ਡੇਰੇ
ਸੈਂਟਰ ਤੱਕ ਫਿਰਦੇ ਬੇ-ਰੋਕ
ਮੱਥੇ ਟੇਕਣ ਲੀਡਰ ਲੋਕ
ਹੋਏ ਮਦਾਰੀ ਬਹੁਤ ਹੰਕਾਰੀ
ਪਿੱਛੇ ਲਾ ਲਈ ਪਬਲਿਕ ਸਾਰੀ
ਜ਼ਾਹਰਾ ਆਪਣਾ ਜ਼ੋਰ ਵਿਖਾਂਦੇ
ਕਿਸੇ ਹਰਾਂਦੇ ਕਿਸੇ ਜਿਤਾਂਦੇ
ਇਤਨੇ ਹੋਏ ਮਦਾਰੀ ਰਿੱਚ
ਰੱਬ ਨੂੰ ਵੀ ਇਹ ਸਮਝਣ ਟਿੱਚ
"ਨਰਗਿਸ" ਕਾਦਰ ਕਰਮ ਕਮਾਵੇ
ਇਹਨਾਂ ਤੋਂ ਮਖਲੂਕ ਬਚਾਵੇ



# ਕਲਜੁੱਗੀ ਸੰਤ

## ਚੌਪਈ

ਕਲਜੁੱਗੀ ਕਾਕ-ਸੰਤ ਦੇ ਕਰਮ ਤਿਸ ਦਾ ਕੋਈ ਨਹੀਂ ਹੈ ਧਰਮ
ਓਤਪੋਤ ਆਲੂਦ ਅਕਰਮ। ਸਦਾ ਘਿਨਾਉਣਾ ਕਰੇ ਕੁਕਰਮ
ਓਛੀ ਮੱਤ ਦ੍ਰਿਸ਼ਟੀ-ਚਰਮ। ਕਾਮ ਕ੍ਰੋਧ ਲੋਭ ਅਹੰਕਰਨ
ਨਾ ਕੋਈ ਲੱਜਾਂ ਨਾ ਕੋਈ ਸ਼ਰਮ। ਤ੍ਰਿਸ਼ਨਾਲੂ ਵਿਭਚਾਰੀ ਗਰਮ
ਬੁਰੀ ਦਿਸ਼ਟ ਜੋਹੇ ਪਰ-ਹਰਮ। ਮਿਸਕ-ਮੀਸਣਾ ਬੋਲੇ ਨਰਮ
ਸੰਤ ਪਵਿੱਤ੍ਰ ਉੱਤਮ ਨਾਮ। ਨੀਚ ਬਦਾਂ ਕੀਤਾ ਬਦਨਾਮ
ਸੰਤ, ਨਾਮ ਕਰੱਤਬ ਬਿਪਰੀਤ। ਬੇਮੁੱਰਵਤ ਬੁਰੇ ਬਦਨੀਤ
ਕਲਜੁੱਗੀਆਂ ਦਾ ਭ੍ਰਿਸ਼ਟ ਇਰਾਦਾ। ਇਨਾਂ ਦੀ ਉਲਟੀ ਮਰਯਾਦਾ
ਸੰਤ ਨਾਮ ਦੇ ਉਲਟੇ ਅਰਥ। ਗ਼ਲਤ ਅਰਥ ਕਰ ਕਰਨ ਅਨਰਥ
ਦੇਖੋ ਬਦ, ਬੁਰਿਆਂ ਦੇ ਵਾਕਾਂ। ਸੰਤ, ਨਾਮ ਨੂੰ ਕਰਨ ਮਜਾਕਾਂ
ਬਚਨ ਅਲੂਦ ਜਬਾਨੋਂ ਭਾਖਣ। ਸੰਤ ਨਾਮ ਨੂੰ ਏਦਾਂ ਆਖਣ
ਸੰਤ ਸੋਈ ਜੋ ਪਾਵੇ ਭਰਮ। ਸੰਤ ਸੋਈ ਜੋ ਅਤੀ ਬਿਸ਼ਰਮ
ਸੰਤ ਸੋਈ ਜੋ ਪੈਰ ਪੁਜਾਵੇ। ਸੰਤ ਸੋਈ ਜੋ ਪੂਜਾ ਖਾਵੇ
ਸੰਤ ਸੋਈ ਜਿਸ ਕਪਟੀ ਡੀਠ। ਸੰਤ ਸੋਈ ਜੋ ਪੂਰਾ ਢੀਠ
ਸੰਤ ਸੋਈ ਜੋ ਸਭ ਨੂੰ ਠੱਗੇ। ਦੇਖਣ ਵਿਚ ਵਿਚਾਰਾ ਲੱਗੇ
ਸੰਤ ਸੋਈ ਜੋ ਖੁਦ ਲਈ ਸੋਚੇ। ਸੰਤ ਸੋਈ ਜੋ ਲੁੱਟਣਾ ਲੋਚੇ
ਬੇਮਰਯਾਦਾ ਕਰੇ ਕੁਰੀਤ। ਸੰਤ ਹੈ ਨਾਮ ਕਰਮ ਬਿਪਰੀਤ
ਬੁਰੇ ਕਰਮ ਕਰਦੇ ਬੇਅੰਤ। ਕਲਜੁਗ ਵਿਖੇ ਕਲਜੁਗੀ ਸੰਤ
ਸਭ ਕੁਝ ਹੈ। ਜਿਸ ਦੇ ਲਈ ਪੈਸਾ। "ਨਰਗਿਸ" ਸੰਤ -ਕਲਜੁੱਗੀ ਐਸਾ

★★★

# ਰੱਬ ਦਾ ਨਾਂ ਕਿਥੇ?

## ਬੈਂਤ

ਸੋਰਨ ਲਾਲਾਂ ਯਾਕੂਤ, ਦੁਰ ਹੀਰਿਆਂ ਦੀ
ਲੋਭ ਲਾਲਸਾ ਘੋੜ-ਅਸਵਾਰੀਆਂ ਦੀ
ਮਹਿਕ ਅਤਰ ਫੁਲੇਲ ਸੁਗੰਧੀਆਂ ਦੀ
ਹਿਰਦੇ ਹਿਰਸ ਜਿਸ ਲੱਕਬ ਸਰਦਾਰੀਆਂ ਦੀ
ਐਸ਼, ਮੌਜ-ਮਸਤੀ ਮਹਿਲ ਮਾੜੀਆਂ ਦੀ
ਸੇਜਾ ਸੰਬੂਹੀ ਪਦਮਣੀ ਨਾਰੀਆਂ ਦੀ
ਮਜ਼ਾ ਮਾਸ ਮਦਰਾ ਮਿਠੇ ਮੇਵਿਆਂ ਦਾ
ਹਿਰਸ ਹੋਰ ਦਿਲ, ਵਸਤ ਸੰਸਾਰੀਆਂ ਦੀ
ਜਿਸ ਮਨ ਇਤਨੀਆਂ ਵਾਸ਼ਨਾ ਵਸਦੀਆਂ ਨੇ
ਰੋਕ ਰੱਖਿਆ ਰਿਦੇ ਹਰ ਥਾਂ ਜਿੱਥੇ
"ਨਰਗਿਸ" ਐਸਾਂ ਜਿਸ ਰਿਦੇ ਹਰ ਜਗ੍ਹਾਹ ਮੱਲੀ
ਉਸ ਵਿਚ ਟਿਕੇਗਾ ਰੱਬ ਦਾ ਨਾਂ ਕਿੱਥੇ?

## ਸ਼ਿਅਰ

ਖ਼ੁਦਾਇਆ! ਹਵਸ ਕੇ ਬੰਦੇ ਵਫ਼ਾ ਕੇ ਬੇਚ ਦੇਤੇ ਹੈ
ਖ਼ੁਦਾ ਕੇ ਘਰ ਕੀ ਕਿਆ ਕਹੀਏ, ਖ਼ੁਦਾ ਕੋ ਬੇਚ ਦੇਤੇ ਹੈ

# ਪਾਖੰਡ ਦੀ ਪੂਜਾ

## (ਕੋਰੜਾ)

ਕੋਈ ਕਿੱਤੇ ਜਾਵੇ ਅੱਧੀ ਰਾਤੀਂ ਨ੍ਹਾਉਣ ਜੀ
ਕੋਈ ਕਿਤੇ ਜਾਵੇ ਬੱਕਰੇ ਚੜ੍ਹਾਉਣ ਜੀ
ਕੋਈ ਫਿਰੇ ਚੂਰਮਾਂ ਕਿਸੇ ਦਾ ਵੰਡਦੀ
ਰੱਬਾ! ਕਦੋਂ ਪੂਜਾ ਹਟੇਗੀ ਪਾਖੰਡ ਦੀ?

ਹੁੰਦੀਆਂ ਨੇ ਕਈ ਭੈੜੀਆਂ ਬਿਮਾਰੀਆਂ
ਛਾਇਆ ਮੰਨ ਲੈਣ ਬੀਬੀਆਂ ਵਿਚਾਰੀਆਂ
ਹੋਵੇ ਭਾਵੇਂ ਮੁੰਡੇ ਨੂੰ ਮਰਜ਼ ਠੰਢ ਦੀ
ਰੱਬਾ! ਕਦੋਂ ਪੂਜਾ ਹਟੇਗੀ ਪਾਖੰਡ ਦੀ?

ਚੇਚਕ ਨੂੰ ਆਖੀ ਜਾਣ ਮਾਤਾ-ਰਾਣੀਐਂ
ਮਾਤਾ ਕਿਵੇਂ ਹੋਈ ਜਿਹੜੀ ਬੱਚੇ ਖਾਣੀਐਂ?
ਰੋਗੀਆਂ ਦਾ ਲਾਉਂਦੀ ਜੋ ਵੱਜਣ ਘੰਡ ਜੀ
ਰੱਬਾ! ਕਦੋਂ ਪੂਜਾ ਹਟੇਗੀ ਪਾਖੰਡ ਦੀ?

ਦੇਖੋ ਕੈਸਾ ਮੰਦ-ਬੁੱਧੀ ਦਾ ਹਨੇਰ ਹੈ
ਲੜ ਜਾਵੇ ਸੱਪ, ਕਹਿੰਦੇ ਹੋ ਗਈ ਮਿਹਰ ਹੈ
ਪਾਈ ਜਾਣ ਦੁੱਧ, ਬਰਮੀ ਭੁਯੰਗ ਦੀ
ਰੱਬਾ! ਕਦੋਂ ਪੂਜਾ ਹਟੇਗੀ ਪਾਖੰਡ ਦੀ?

ਮੀਰਾ ਸਾਹਿਬ ਦੇਖੋ? ਪਾਉਂਦਾ ਅੱਖੀ ਘੱਟੇ ਜੀ
ਮੁੰਡੇ ਦੇਈਂ ਜਾਵੇ ਮੋਮਣਿਆਂ ਦੇ ਵੱਟੇ ਜੀ
ਗਿਣਤੀ ਨਾ ਉਸ ਦੇ ਚੜ੍ਹਾਵੇ ਫੰਡ ਦੀ
ਰੱਬਾ! ਕਦੋਂ ਪੂਜਾ ਹਟੇਗੀ ਪਾਖੰਡ ਦੀ?

ਬਾਬੇ ਅਜਮੇਰੀ ਪੰਡਿਤਾਂ ਨੂਰਾਨੀਆਂ
ਮੀਰਜ਼ਾਦੇ ਸੁਆਮੀ, ਸਿਆਣੇ ਖਾਨਦਾਨੀਆਂ
ਚੁੱਕੀ ਸਿਰ ਪੰਡ ਸਾਰੇ ਬ੍ਰਹਿਮੰਡ ਦੀ
ਰੱਬਾ! ਕਦੋਂ ਪੂਜਾ ਹਟੇਗੀ ਪਾਖੰਡ ਦੀ?

ਛਾਇਆ-ਛੂਛੀਆਂ ਨੇ ਜਗਤ ਭੁਲਾਲਿਆ
ਭਰਮਾਂ ਦੇ ਭੂਤ ਨੇ ਜਹਾਨ ਖਾਲਿਆ
ਪਾਲਦੇ ਨੇ ਬਾਂਸ, ਜਗ੍ਹਾ ਸ੍ਰੀਖੰਡ ਦੀ
ਰੱਬਾ! ਕਦੋਂ ਪੂਜਾ ਹਟੇਗੀ ਪਾਖੰਡ ਦੀ?

ਭੇਖੀ ਬਾਬੇ ਰੱਬ ਤੋਂ ਰਤਾ ਨਹੀਂ ਡਰਦੇ
ਗੁਰੂਘਰੀਂ ਬੈਠਕੇ ਪਾਖੰਡ ਕਰਦੇ
ਰੱਖੀ ਪੱਟ ਪੋਥੀ, ਹੱਥ ਮੋਰਛੰਡ ਜੀ
ਰੱਬਾ! ਕਦੋਂ ਪੂਜਾ ਹਟੇਗੀ ਪਾਖੰਡ ਦੀ?

ਲੁੱਟਣ ਪਾਖੰਡੀ ਲਾ ਕੇ ਢੋਲ-ਡੱਗੇ ਐ
ਦਾਤਾ ਜੀ! ਦੁਹਾਈ ਹੁਣ ਤੇਰੇ ਅੱਗੇਐ
ਤੂੰ ਹੀ ਤੋੜ ਕੰਡ ਠੱਗਾਂ ਦੇ ਘੁਮੰਡ ਦੀ
ਰੱਬਾ! ਕਦੋਂ ਪੂਜਾ ਹਟੇਗੀ ਪਾਖੰਡ ਦੀ?

ਮੇਰਾ ਸੱਚ ਸੁਣ ਬੜੇ ਆਉਖੇ ਹੋਣਗੇ
ਜਗ੍ਹਾ ਜਗ੍ਹਾ ਠੱਗ ਮੈਨੂੰ ਹੀ ਵਿਗੋਣਗੇ।
"ਨਰਗਿਸ" ਰੜਕ ਮੰਨ ਲਾਹੀ ਝੰਡ ਦੀ
ਰੱਬਾ! ਕਦੋਂ ਪੂਜਾ ਹਟੇਗੀ ਪਾਖੰਡ ਦੀ?

☆☆☆

# ਕਥਨੀ ਕਰਣੀ
# ਭਗਤ ਕਬੀਰ ਜੀ

### ਬੈਂਤ

ਆਈ ਮਾਈ ਇਕ ਭਗਤ ਕਬੀਰ ਕੋਲੇ
ਕਹਿੰਦੀ ਮੇਰੇ ਤੇ ਕਰੋ ਉਪਕਾਰ ਬਾਬਾ
ਬੱਚਾ ਪੱਕਿਆ ਫੋੜਿਆਂ ਨਾਲ ਮੇਰਾ
ਦੁੱਖ ਨਾਲ ਹੈ ਬੜਾ ਲਾਚਾਰ ਬਾਬਾ
ਦਾਰੂ-ਬੂਟੀ ਜਾਂ ਕੋਈ ਤਵੀਤ-ਧਾਗਾ
ਕੋਈ ਸੋਚਕੇ ਕਰੋ ਉਪਚਾਰ ਬਾਬਾ
ਜਿਵੇਂ ਲੋਕਾਂ ਦੇ ਕਸ਼ਟ ਨਿਵਾਰਦੇ ਹੋ
ਰਾਜ਼ੀ ਕਰਦਿਓ ਬੱਚਾ ਬਿਮਾਰ ਬਾਬਾ

### ਬੈਂਤ

ਕੁਝ ਸੋਚਕੇ ਭਗਤ ਜੀ ਕਹਿਣ ਲੱਗੇ
ਬੀਬੀ! ਅੱਜ ਤੋਂ ਸੱਤਵੇਂ ਵਾਰ ਆਵੀਂ
ਫੇਰ ਦੱਸਾਂਗੇ ਤੈਨੂੰ ਤਦਬੀਰ ਕੋਈ
ਉਸ ਤੋਂ ਪਹਿਲਾਂ ਨਾ ਫੇਰਾਂ ਤੂੰ ਮੂਲ ਪਾਵੀਂ
ਰੋਜ਼ ਸੱਤਵੇਂ ਸੁਭਾ ਹੀ ਆ ਜਾਣਾ
ਭਾਵੇਂ ਬੱਚੇ ਨੂੰ ਨਾਲ ਵੀ ਨਾ ਲਿਆਵੀ
ਜਿਹੜਾ ਦੱਸਾਂਗੇ ਪੱਥ-ਪਰਹੇਜ ਤੈਨੂੰ
ਖਾਣਾ ਬਾਲ ਨੂੰ ਉਸ ਅਨੁਸਾਰ ਖੁਆਵੀਂ

## ਬੈਂਤ

ਮਾਈ ਮੰਨਕੇ ਬਚਨ ਕਬੀਰ ਜੀ ਦਾ
ਲੈ ਕੇ ਬਾਲਕਾ ਘਰਾਂ ਨੂੰ ਪਰਤ ਆਈ
ਹਫਤਾ ਹੋ ਗਿਆ ਜਦੋਂ ਉਡੀਕਦੀ ਨੂੰ
ਦਵਾਅ ਲੈਣ ਲਈ ਆ ਗਈ ਫੇਰ ਮਾਈ
ਅਗੋਂ ਆਖਿਆ ਮਾਈ ਨੂੰ ਭਗਤ ਜੀ ਨੇ
ਗੁੜ ਤੋਂ ਬੱਚੇ ਲਈ ਕਰੀਂ ਪਰਹੇਜ਼ ਭਾਈ
ਫੋੜੇ ਹੋਣ ਰਾਜ਼ੀ, ਕੁੰਦਨ ਬਦਨ ਹੋਸੀ
ਸਾਰਾ ਕੰਮ ਜੋ ਪੱਥ-ਪਰਹੇਜ਼ ਦਾ ਈ

## ਬੈਂਤ

ਮਾਈ ਤਮਕ ਬੋਲੀ, ਇਤਨੀ ਗੱਲ ਸੀ ਜੇ
ਮੈਨੂੰ ਓਦੋਂ ਹੀ ਨਾ ਸਮਝਾਇਆ ਕਿਓਂ!
ਸੱਤਾਂ ਦਿਨਾਂ ਦੀ ਲੰਬੀ ਤਾਰੀਖ ਪਾਈ
ਇੱਦਾਂ ਫਾਲਤੂ ਹੀ ਲਾਰਾ ਲਾਇਆ ਕਿਓਂ?
ਓਹੜ-ਪੋਹੜ ਮੈਂ ਆਪ ਹੀ ਕਰ ਲੈਂਦੀ
ਐਵੇਂ ਬੱਚੇ ਨੂੰ ਦੁੱਖ ਭਰਾਇਆ ਕਿਉਂ?
ਦਾਰੂ-ਬੂਟੀ ਨਾ ਕੋਈ ਤਾਵੀਤ-ਧਾਗਾ
ਹਫਤਾ ਐਵੇਂ ਹੀ ਵਾਧੂ ਲਟਕਾਇਆ ਕਿਉਂ?

## ਬੈਂਤ

ਸਹਿਜ-ਭਾਵ ਸੇ ਭਗਤ ਜੀ ਕਹਿਣ ਲੱਗੇ
ਉਸੇ ਰੋਜ਼ ਮੈਂ ਕਿਵੇਂ ਦਰਸਾ ਦੇਂਦਾ?
ਖ਼ੁਦ ਆਪ ਮੈਂ ਜਦੋਂ ਗੁੜ ਖਾਵੰਦਾ ਸਾਂ
ਦੱਸੋ! ਦੂਜੇ ਨੂੰ ਕਿੱਦਾਂ ਹਟਾ ਦੇਂਦਾ?
ਜੇ ਮੈ ਆਪ ਨਾ ਗੱਲ ਤੇ ਅਮਲ ਕਰਦਾ
ਤਾਂ ਫਿਰ ਹੋਰ ਨੂੰ ਕਿਵੇਂ ਸਲਾਹ ਦੇਂਦਾ?

"ਨਰਗਿਸ" ਆਪ ਮੈਂ ਜਦੋਂ ਗੁਮਰਾਹ ਹੈ ਸਾਂ
ਕਿਵੇਂ ਦੂਸਰੇ ਨੂੰ ਰਸਤੇ ਪਾ ਦੇਂਦਾ?

## ਬੈਂਤ

ਦੇਣ ਲੱਗੀਏ ਕਿਸੇ ਨੂੰ ਮੱਤ ਜੇ ਕਰ
ਪਹਿਲਾਂ ਆਪ ਅੰਦਰ ਝਾਤੀ ਮਾਰ ਲਈਏ
ਗੱਲ ਮੂੰਖ ਚੋਂ ਕੱਢਣੀ ਫੇਰ ਚਾਹੀਏ
ਚੰਗੀ ਤਰ੍ਹਾਂ ਜਦ ਸੋਚ-ਵਿਚਾਰ ਲਈਏ
ਸੋਟਾ ਆਪਣੀ ਪੀੜ੍ਹੀ ਤਲ ਫੇਰ ਪਹਿਲਾਂ
ਪਿੱਛੋਂ ਦੂਜੇ ਦੇ ਔਗੁਣ ਚਿਤਾਰ ਲਈਏ
ਰਾਖੀ ਰਾਸ ਬਿਗਾਨੀ ਦੀ ਤਦੋਂ ਕਰੀਏ
ਜਦੋਂ ਆਪਣਾ ਖੇਤ ਸੰਭਾਰ ਲਈਏ

### ਸਲੋਕ

ਕਬੀਰ ਅਵਰਹ ਕਉ ਉਪਦੇਸ ਤੇ, ਮੁਖ ਮੈ ਪਰਿ ਹੈ ਰੇਤੁ॥
ਰਾਸਿ ਬਿਰਾਨੀ ਰਾਖਤੇ, ਖਾਯਾ ਘਰ ਕਾ ਖੇਤੁ॥ ੯੮॥

(ਸ੍ਰੀ ਗੁਰੂ ਗ੍ਰੰਥ ਸਾਹਿਬ ੧੩੬੯)



# ਸਸਤੀ ਸ਼ੋਹਰਤ

## ਕਬੀਰ ਬਣਨ ਵਾਲਾ ਸ਼ਖਸ

### (ਪਉੜੀਆਂ)

ਇਕ ਦਿਨ ਭਗਤ ਕਬੀਰ ਕੋਲ ਸ਼ਰਧਾਲੂ ਆਇਆ
ਹੱਥ ਜੋੜ ਆਦਾਬ ਨਾਲ ਉਸ ਸੀਸ ਨਿਵਾਇਆ
ਮੁੜ ਮੁੜਕੇ ਦੋ ਤਿੰਨ ਵਾਰ ਚਰਨੀ ਹੱਥ ਲਾਇਆ
ਲੋਈ ਨੇ ਮਹਿਮਾਨ ਨੂੰ ਚੁੱਕ ਮੰਜਾ ਡਾਹਿਆ
ਭਗਤ ਹੁਰਾਂ ਸਤਿਕਾਰ ਨਾਲ ਦੇ ਪਿਆਰ ਬਹਾਇਆ
ਜਿਹੜਾ ਅੱਜ ਪਰਵਾਰ ਲਈ ਪਕਵਾਨ ਪਕਾਇਆ
ਸੁੱਚੇ ਹੱਥ ਕਰਾਕੇ ਪ੍ਰਸ਼ਾਦ ਛਕਾਇਆ
ਖਾਣਾ ਖਾ ਪ੍ਰਸੰਨ ਹੋ ਪਾਂਧੀ ਪੁਲਕਾਇਆ
ਪੁਛਿਆ ਫੇਰ ਕਬੀਰ ਜੀ, ਕਿਵੇਂ ਕਸ਼ਟ ਉਠਾਇਆ?
ਸੇਵਾ ਸਾਡੇ ਲਾਇਕ ਜੋ, ਚਾਹੀਏ ਫੁਰਮਾਇਆ!

ਸੁਣਕੇ ਦਾਰਾ ਬੋਲਿਆ, ਜ਼ਰਾ ਬਾਂਚ ਚੜ੍ਹਾਕੇ
ਦਿਲ ਦੀ ਹਸਰਤ ਫੋਲਦਾ ਸ਼ੁਭ ਚਾਨਸ ਪਾ ਕੇ
ਜੀ! ਮੈਂ ਕਾਫੀ ਦੂਰ ਤੋਂ ਆਇਆ ਹਾਂ ਧਾ ਕੇ
ਗੱਲ ਗੂਹੜੇ ਇਸ ਰਾਜ ਦੀ ਦੱਸੋ ਸਮਝਾਕੇ
ਧੰਨ ਕਬੀਰ ਕਬੀਰ ਲੋਕ ਕਹਿੰਦੇ ਜਸ ਗਾ ਕੇ
ਮੈਂ ਸੁਣਿਐ ਖ਼ੁਦ ਦੂਰ ਦੂਰ ਦੇਸਾਂ ਵਿਚ ਜਾਕੇ
ਕਿਵੇਂ ਫੈਲਿਐ ਤੁਸਾਂ ਦਾ ਜਸ ਧੁੰਮ ਧੁਮਾ ਕੇ?
ਦੱਸੋ ਜੁਗਤੀ ਦਾਸ ਨੂੰ ਕੋਈ ਕਰਮ ਕਮਾਕੇ
ਮੇਰਾ ਜਸ ਵੀ ਤੁਸਾਂ ਵਾਂਗ ਸਭ ਕਹਿਣ ਸੁਣਾਕੇ
ਤੁਰਤ ਕਬੀਰ ਬਣਾਦਿਓ ਕੋਈ ਮੰਤਰ ਪਾ ਕੇ

ਭਗਤ, ਦਿਲਾਂ ਦੀ ਸਮਝਕੇ ਇਕ ਰਮਜ਼ ਲਗਾਈ
ਲੋਈ ਨੂੰ ਆਵਾਜ਼ ਦੇ ਸੈਨਤ ਸਮਝਾਈ
ਮਿੱਟੀ ਲਿਆਓ ਚੀਕਣੀ ਫਿਰ ਕਰੋ ਕੁਟਾਈ
ਲੋਈ ਮਿਟੀ ਕੁੱਟ ਕੇ ਬਾਰੀਕ ਬਣਾਈ
ਗਰਮ ਕਰੇ ਵੇ ਘਿਰਤ ਦੀ ਮੱਘੀ ਮੰਗਵਾਈ
ਘੀ ਮਿੱਟੀ ਵਿਚ ਡਾਲਕੇ ਫਿਰ ਕਰੀ ਗੁਨ੍ਹਾਈ
ਫਿਰ ਲੋਈ ਨੂੰ ਆਖਿਆ, ਘਰ ਕਰੋ ਸਫਾਈ
ਇਸ ਮਿੱਟੀ ਨਾਲ ਕੰਧ ਦੀ ਕਰ ਦਿਓ ਲਿਪਾਈ
ਜੋ ਕਹਿੰਦੇ ਗਏ ਭਗਤ ਜੀ, ਸੁਣ ਲੋਈ ਮਾਈ
"ਨਰਗਿਸ" ਹਰ ਇਕ ਹੁਕਮ ਤੇ ਗਈ ਫੁੱਲ ਚੜ੍ਹਾਈ

ਫੇਰ ਕਿਹਾ ਗੁਣ-ਗਾਹਕ ਨੂੰ ਭਗਤਾਂ ਸਮਝਾਕੇ
ਜੋ ਕੁਝ ਕੀਤਾ ਅਸਾਂ ਨੇ ਸੁਣ ਗੱਭਰੂ ਬਾਂਕੇ!
ਏਵੇਂ ਕਰਨਾ ਆਪ ਵੀ ਘਰ ਆਪਣੇ ਜਾਕੇ
ਜੇ ਤੈਂ ਇਹ ਕੁਝ ਕਰ ਲਿਆ, ਦੇਖੀ ਅਜਮਾ ਕੇ
ਖਲਕਤ ਤੇਰੇ ਆ ਪਊ ਚਰਨਾਂ ਤੇ ਧਾ ਕੇ
ਭੱਟ ਜਸ ਤੇਰਾ ਕਰਨਗੇ ਲੋਕਾਂ ਵਿਚ ਗਾ ਕੇ
ਕੌਣ ਕਬੀਰ ਗਰੀਬੜਾ, ਸੱਚ ਕਹਾਂ ਸੁਣਾਕੇ
ਸੁਆਮੀ ਰਾਮਾਨੰਦ ਵੀ ਝੁਕਸੀ ਖ਼ੁਦ ਆਕੇ

ਮੁੜਿਆਂ ਘਰ ਨੂੰ ਗੁਟਕਦਾ ਦਿਲ ਖ਼ੁਸ਼ੀ ਮਨਾਉਂਦਾ
ਸ਼ੇਖਚਿਲੀ ਜਿਓਂ ਸੋਚਕੇ ਕਈ ਖਿਆਲ ਦੁੜਾਉਂਦਾ
ਪਹੁੰਚਾ ਆਪਣੇ ਧਾਮ ਫੁੱਲਿਆ ਨਹੀਂ ਸਮਾਉਂਦਾ
ਕੀਤਾ ਬੈਠ ਆਰਾਮ ਨਾ, ਨਾ ਖਾਂਦਾ ਨ੍ਹਾਉਂਦਾ
ਨਾ ਕੋਈ ਪੁਛੀ ਖੈਰ-ਸੁੱਖ ਨਾ ਬਾਲ ਬੁਲਾਉਂਦਾ
ਘਰਵਾਲੀ ਨੂੰ ਗਰਜ ਕੇ ਫ਼ੁਰਮਾਨ ਸੁਣਾਉਂਦਾ
ਮਿੱਟੀ ਲਿਆਓਂ ਚੀਕਣੀ, ਫਿਰ ਘੀ ਮੰਗਵਾਉਂਦਾ
ਮਿੱਟੀ ਗੁੰਨੋ ਘਿਰਤ ਵਿਚ, ਉਸ ਹੁਕਮ ਲਗਾਉਂਦਾ

ਬੋਲਿਆ: ਦੇਖੀਂ ਖਲਕ ਨੂੰ ਮੈਂ ਪੈਰੀ ਪਾਉਂਦਾ
ਦੇਖੇਗੀ ਹੁਣ ਮੇਰੀਆਂ ਜੱਗ ਭੇਟਾਂ ਗਾਉਂਦਾ
ਸੁਆਣੀ ਸੋਚੇ, ਅੱਜ ਕੀ ਇਹ ਝੱਲੀਆਂ ਵਾਹੁੰਦਾ?
"ਨਰਗਿਸ" ਨੁਕਸ ਦਿਮਾਗ ਵਿਚ ਕੁਝ ਨਜ਼ਰੀ ਆਉਂਦਾ

ਡਰਕੇ ਸੁਆਣੀ ਅੰਦਰੋਂ ਨੱਸ ਬਾਹਰ ਆਈ
ਰੋ ਰੋ ਕੂਕਾਂ ਮਾਰਦੀ ਪਾ ਹਾਲ ਦੁਹਾਈ
ਵੇ ਲੋਕੋ! ਮੈਂ ਲੁੱਟ ਗਈ ਕੀ ਆਫਤ ਆਈ?
ਆਹ, ਅੱਜ ਮੇਰਾ ਪਤੀ ਹੈ ਹੋ ਗਿਆ ਸ਼ੁਦਾਈ
ਸੁਣਕੇ ਬੰਦੇ ਆ ਗਏ, ਤਦ ਵਾਹੋਦਾਹੀ
ਦੇਖੀ ਮਿੱਟੀ ਉਨਾਂ ਨੇ ਘੀ ਵਿਚ ਮਿਲਾਈ
ਫੜ੍ਹ ਥੰਮ੍ਹਲੇ ਨਾਲ ਨੂੜਿਆ ਲੱਤ ਬੇਲ ਲਗਾਈ
ਬੱਧਾ ਰੌਲਾ ਪਾ ਰਿਹਾ, ਸਿਰ ਧਰਤੀ ਚਾਈ
ਓਏ ਬੇਸਮਝੋ ਮੂਰਖੋ! ਮੇਰੀ ਗੱਲ ਗੁਆਈ
ਬਣਕੇ ਭਗਤ ਕਬੀਰ ਮੈਂ ਪਾਉਣੀ ਵਡਿਆਈ

ਸੁਣਕੇ ਸਾਰੇ ਪਿੰਡ ਵਿਚ ਪੈ ਗਿਆ ਹਕਾਰਾ
ਦੇਖੋ ਦੇਖੀ ਹੋ ਗਿਆ ਪਿੰਡ ਕੱਠਾ ਸਾਰਾ
ਇਕ ਦੂਜੇ ਨੂੰ ਪੁੱਛਦੇ, ਕੀ ਹੋ ਗਿਆ ਕਾਰਾ?
ਬੱਚੇ, ਬਿਰਧ, ਜ਼ਨਾਨੀਆਂ ਦਾ ਲੱਗਿਆ ਲਾਰਾ
ਘਰ ਦਾਰੇ ਦੇ ਆ ਵੜੇ ਤੇ ਤੱਕਣ ਨਜ਼ਾਰਾ
ਮੂਰਖ ਰੌਲਾ ਪਾ ਰਿਹਾ ਲੱਤ ਸੰਗਲ ਡਾਰਾ
ਸੁਣਕੇ ਗੱਲ ਸਿਆਣਿਆ ਸਮਝਾਇਆ ਦਾਰਾ
ਏਦਾਂ ਨਹੀਂ ਕਬੀਰ ਨੇ ਆਖੀ ਸਰਦਾਰਾ

ਜਿਵੇਂ ਅਸਾਂ ਨੂੰ ਦੱਸਿਆ ਤੈਂ ਆਪ ਸੁਣਾਕੇ
ਕੀਤਾ ਕੰਮ ਕਬੀਰ ਨੇ ਤੈਨੂੰ ਦਿਖਲਾਕੇ
ਇਹ ਤਾਂ ਉਸ ਦੀ ਰਮਜ਼ ਸੀ ਤੈਨੂੰ ਦਰਸਾਕੇ
ਮਾਈ ਲੋਈ ਪਾਸ ਤੋਂ ਮਿੱਟੀ ਮੰਗਵਾਕੇ

ਕੁੱਟ ਬਰੀਕ ਬਣਾਇਕੇ ਛਲਣੀ ਛਣਵਾਕੇ
ਘਿਉ ਮਿੱਟੀ ਵਿਚ ਪਾ ਲਿਆ ਤਦ ਗਰਮ ਕਰਾਕੇ
ਪਤਨੀ ਨੇ ਨਾ ਪਤੀ ਨੂੰ ਪੁੱਛਿਆ ਪਰਤਾ ਕੇ
ਜੋ ਕਹਿੰਦੇ ਗਏ ਕਰ ਰਹੀ ਸੀ ਹੁਕਮ ਬਜਾਕੇ
ਇਹ ਤਾਂ ਪਾਏ ਪੂਰਨੇ ਤੈਨੂੰ ਦਿਖਲਾਕੇ
ਰਹਿਣ ਲਈ ਇਤਫਾਕ ਨਾਲ ਦੱਸਿਆ ਸਮਝਾਕੇ

ਮੋਟੀ ਤੇਰੀ ਮੱਤ ਸੀ ਨਹੀਂ ਤੈਨੂੰ ਗਿਆਤਾ
ਘਰ ਵੜਦੇ ਹੀ ਮੂਰਖਾ ਤੈਂ ਭੜਥੂ ਪਾਤਾ
ਪਸ਼ੂ ਪੁਣਾ ਤੈਂ ਆਪਣਾ ਆਪੇ ਦਿਖਲਾਤਾ
ਵਾਂਗ ਪਾਗਲਾਂ ਬੋਲਕੇ ਪ੍ਰਵਾਰ ਡਰਾਤਾ
ਦਹਿਸ਼ਤ ਪਾਕੇ ਬੱਚਿਆਂ ਤੈਂ ਬਾਹਰ ਭਜਾਤਾ
ਘਰ ਵਾਲੀ ਨੂੰ ਤਾੜਕੇ ਫੁਰਮਾਨ ਸੁਣਾਤਾ
ਲਿਆਵੇ ਮਿੱਟੀ ਚੀਕਣੀ ਝੱਟ ਹੁਕਮ ਲਗਾਤਾ
ਘਿਉ ਮਿੱਟੀ ਵਿਚ ਡੋਹਲ ਕੇ ਨੁਕਸਾਨ ਕਰਾਤਾ
ਏਦਾਂ ਕਹਿਕੇ ਸਿਆਣਿਆਂ ਉਸ ਨੂੰ ਸਮਝਾਤਾ
ਬੱਧਾ ਸੰਗਲ ਨਾਲ ਸੀ ਉਹ ਵੀ ਖੁਲ੍ਹਵਾਤਾ

ਦਾਨੇ ਚਾਤਰ ਇਸ ਤਰ੍ਹਾਂ ਸਭ ਨੂੰ ਸਮਝਾਂਦੇ
ਬੁਰੇ ਲੋਕ ਸੰਸਾਰ ਵਿਚ ਨਹੀਂ ਸੋਭਾ ਪਾਂਦੇ
ਬਣਦੇ ਕਦੇ ਕਬੀਰ ਨਾ ਮਨ ਮੂੜ੍ਹ ਜਿਨ੍ਹਾਂ ਦੇ
ਕਥਨੀ ਕਰਣੀ ਸਹਿਤ ਸੋ ਸਤਿਕਾਰੇ ਜਾਂਦੇ
ਮਾਨਵਤਾ ਦੀ ਤਹਿ ਦਿਲੋਂ ਜੋ ਸੇਵ ਕਮਾਂਦੇ
ਲੋਕ ਉਨ੍ਹਾਂ ਦੀ ਯਾਦ ਵਿਚ ਮੇਲੇ ਲਗਵਾਂਦੇ
ਸਦਾ ਲਈ ਸੰਸਾਰ ਵਿਚ ਓਹ ਪੂਜੇ ਜਾਂਦੇ
"ਨਰਗਿਸ" ਭਗਤ ਕਬੀਰ ਜਿਓਂ ਰੱਬ ਰੂਪ ਕਹਾਂਦੇ

ਸਲੋਕ ॥

ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰ ॥
ਪਾਛੈ ਲਾਗੋ ਹਰਿ ਫਿਰੈ, ਕਹਤ ਕਬੀਰ ਕਬੀਰ ॥ ੫੫ ॥

ਸਲੋਕ

ਨਾ ਹਮ ਕੀਆ ਨ ਕਰਹਗੇ, ਨਾ ਕਰਿ ਸਕੈ ਸਰੀਰੁ ॥
ਕਿਆ ਜਾਨਉਂ ਕਿਛੁ ਹਰਿ ਕੀਆ, ਭਇਓ ਕਬੀਰ ਕਬੀਰ ॥ ੬੩ ॥

(ਕਬੀਰ, ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੭)



# ਤਪੀ ਤੇ ਪਤੀਬਰਤਾ
# ਭਗਤ ਸ਼ੇਖ ਫਰੀਦ ਜੀ

## ਦਵਈਆ ਛੰਦ

ਭਗਤ ਫਰੀਦ ਬਨੀ ਵਿਚ ਬੈਠਾ, ਸਹਿਜ-ਸਮਾਧੀ ਲਾਕੇ
ਬਿਰਤੀ ਜੋੜੀ ਨਾਲ ਰੱਬ ਦੇ, ਦੁਨੀਆਂ ਵਲੋਂ ਹਟਾਕੇ
ਰੈਨ ਵਿਹਾਈ ਭੋਰ ਭਈ ਜਦ, ਪੂਰਬ ਚਮਕੀ ਲਾਲੀ
ਸੋਨ-ਸਵੇਰਾ ਦੂਰ ਹਨੇਰਾ, ਸੂਰਜ ਕਿਰਣ ਵਿਖਾਲੀ
ਸੂਰਜਮੁਖੀਆਂ ਧੌਣਾ ਚੁੱਕੀਆਂ, ਦੇਖ ਯਾਰ ਦੀ ਜੋਤੀ
ਪੁਸ਼ਪ ਖਿਲੇ ਤੇ ਹੱਸੀਆਂ ਕਲੀਆਂ, ਸ਼ੱਬਨਮ ਕੇਰੇ ਮੋਤੀ
ਚਿੜੀਆਂ ਘੁੱਗੀਆਂ ਕਾਗ ਗੁਟਾਰਾਂ, ਤਿੱਤਰ ਬੋਲਣ ਸਰ ਦੇ
ਮਾਨੋ ਆਪਣੀ ਭਾਸ਼ਾ ਦੇ ਵਿਚ, ਜਾਪ ਹਰੀ ਦਾ ਕਰਦੇ
ਕਈ ਜਨੌਰ ਕੁਰੱਖਤ ਬੋਲਦੇ, ਕੋਈ ਮਿੱਠੀ ਬੋਲੀ
ਸੁਣਕੇ ਸ਼ੋਰ, ਸਮਾਧੀ ਟੁੱਟੀ, ਪਲਕ ਭਗਤ ਨੇ ਖੋਹਲੀ
ਫੇਰ ਮੋੜਕੇ ਸੁਰਤਿ ਜੋੜਕੇ, ਬਿਰਤੀ ਜਦੋਂ ਟਿਕਾਵਣ
ਲਾਗੇ ਖੜ੍ਹੇ ਬਿਰਛ ਤੇ ਚਹਿਕਣ, ਚਿੜੀਆਂ ਸ਼ੋਰ ਮਚਾਵਣ
ਭਗਤ ਚਿਲਾਇਆ, ਚਿੜੀਓ ਮਰ ਜਾਓ, ਸੁਣ ਸੱਭੇ ਮਰ ਗਈਆਂ
ਝੱਖੜ ਜਿਵੇਂ ਫੁੱਲ-ਫਲ ਕੇਰੇ, ਬਿਰਛੋਂ ਧਰ ਪਰ ਪਈਆਂ
ਦੇਖਿਆ ਭਗਤ, ਬਿਦੋਸ਼ੇ, ਮਰ ਗਏ, ਜੀਵ ਵਿਚਾਰੇ ਸਾਰੇ
ਹੋਇਆ ਪਾਪ ਜਾਣਕੇ ਭਾਰੀ, ਮੁੱਖ ਤੋਂ ਫੇਰ ਪੁਕਾਰੇ:

ਜੀਪਓ ਚਿੜੀਓ! ਚਹਿਕੋ ਬੇ-ਸ਼ੱਕ, ਕਿਓਂ ਅਣਆਈ ਮੋਈਆਂ
ਫੁਰਿਆ ਬਚਨ ਫਰੀਦ ਭਗਤ ਦਾ, ਚਿੜੀਆਂ ਜ਼ਿੰਦਾ ਹੋਈਆਂ

ਦੇਖ ਫਰੀਦ ਬਹੁਤ ਖ਼ੁਸ਼ ਹੋਇਆ, ਖ਼ੁਸ਼ ਹੋਕੇ ਮੁਸਕਾਇਆ
ਮੈਂ ਹੁਣ ਸ਼ਕਤਿ ਪ੍ਰਾਪਤ ਕਰਲਈ, ਗਰਬ ਰਿਦੇ ਵਿਚ ਆਇਆ

ਸਮਝ, ਹੋ ਗਈ ਪੂਰੀ ਭਗਤੀ, ਮੁੜ ਵਤਨਾ ਵੱਲ ਆਇਆ
ਉਸ ਵੇਲੇ ਕੁਦਰਤ ਨੇ ਐਸਾ, ਅਜਬ ਹੀ ਢੋਓ ਢੁਕਾਇਆ

ਲੱਗੀ ਪਿਆਸ, ਸਫਰ ਕਰ ਡਾਢੀ, ਪੀਣਾ ਚਾਹਿਆ ਪਾਣੀ
ਦੇਖੀ ਭਰ ਭਰ ਡੋਲ ਕੂਪ ਚੋਂ, ਡੋਹਲੇ ਇਕ ਸੁਆਣੀ
ਆਣ ਓਸਦੇ ਕੋਲ ਆਖਿਆ, ਬੇਟੀ! ਧਰਮ ਕਮਾਵੇਂ
ਲੱਗੀ ਪਿਆਸ ਘਣੀ ਹੈ ਮੈਨੂੰ, ਜਲਦੀ ਨੀਰ ਪਿਲਾਵੇਂ

ਸੁਣੀ ਅਨਸੁਣੀ ਕਰਕੇ ਲੜਕੀ ਪਾਣੀ ਡੋਹਲੀ ਜਾਵੇ
ਭਰੇ ਕੂਪ ਚੋ ਡੋਲ ਨੀਰ, ਮੁੜ, ਧਰਤੀ ਤੇ ਪਲਟਾਵੇ
ਤਮਕ ਕਿਹਾ: ਐ ਨਾਦਾਂਅ[1] ਲੜਕੀ ਪਾਣੀ ਰੋਹੜ ਗੁਆਵੇਂ
ਦੋ ਘੁੱਟ ਆਬ[2] ਬਿਨਾ ਕਿਓਂ ਮੈਨੂੰ, ਐਵੇਂ ਮੁਫਤ ਸਤਾਵੇਂ

ਬੋਲੀ ਲੜਕੀ, ਸਾਂਈਂ ਮੀਆਂ, ਥੋੜੀ ਦੇਰ ਸਸਤਾਓ
ਇੱਥੇ ਓਹ ਗੱਲ ਨਹੀਂ, ਮਰ ਚਿੜੀਓ, ! ਫਿਰ ਜਿੰਦਾ ਹੋ ਜਾਓ
ਸੌ ਕੋਹਾਂ ਤੇ ਵਸਦੀ ਮੇਰੀ, ਛੋਟੀ ਭੈਣ ਪਿਆਰੀ
ਅੱਗ ਲੱਗ ਗਈ ਉਸ ਦੇ ਘਰ ਨੂੰ, ਤੜਪ ਰਹੀ ਦੁਖਿਆਰੀ

ਇਹ ਪਾਣੀ ਮੈਂ ਡੋਹਲ ਧਰਤ ਤੇ, ਐਵੇਂ ਨਹੀਂ ਗੁਆਂਦੀ
ਭੈਣ ਦੁਖੀ ਦੀ ਸੜਦੀ ਝੁੱਗੀ, ਪਾ ਪਾ ਨੀਰ ਬੁਝਾਂਦੀ

ਸੁਣੀ ਸ਼ੇਖ ਨੇ ਅਜਬ ਕਹਾਣੀ, ਰਹਿ ਗਿਆ, ਹੱਕਾ-ਬੱਕਾ
ਟੁੱਟਾ ਮਾਣ ਭਗਤਿ ਸ਼ਕਤੀ ਦਾ, ਲੱਗਾ ਦਿਲ ਨੂੰ ਧੱਕਾ

1. ਨਾਦਾਂ-ਨਾਦਾਨ ਬੇਸਮਝ। 2. ਆਬ-ਪਾਣੀ।

ਕਿਧਰੇ ਗਈ ਭਗਤ ਦੀ ਪਿਆਸਾ ਭੁੱਲਿਆ ਪੀਣਾ ਪਾਣੀ
ਕਹਿੰਦਾ: "ਲੜਕੀ! ਦੱਸ ਖੋਹਲ ਕੇ, ਸਾਰੀ ਗੋਝ-ਕਹਾਣੀ
ਚਿੜੀਆਂ ਮਰਨ-ਜੀਣ ਦੀ ਘਟਨਾ ਹੈ, ਮੇਰੇ ਸੰਗ ਬੀਤੀ
ਪਰ ਦੱਸ ਇਤਨੀ ਦੂਰ ਵਾਪਰੀ, ਸਮਝ ਕਿਵੇਂ ਤੈਂ ਲੀਤੀ?

ਦੱਸ ਕਿਸਤਰ੍ਹਾਂ! ਪਾ ਪਾ ਪਾਣੀ, ਸੌ ਕੋਹ ਅੱਗ ਬੁਝਾਵੇਂ
ਕੈਸੀ ਸ਼ਕਤਿ ਪਾਸ ਹੈ ਤੇਰੇ, ਜਿਸ ਦੇ ਜ਼ੋਰ ਪੁਚਾਵੇ?

ਬੋਲੀ ਲੜਕੀ, ਸਾਂਈ ਜੀ! ਮੈਂ, ਪਤੀ ਦੇਵ ਰੀਝਾਇਆ
ਓਸੇ ਦੀ ਆਸ਼ੀਰਵਾਦ ਤੋਂ, ਰਿੱਧ ਸਿੱਧ ਦਾ ਬਲ ਪਾਇਆ

ਇਕ ਦਿਨ ਮੇਰੇ ਸਿਰ ਦੇ ਸਾਂਈ, ਥੱਕੇ-ਹੁੱਟੇ ਆਏ
ਆਣ ਪਲੰਘ ਤੇ ਲੇਟ ਗਏ ਉਹ, ਸੌਂ ਗਏ ਭੁੱਖੇ-ਤਿਹਾਏ

ਆਉਂਦਿਆਂ ਨੇ ਸੀ ਮੰਗਿਆ ਪਾਣੀ, ਜਦ ਮੈਂ ਲੈ ਕੇ ਆਈ
ਓਹ ਨਾ ਜਾਗੇ, ਖੜ੍ਹੀ ਰਹੀ ਮੈਂ, ਸਾਰੀ ਰਾਤ ਵਿਹਾਈ

ਭੋਰ ਭਈ ਜਦ ਜਾਗੇ, ਆਪਣੀ ਨੀਂਦ ਮਾਣਕੇ ਉੱਠੇ
ਵਿਥਿਆ ਸੁਣਕੇ ਮੇਰੀ, ਮੇਰੇ ਸਾਂਈ ਬਹੁਤ ਤੁਰੱਠੇ

ਖ਼ੁਸ਼ ਹੋਕੇ ਵਰ ਬਖਸ਼ੇ ਮੈਨੂੰ ਮੈਂ ਬਣ ਗਈ ਸੁਭਾਗੀ
ਸਹਿਜ ਆਤਮਿਕ ਸ਼ਕਤੀ ਮੇਰੀ, ਇਸ ਕਰਕੇ ਹੈ ਜਾਗੀ

ਰੂਪ ਰੱਬ ਦਾ ਸਮਝ, ਪਤੀ ਦੀ, ਦਿਲੋਂ ਕਰੀ ਮੈਂ ਭਗਤੀ
ਇਹੋ ਮੇਰੀ ਕਰਾਮਾਤ ਹੈ, ਏਹੋ ਮੇਰੀ ਸ਼ਕਤੀ

ਨਾਲ ਸਬਰ-ਸੰਤੋਖ ਦੰਪਤੀ, ਰੱਬੀ ਰਜ਼ਾ ਵਿਚ ਰਹੀਏ
ਸਭ ਦੀ ਖ਼ੈਰ ਖ਼ੁਦਾ ਤੋਂ ਚਾਹੀਏ, ਦੁਖ ਸੁਖ ਸਮ ਕਰ ਸਹੀਏ

ਸੁਣ ਵਿਰਤਾਂਤ, ਫਰੀਦ ਭਗਤ ਨੇ, "ਨਰਗਿਸ" ਸੀਸ ਨਿਵਾਇਆ
ਹਉਮੈਂ ਦਾ ਕੰਡਿਆਲਾ ਬੂਟਾ, ਉਗਦਾ ਪੁੱਟ ਵਗਾਹਿਆ

(ਲੋਕੋਕਤੀ ਕਹਾਣੀ)

## ਸਲੋਕ ਫਰੀਦ ਜੀ

ਕੰਧਿ ਕੁਹਾੜਾ, ਸਿਰ ਘੜਾ, ਵਣਿ ਕੈਸਰੁ ਲੋਹਾਰੁ॥
ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰਾ॥੪੩॥
ਫਰੀਦਾ ਜੰਗਲੁ ਜੰਗਲ ਕਿਆ ਭਵਹਿ, ਵਣਿ ਕੰਡਾ ਮੋੜੇਹਿ॥
ਵਸੀ ਰਬੁ ਹਿਆਲੀਐ ਜੰਗਲ ਕਿਆ ਢੂਡੇਹਿ॥ ੧੯॥



# ਪੰਜਾਬੀ ਸਾਡੀ ਬੋਲੀ

## (ਦਵਈਆ ਛੰਦ)

ਅਰਬੀ, ਉਰਦੂ, ਅੰਗਰੇਜ਼ੀ ਵੀ, ਪੜਨੇ ਚਾਹੀਏ ਸਾਨੂੰ
(ਪਰ) ਸਾਡੇ ਨਾਲ ਸਲੂਕ ਇਨ੍ਹਾਂ ਦਾ ਮਾਂ ਮਤ੍ਰੇਈ ਵਾਗੂੰ
ਸਹੀ ਸੱਚ ਇਹ, ਹਿੰਦੀ ਸਾਡੀ ਮਾਂ-ਰਾਣੀ ਦੀ ਗੋਲੀ
ਪੰਜਾਬੀ ਪੰਜਾਬ ਦੇ, ਪੰਜਾਬੀ ਸਾਡੀ ਬੋਲੀ

ਵੇਦ, ਪੁਰਾਣ, ਪੰਜਾਬੀ ਰਿਸ਼ੀਆਂ ਲਿਖੇ ਪੰਜਾਬ ਚ ਬਹਿਕੇ
ਮਾਨਵਤਾ-ਮਰਯਾਦ ਪੁਰਾਤਨ, ਵਿਗਸੀ ਇਸ ਥਾਂ ਰਹਿਕੇ
ਸੰਸਕ੍ਰਿਤ, ਪੰਜਾਬੀ ਤੋਂ ਹੀ, ਪਰਗਟ ਨਿਰਖ ਨਿਰੋਲੀ
(ਅਸੀਂ) ਪੰਜਾਬੀ ਪੰਜਾਬ ਦੇ, ਪੰਜਾਬੀ ਸਾਡੀ ਬੋਲੀ

ਬਿਆਸ, ਪ੍ਰਾਸ਼ਰ, ਕਪਿਲ, ਭਰਥਰੀ, ਪੰਜਨਦ ਦੀ ਖੁਸ਼ਬੋਈ
ਮਾਨਵ ਦੀ ਦਰਿਆਵਾਂ ਕੰਢੇ, ਬੋਲੀ ਵਿਕਸਤ ਹੋਈ
ਗੋਰਖ ਨਾਥ, ਮਛੰਦਰ ਆਦਿਕ ਕਥ ਗਏ ਗਿਆਨ ਕਥੋਲੀ
ਪੰਜਾਬੀ ਪੰਜਾਬ ਦੇ, ਪੰਜਾਬੀ ਸਾਡੀ ਬੋਲੀ

ਪ੍ਰਾਕ੍ਰਿਤ ਪੰਜਾਬੀ, ਪੰਡਿਤ, ਨਿਰਪ ਬੋਲਦੇ ਆਏ
ਸਾਧ-ਭਾਸ਼, ਪੰਜਾਬੀ ਦੇ ਵਿਚ, ਭਗਤਾਂ ਸੁਖਨ ਅਲਾਏ
ਇਸੇ ਅੰਦਰ ਹੀ, ਸਭ ਗੁਰੂਆਂ ਨੇ ਬਾਣੀ ਰਚੀ ਅਮੋਲੀ
(ਅਸੀਂ) ਪੰਜਾਬੀ ਪੰਜਾਬ ਦੇ, ਪੰਜਾਬੀ ਸਾਡੀ ਬੋਲੀ

ਗੁਰ ਗੋਬਿੰਦ ਸਿੰਘ ਪੰਜਾਬੀ ਵਿਚ ਚੰਡੀ ਵਾਰ ਬਣਾਈ
ਧੰਨੇ, ਸੈਣ, ਕਬੀਰ, ਤਿਲੋਚਨ, ਇਸ ਵਿਚ ਬਾਣੀ ਗਾਈ
ਜੱਲਣ, ਹੁਸੈਨ, ਬੁਲ੍ਹਾ ਤੇ ਬਾਹੂ, ਜਾਣ ਏਸ ਤੋਂ ਘੋਲੀ
ਪੰਜਾਬੀ ਪੰਜਾਬ ਦੇ, ਪੰਜਾਬੀ ਸਾਡੀ ਬੋਲੀ

ਸ਼ੇਖ ਫਰੀਦ ਭਗਤ ਨੇ, ਦੋਹੇ, ਏਸੇ ਵਿਚ ਬਣਾਏ
ਨਾਮਦੇਵ, ਰਵਿਦਾਸ, ਹਰੀ ਗੁਣ ਇਸੇ ਅੰਦਰ ਹੀ ਗਏ
ਸੂਰਦਾਸ ਤੇ ਮੀਰਾਬਾਈ, ਇਸ ਵਿਚ ਮਿਸ਼ਰੀ ਘੋਲੀ
ਪੰਜਾਬੀ ਪੰਜਾਬ ਦੇ, ਪੰਜਾਬੀ ਸਾਡੀ ਬੋਲੀ

ਲਿਖ ਭਾਈ ਗੁਰਦਾਸ ਪੰਜਾਬੀ ਵਾਰਾਂ ਨਾਲ ਸ਼ਿੰਗਾਰੀ
ਰਤਨ ਸਿੰਘ, ਸੰਤੋਖ ਸਿੰਘ ਲਿਖ, ਸਿੱਖ-ਹਿਸਟਰੀ ਸਾਰੀ
ਤਤ-ਸਾਰ ਬਿਖਰਾਉਣ ਵਾਸਤੇ ਸਗਲੀ ਲਿਖਤ ਵਿਰੋਲੀ
(ਅਸੀਂ) ਪੰਜਾਬੀ ਪੰਜਾਬ ਦੇ, ਪੰਜਾਬੀ ਸਾਡੀ ਬੋਲੀ

ਏਸੇ ਵਿਚ ਦਮੋਦਰ, ਵਾਰਸ ਲਿਖ ਲਿਖ ਹੀਰ ਬਣਾਈ
ਹਾਸ਼ਮ ਨੇ ਵੀ ਸੋਹਣੀ-ਸੱਸੀ, ਏਸੇ ਅੰਦਰ ਗਾਈ
ਕਾਦਰਯਾਰ, ਮੁਹੰਮਦ ਸ਼ਾਹ ਨੇ ਦਿਲ ਦੀ ਹਸਰਤ ਫੋਲੀ
ਪੰਜਾਬੀ ਪੰਜਾਬ ਦੇ, ਪੰਜਾਬੀ ਸਾਡੀ ਬੋਲੀ

ਪੋਰਸ, ਬੀਰ, ਪੰਜਾਬੀ ਸਿੱਖਾਂ, ਰਣ ਵਿਚ ਤੇਗਾਂ ਵਾਹੀਆਂ
ਦੇਖ ਸਿਕੰਦਰ, ਅਬਦਾਲੀ ਨੂੰ ਭੁੱਲਗੀਆਂ ਚਤਰਾਈਆਂ
ਨਲੂਆ, ਫੂਲਾ ਸਿੰਘ ਅਕਾਲੀ ਖੇਲ੍ਹੇ ਖੂੰਨੀ ਹੋਲੀ
(ਅਸੀਂ) ਪੰਜਾਬੀ ਪੰਜਾਬ ਦੇ, ਪੰਜਾਬੀ ਸਾਡੀ ਬੋਲੀ

ਪੰਜਾਬੀ ਵਿਚ ਲੋਰੀ ਦੇਹ ਮਾਂ, ਪੁੱਤ ਨੂੰ ਲਾਡ ਲਡਾਇਆ
ਪੰਜਾਬੀ ਵਿਚ ਗਾਅ ਭੈਣ ਨੇ, ਘੋੜੀ ਵੀਰ ਚੜ੍ਹਾਇਆ
ਸੀਸ ਪਲੋਸ ਪਿਤਾ ਨੇ ਪਿਆਰੀ ਧੀ ਚੜ੍ਹਾਈ ਡੋਲੀ
ਪੰਜਾਬੀ ਪੰਜਾਬ ਦੇ, ਪੰਜਾਬੀ ਸਾਡੀ ਬੋਲੀ

ਪੰਜਾਬੀ ਵਿਚ ਵਿਆਹ-ਸ਼ਾਦੀ ਨੂੰ, ਗੀਤ ਗਾਉਂਦੀਆਂ ਕੁੜੀਆਂ
ਏਸੇ ਦੇ ਵਿਚ ਬਿਰਧ ਮਰੇ ਤੋਂ ਬੈਣ ਪਾਉਂਦੀਆਂ ਬੁੜ੍ਹੀਆਂ
ਹੱਸਣ-ਖੇਡਣ ਚੋਬਰ ਮਿਲਕੇ ਕਰਨ ਮਖੌਲ-ਠਠੋਲੀ
ਪੰਜਾਬੀ ਪੰਜਾਬ ਦੇ, ਪੰਜਾਬੀ ਸਾਡੀ ਬੋਲੀ

ਇਸ ਧਰਤੀ ਦੇ ਜੰਮ-ਪਲ ਵੀਰੋ, ਕਿਸੇ ਮੁਲਕ ਵਿਚ ਜਾਈਏ
ਆਪਣੀ ਮਾਂ ਪੰਜਾਬੀ ਨੂੰ, ਨਾ ਹਰਗਿਜ ਦਿਲੋਂ ਭੁਲਾਈਏ
ਘਰ ਵਿਚ ਬੱਚਿਆਂ ਨਾਲ ਮਾਦਰੀ ਬੋਲੋ ਬਾਤ-ਬਤੋਲੀ
ਪੰਜਾਬੀ ਪੰਜਾਬ ਦੇ, ਪੰਜਾਬੀ ਸਾਡੀ ਬੋਲੀ

ਜਮ-ਜਮ ਇੰਗਲਿਸ਼, ਅਰਬੀ ਬੋਲੋ ਲੈਂਗੁਏਜ ਹਰ ਸਾਰੀ
ਐਪਰ ਪੰਜਾਬੀ, ਦੇ ਆਦਰ ਸਮਝੋ ਮਾਤ ਪਿਆਰੀ
ਪੰਜਾਬੀ ਅਤਿ-ਅਧਿਕ ਮੁਕੰਮਲ, "ਨਰਗਿਸ ਜੀ" ਨਿਰਮੋਲੀ
(ਅਸੀਂ) ਪੰਜਾਬੀ ਪੰਜਾਬ ਦੇ, ਪੰਜਾਬੀ ਸਾਡੀ ਬੋਲੀ



# ਸਾਡਾ ਉਦੇਸ਼

ਛੱਡ ਹੱਲ ਵਾਹੁਣਾ ਗਿਆਨ ਪੱਧਤੀ ਤੇ ਆਉਣਾ
ਵਿਦਿਆ ਪੜ੍ਹਨਾ ਪੜ੍ਹਾਉਣਾ ਅਉਧ ਲੇਖੇ ਵਿਚ ਬੀਤਦੀ
ਦੁਬਿਧਾ ਗਵਾਉਦਾ ਤੇ ਅਗਾਹਾਂ ਵੱਲ ਧਾਉਣਾ
ਸਮਾਂ ਸਹੀ ਲੇਖੇ ਲਾਉਣਾ ਸੋਚ ਤਿਆਗ ਕੇ ਅਤੀਤ ਦੀ
ਦੂਜੇ ਦੇਸ਼ ਧਾਉਣਾ, ਵਿੱਤ ਨਾਮਣਾ ਕਮਾਉਣਾ
ਸੌਜ, ਕੋਠੀ ਕਾਰਾਂ, ਮਾਲਕ ਸੁਤਾ[1] ਹੈ ਮਲਕੀਤ ਦੀ
ਖੱਟਣਾ ਕਮਾਉਣਾ, ਸੋ ਧਰਮ ਲੇਖੇ ਲਾਉਣਾ
ਕੰਮ ਦੂਸਰੇ ਦੇ ਆਉਣਾ, ਤਾਂਘ ਨਰਗਿਸ-ਅਜੀਤ ਦੀ

ਮਾਨਵਤਾ ਦੇ ਸੇਵਕ:
ਗਿ: ਨਿਰੰਜਨ ਸਿੰਘ "ਨਰਗਿਸ"
ਅਜੀਤ ਰਾਣੀ
34 ਅੰਕਰ ਫੋਲਡ ਮੈਡਲੇ ਸਟਰੀਟ.
ਡਰਬੀ ਸ਼ਾਇਰ ਇੰਗਲੈਂਡ (ਯੂ. ਕੇ)



1. ਸੁਤਾ-ਸਪੁੱਤ੍ਰੀ। ਭਾਵ:- ਬੇਟੀ ਬਲਜਿੰਦਰ ਕੌਰ, ਮਾਲਕ ਨਰਗਿਸ ਸਰਵਿਸ ਸਟੇਸ਼ਨ, ਕਾਲਕਾ ਰੋਡ, ਪਿੰਜੌਰ ਹਰਿਆਣਾ। (ਇੰਡੀਆ)

# ਮੈਂ ਤੇ ਮੇਰਾ ਉਪਨਾਮ

## ਕਬਿੱਤ

ਗੁਰਨੇਂ ਗਰਾਂਮ, ਜੱਟ-ਜ਼ਿਮੀਂਦਾਰ ਮਾਲਵੇ ਦਾ
ਗੁਰੂ ਸਾਹਿਬਾਨ ਦੇ ਭਰੋਸੇ ਭਰਪੂਰ ਹਾਂ
ਹੱਕ ਦੀ ਕਮਾਈ 'ਚੋਂ ਦਸੌਂਧ ਕੱਢ ਦਾਨ ਹਿਤ
ਸਤਿ ਸੰਤੋਖ ਦੇ ਅਮਲ ਮਖ਼ਮੂਰ ਹਾਂ
ਉਚਿਆਂ ਨੂੰ ਦੇਖ ਦੁੱਖ ਦਹੇ ਨਾ ਦਰਿੱਦਰੀ ਦਾ
ਈਰਖਾ, ਦਵੈਸ਼, ਕੀਨੇ, ਦੀਨਤਾ ਤੋਂ ਦੂਰ ਹਾਂ
ਸਾਥਣ ਸਮੇਤ ਹਾਂ ਸੁਚੇਤ ਮੰਦ-ਵਾਸ਼ਨਾ ਤੋਂ
ਰਾਈ ਨਾ ਅਚੇਤ ਚਿੱਤ ਸਹਿਤ ਸ਼ਊਰ ਹਾਂ
ਝੂਠ, ਚੋਰੀ, ਚੁਗਲੀ ਹਰਾਮ ਹੈ ਬਿਗਾਨਾ ਹੱਕ
ਨਸ਼ੇ, ਵਿਸ਼ੇ, ਆਦਿ ਦੇ ਬਹਿਰ ਤੋਂ ਅਬੂਰ ਹਾਂ
ਗੁਣ ਕੀਤਾ, ਕਦੇ ਵੀ ਵਿਸਾਰੀਏ ਨਾ ਆਯੂ ਭਰ
ਦੀਨਾ ਦੇ ਹਿਤੈਸ਼ੀਆਂ ਦਾ ਮਨੋ ਮਸ਼ਕੂਰ ਹਾਂ
ਊਚ-ਨੀਚ, ਜਾਤ-ਪਾਤ, ਮੇਰ-ਤੇਰ, ਭੇਦ-ਭਾਵ
ਮੰਨ ਕੇ ਦਵੈਸ਼, ਤੈਸ਼ ਭੁੱਜੀਏ ਤਨੂਰ ਨਾ
ਦੇਵੀ-ਦੇਵ, ਆਦਿ ਸਾਧ, ਬੇਹਲੜ ਬਣਾਉਟੀ ਰੱਬ
ਡਿੰਭ ਤੋਂ ਅਭਿੱਜ ਹੋ, ਸੁਛੰਦ ਮਗਰੂਰ ਹਾਂ
ਸੱਚੇ ਸੁੱਚੇ, ਸਿੱਖ ਸੰਤ ਕੌਮ ਦੇ ਦੀਵਾਨੇ ਬੀਰ
ਇਨ੍ਹਾਂ ਦੀ ਇਨਾਇਤ ਸੰਦਾਂ ਜਾਚਕ ਜ਼ਰੂਰ ਹਾਂ
ਹੱਸਦੇ ਮੁਖਾਰ ਨੂੰ ਨਿਹਾਰ, ਸਰਸ਼ਾਰ ਮਨ
ਬਾਲਾਂ ਦੇ ਕਲੋਲ ਤੱਕ, ਆਤਮੇ ਠਰੂਰ ਹਾਂ

ਗੁਣੀ, ਗਿਆਨੀ, ਕਵੀ ਅਖਵਾਉਣਾ ਦਾ ਨਾ ਚਾਉ ਚਿੱਤ
ਦਾਨੇ ਬੁੱਧੀਵਾਨਾ ਦੀ ਚਰਨ-ਚੁੱਖ ਧੂਰ ਹਾਂ
ਗਿਆਨੀ ਚੰਨਣ ਸਿੰਘ 'ਸ੍ਰੀ ਖੰਡ ਜੀ ਦਾ 'ਨਰਗਿਸ' ਹਾਂ
ਹਰਸਾ ਸਿੰਘ 'ਚਾਤਰ' ਦੀ ਨਜ਼ਰਾਂ 'ਚ 'ਨੂਰ' ਹਾਂ

•

## ਦੋਹਰਾ

ਸੂਰਜ ਵੀਹਵੀਂ ਸਦੀ ਦੇ "ਚਾਤਰ" ਤੇ ਸ੍ਰੀਖੰਡ
ਰੌਸ਼ਨ ਕਰੇ ਦੀਮਾਗ ਸੈਅ, ਗਿਆਨ ਜੋਤਿ ਪ੍ਰਚੰਡ
ਤਿਨਾ ਦੀ ਇਕ ਨਜ਼ਰ ਦਾ, ਹਰ ਛਿਨ ਰਹੇ ਸਰੂਰ
"ਨਰਗਿਸ" ਨਜ਼ਰੀਂ ਸ੍ਰੀਖੰਡ, ਚਾਤਰ ਦਾ ਹਾਂ 'ਨੂਰ'



# ਨਰਗਿਸ ਦੀਆਂ ਪੁਸਤਕਾਂ 'ਚ ਛੱਪ ਚੁੱਕੇ ਪ੍ਰਸੰਗਾਂ ਦੇ ਵੇਰਵਾ

ਸੰਨ 2008 ਤੀਕ ਛੱਪ ਚੁੱਕੀਆਂ ਕੁਝ ਪੁਸਤਕਾਂ ਵਿਚ ਛੱਪ ਚੁੱਕੇ, ਇਤਿਹਾਸਕ ਢਾਡੀ-ਕਵੀਸ਼ਰੀ ਪ੍ਰਸੰਗਾਂ ਦਾ ਵੇਰਵਾ

## ੧. ਜ਼ਫਰਨਾਮਾ ਕਾਵਿ ਸਟੀਕ

ਜ਼ਫਰ ਨਾਮਾ ਕਾਵਿ ਸਟੀਕ ਦੇ ਤਰਜਮੇਂ ਤੋਂ ਇਲਾਵਾ, ਜੰਗ ਨਾਮਾ ਕਾਵਿ ਸਟੀਕ. ਸਾਕੀ ਨਾਮਾ ਕਾਵਿ ਸਟੀਕ, ਅਤੇ ਗਿਆਰਾਂ ਹਕਾਇਤਾਂ ਬਾਰੇ ਨਿਜੀ ਰਾਇ 1. ਕਾਗਜ਼ ਦੀ ਵਾਰ, 2. ਜੰਗ ਮੁਕਤਸਰ ਸਾਹਿਬ 3. ਅਤੇ ਭਾਈ ਡੱਲਾ ਜੀ

## ੨ ਗੁਰੂ ਸਵਾਰੇ

ਪ੍ਰਸੰਗ ਭੀਖਨ ਸ਼ਾਹ (ਅਵਤਾਰ ਗੁਰੂ ਗੋਬਿੰਦ ਸਿੰਘ ਜੀ) 5. ਪੰਡਿਤ ਸ਼ਿਵਦੱਤ (ਬਾਲਾ ਪ੍ਰੀਤਮ ਜੀ) 6. ਰਾਜਾ ਰਤਨ ਰਾਇ, 7. ਦੇਵੀ ਚੰਦ ਵਜ਼ੀਰ 8. ਅਤੇ 9. ਭੰਗਾਣੀ ਦਾ ਜੰਗ,

## ੩. ਦੋ ਬੀਰੰਗਣਾ ਦੋ ਬੀਰ

ਪ੍ਰਸੰਗ ਦਲੇਰ ਦੀਪ ਕੌਰ 10. ਬਹਾਦਰ ਬਲਵੰਤ ਕੌਰ 11. ਵਾਰ ਕੌਮੀ ਸ਼ਹੀਦ, ਭਾਈ ਬੇਅੰਤ ਸਿੰਘ, ਭਾਈ ਸਤਵੰਤ ਸਿੰਘ ਜੀ 12. ਅਤੇ ਬੀਬੀ ਭਾਗ ਭਰੀ, (ਬੋਹੜ ਹਰਾ) 13.

## ੪. ਬੀਬੀ ਬਸੰਤ ਲਤਾ

ਸੀਸ ਭੇਟ (ਪੰਜ ਪਿਆਰੇ) 14. ਭਾਈ ਜੋਗਾ ਸਿੰਘ 15. ਬੀਬੀ ਬਸੰਤ ਲਤਾ 16. ਕੋਟਲਾ ਨਿਹੰਗ ਖਾਂ 17. ਅਤੇ ਉਚ ਦੇ ਪੀਰ

## ੫. ਅੰਗਦ ਤੇ ਗੁਰੂ ਅਮਰਦਾਸ

ਗੁਰੂ ਅੰਗਦ ਦੇਵ ਜੀ, 18. ਗੁਰੂ ਅਮਰਦਾਸ ਜੀ 19. ਬਾਬਾ ਸਾਵਨ ਮੱਲ ਜੀਪ 20. ਭਾਈ ਚੈਨਾ ਜੀ (ਝੱਲੀ ਰਾਣੀ)

## ੬ ਮਾਲਿਕ ਮੀਰੀ ਪੀਰੀ ਦੇ

ਮੀਰੀ ਪੀਰੀ ਵਾਲੇ 21. ਚੰਦੂ ਦੀ ਮੌਤ 22. ਜੰਗ ਹਰਿਗੋਬਿੰਦ ਪੁਰਾ 23. ਘੇਰੜ (ਭਗਵਾਨ ਦਾਸ ਦੀ ਮੌਤ) 24. ਭਾਈ ਬਿਧੀ ਚੰਦ ਦੇ ਦੁਸ਼ਾਲੇ 25. ਜੰਗ ਕਰਤਾਰ ਪੁਰ, ਪੈਂਦੇ ਖਾਂ ਕਾਲੇ ਖਾਂ 26.

## ੭. ਸਿੱਖੀ ਦੇ ਸਿਤਾਰੇ

ਜੰਗ ਚਮਕੌਰ ਵੱਡੇ ਲਾਲ ਸ਼ਹੀਦ 27. ਛੋਟੇ ਲਾਲਾਂ ਦੀ ਕਹਾਣੀ, ਨੂਰੇ ਮਾਹੀ ਦੀ ਜ਼ਬਾਨੀ 28. ਬਾਬਾ ਬੰਦਾ ਸਿੰਘ ਬਹਾਦਰ 29. ਲਾਸਾਨੀ ਸ਼ਹੀਦ, ਬਾਬਾ ਦੀਪ ਸਿੰਘ ਜੀ 30.

## ੮. ਸੋਢੀ ਸੁਲਤਾਨ

ਪ੍ਰਸੰਗ ਸ੍ਰੀ ਗੁਰੂ ਰਾਮਦਾਸ ਜੀ 31. ਭਾਈ ਆਦਮ ਜੀ 32. ਭਾਈ ਭਗਤੂ ਜੀ 33. ਬੀਬੀ ਰਜਨੀ 34. ਰਾਜਾ ਹਰੀ ਸੈਨ ਮੰਡੀ 35. ਜੰਗ ਲੋਹਗੜ (ਸ੍ਰੀ ਅੰਮ੍ਰਿਤਸਰ ਸਾਹਿਬ) 36. ਬਾਬਾ ਬਕਾਲੇ

## ੯. ਭਗਤ ਭਗਵਾਨ ਦੇ

ਪ੍ਰਸੰਗ ਭਗਤ ਨਾਮਦੇਵ ਜੀ 37. ਭਗਤ ਰਵਿਦਾਸ ਜੀ 38. ਭਗਤ ਧੰਨਾ ਜੀ 39. ਭਗਤ ਸਧਨਾ ਜੀ 40. ਭਗਤ ਸੈਣ ਜੀ 41. ਭਗਤ ਸੂਰਦਾਸ ਜੀ (ਮਦਨ ਮੋਹਨ) 42. ਚੇਟਕੀ ਰਾਣੀ ਨੂਰਸ਼ਾਹ 43. ਰਾਜਾ ਸਾਹਿਬ ਨਾਭਕੰਵਲ ਜੀ

## ੧੦. ਸੰਤ ਸਿਪਾਹੀ

(ਬਹੁਤ ਮਕਬੂਲ ਗਾਉਣ ਯੋਗ, ਵਾਕਫੀ ਭਰਪੂਰ ਕਵਿਤਾਵਾਂ ਤੇ ਗੀਤ)

## ੧੧. ਨਰਗਿਸ ਨਜ਼ਮਾ

ਸਮਾਜਿਕ ਤੇ ਇਤਿਹਾਸਕ ਵਾਕਫੀ ਭਰਪੂਰ ਸਟੇਜੀ ਨਜ਼ਮਾਂ

## ੧੨. ਨਰਗਿਸ ਦੇ ਗੀਤ

ਹਰ ਗੁਰੂ ਸਾਹਿਬਾਨ ਦੇ ਅਵਤਾਰ ਧਾਰਣ ਦੇ ਅਤੇ ਗੁਰ ਇਤਿਹਾਸ ਅਤੇ ਸਿੱਖ ਇਤਿਹਾਸ ਵਿਚੋਂ ਤਕਰੀਬਨ ਸੌ ਮਜਮੂਨਾ ਤੇ ਇਕ ਸੌ ਗੀਤ

## ੧੩. ਨੂਰੀ ਗੁਲਸ਼ਨ

ਮਸ਼ਹੂਰ ਤਰਜ਼ਾਂ ਤੇ ਲਿਖੇ ਗਏ ਗੀਤ, ਸ਼ਿਅਰ, ਸਾਹਿਤਕ ਤੇ ਧਾਰਮਿਕ ਕਵਿਤਾਵਾਂ,

## ੧੪. ਨਰਗਿਸ ਨਗ਼ਮੇ

ਮੇਰੇ ਜੱਥੇ ਦੇ ਸਟੇਜਾਂ ਤੇ ਗਾਏ ਜਾਣ ਵਾਲੇ ਮਾਸਟਰ ਪੀਸ ਗੀਤ

## ੧੫. ਰਿਸ਼ਮਾ ਨੂਰ ਦੀਆਂ

ਬੈਂਤਾਂ, ਕੱਬਿਤਾਂ, ਅਤੇ ਸ਼ਿਅਰਾਂ ਦੀ ਪੁਸਤਕ (ਸਾਰੇ ਸ਼ਿਅਰ)

★★★

